# ਸਿੱਧੂ ਬੈਰਾੜਾਂ ਦਾ ਇਤਿਹਾਸ

ਅਰਥਾਤ

## ਮਾਲਵੇ ਦਾ ਸੰਖੇਪ ਇਤਿਹਾਸ

(ਲੇਖਕ)
ਸ੍ਰ. ਬਲਵੰਤ ਸਿੰਘ ਸਿੱਧੂ ਹਿਸਟੋਰੀਅਨ
ਪਿੰਡ ਗੁਮਟੀ ਕਲਾਂ ਜ਼ਿਲਾ ਬਠਿੰਡਾ

ਪ੍ਰਕਾਸ਼ਕ
ਸ੍ਰ. ਮਹਿੰਦਰ ਸਿੰਘ ਬੈਰਾੜ, ਗੁਮਟੀ ਨਿਵਾਸ
8-A. ਨਿਊ ਲਾਲ ਬਾਗ ਪਟਿਆਲਾ ।

1986 ਮੁੱਲ 25-00 ਰੁਪਏ

ਆਪਣੇ ਸੁਰਗਵਾਸੀ ਸਪੁੱਤਰ

ਮਾਸਟਰ ਬਲਬੀਰ ਸਿੰਘ ਜੀ

ਨੂੰ





ਪਹਿਲੀ ਵਾਰ 1956

ਦੂਜੀ ਵਾਰ 1986

ਛਾਪਕ : ਜਗਜੀਤ ਸਿੰਘ 'ਦਰਦੀ' ਚੜ੍ਹਦੀਕਲਾ ਪ੍ਰੈਸ ਪਟਿਆਲਾ ।

# ਕਰਤਾ ਵਲੋਂ ਬੇਨਤੀ

ਇਸ ਪੁਸਤਕ ਨੂੰ ਤਿਆਰ ਕਰਨ ਸਮੇਂ ਬਹੁਤ ਸਾਰੇ ਸੈਸੀ ਡੂੰਮਾਂ ਦੀਆਂ ਇਤਿਹਾਸਕ ਵਹੀਆਂ ਤੇ ਹੇਠ ਲਿਖੀਆਂ ਪੁਸਤਕਾਂ ਤੋਂ ਸਹਾਇਤਾ ਲਈ ਗਈ ਹੈ। ਤਾਰੀਖ ਟਾਡ ਰਾਜਸਥਾਨ, ਤਾਰੀਖ ਰਾਜਗਾਨ ਪੰਜਾਬ, ਤਾਰੀਖ ਆਈਨਾਇ ਬੈਰਾੜ ਬੰਸ, ਤਵਾਰੀਖ ਰਾਜ ਖਾਲਸਾ, ਫੂਲ ਨਾਮਾ, ਜੀਵਨ ਬਿਰਤਾਂਤ ਮਹਾਰਾਜਾ ਆਲਾ ਸਿੰਘ, ਤਵਾਰੀਖ ਸਿੱਧੂ ਬੈਰਾੜਾਂ ਦਾ ਖਾਨਦਾਨ ਫੂਲ, ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸੰਖੇਪ ਇਤਿਹਾਸ ਪਟਿਆਲਾ ਯੂਨੀਅਨ। ਯਦਪਿ ਮੈਂ ਬੜੀ ਕਠਨ ਮਿਹਨਤ ਨਾਲ ਡੂੰਘੀ ਖੋਜ ਕਰਕੇ ਸਹੀ ਹਾਲਾਤ ਕਲਮਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਮੈਂ ਇਹ ਦਾਵਾ ਨਹੀਂ ਕਰਦਾ ਕਿ ਇਸ ਪੁਸਤਕ ਵਿਚ ਕੋਈ ਗਲਤੀ ਨਹੀਂ ! ਜੇ ਕੋਈ ਗਲਤੀ ਹੋਵੇ ਤਾਂ ਪਾਠਕਾਂ ਤੋਂ ਖਿਮਾਂ ਮੰਗਦਾ ਹਾਂ। ਅਖੀਰ ਮੈਂ ਸਰਦਾਰ ਲਾਲ ਸਿੰਘ ਐਮ. ਏ. ਜਿਨ੍ਹਾਂ ਨੇ ਇਸ ਪੁਸਤਕ ਦਾ ਮੁਖਬੰਧ ਲਿਖਣ ਦੀ ਖੇਚਲ ਕੀਤੀ ਹੈ। ਅਤੇ ਸਰਦਾਰ ਦਲੀਪ ਸਿੰਘ ਬੀ, ਐਸ. ਸੀ. ਮਹਿਲਕਲਾਂ ਦਾ ਜਿਨ੍ਹਾਂ ਇਸ ਪੁਸਤਕ ਦੀ ਛਪਵਾਈ ਵੇਲੇ ਸੋਧ ਸੁਧਾਈ ਕਰਨ ਵਿਚ ਹਿੱਸਾ ਲਿਆ ਹੈ, ਧੰਨਵਾਦ ਕਰਦਾ ਹਾਂ।

20/10/56 ਬਲਵੰਤ ਸਿੰਘ ਸਿਧੂ ਹਿਸਟੋਰੀਅਨ, ਗੁਮਟੀ ਕਲਾਂ

## ਇਤਿਹਾਸਕਾਰ ਦੀ ਰਾਇ

ਮੈਂ ਸਰਦਾਰ ਬਲਵੰਤ ਸਿੰਘ ਸਿੱਧੂ ਹਿਸਟੋਰੀਅਨ ਲਿਖਤ 'ਸਿੱਧੂ ਬੈਰਾੜਾਂ ਦਾ ਇਤਿਹਾਸ' ਪੁਸਤਕ ਦੇ ਬਹੁਤ ਸਾਰੇ ਹਿਸੇ ਬੜੇ ਗਹੁ ਨਾਲ ਪੜ੍ਹੇ ਹਨ ਅਤੇ ਮੈਂ ਉਨ੍ਹਾਂ ਨੂੰ ਦਿਲੋਂ ਵਧਾਈ ਦਿੰਦਾ ਹਾਂ। ਪੁਸਤਕ ਬੜੀ ਖੋਜ ਪੜਤਾਲ ਨਾਲ ਲਿਖੀ ਗਈ ਅਤੇ ਇਸ ਨਾਲ ਪੰਜਾਬ ਦੇ ਇਤਿਹਾਸਕ ਸਾਹਿਤ ਵਿਚ ਇਕ ਨਿੱਗਰ ਵਾਧਾ ਹੋਇਆ ਹੈ ਜਿਸ ਲਈ ਸਭ ਇਤਿਹਾਸ ਪਰੇਮੀ ਉਨ੍ਹਾਂ ਦੇ ਧੰਨਵਾਦੀ ਹੋਣਗੇ।

14/4/57 — ਡਾ: ਗੰਡਾ ਸਿੰਘ —

# ਤਤਕਰਾ

# ਮੁਖਬੰਧ

ਸਿੱਧੂ ਬੈਰਾੜਾਂ ਦਾ ਇਤਿਹਾਸ ਸਰਦਾਰ ਬਲਵੰਤ ਸਿੰਘ ਹਿਸਟੋਰੀਅਨ ਗੁਮਟੀ (ਪੈਪਸੂ) ਨੇ ਬੜੀ ਮਿਹਨਤ ਤੇ ਖੋਜ ਨਾਲ ਲਿਖਿਆ ਹੈ। ਖੋਜ ਦੇ ਸਿਲਸਿਲੇ ਵਿਚ ਇਹ ਅਣਗਿਣਤ ਪਿੰਡਾਂ ਵਿਚ ਫਿਰੇ ਹਨ ਅਤੇ ਲੋਕਾਂ ਨਾਲ ਮਿਲ ਕੇ ਸਹੀ ਵਾਕਫ਼ੀਅਤ ਇਕੱਠੀ ਕਰਦੇ ਰਹੇ ਹਨ । ਇਤਿਹਾਸ ਪਰਮਾਣੀਕ ਤਾਂ ਹੀ ਬਣਦਾ ਹੈ ਜੇ ਕਰ ਬੀਤੀਆਂ ਘਟਨਾਵਾਂ ਨੂੰ ਵਧ ਤੋਂ ਵਧ ਨਿਕਟੀ ਲੋਕਾਂ ਨਾਲ ਮਿਲ ਕੇ ਸੰਗ੍ਰਹਿ ਕੀਤਾ ਜਾਏ । ਇਸ ਦ੍ਰਿਸ਼ਟੀ ਤੋਂ ਇਹ ਇਤਿਹਾਸ ਸਿੱਧੂ ਬੈਰਾੜਾਂ ਦੇ ਪਹਿਲੇ ਲਿਖੇ ਇਤਿਹਾਸਾਂ ਨਾਲੋਂ ਵਧੇਰੇ ਅਹਿਮੀਅਤ ਦਾ ਧਾਰਨੀ ਹੈ ।

ਇਸ ਤੋਂ ਪਹਿਲਾਂ ਸਿੱਧੂ ਬੈਰਾੜਾਂ ਦੇ ਸਬੰਧ ਵਿਚ ਕਈ ਇਤਿਹਾਸ ਲਿਖੇ ਜਾ ਚੁਕੇ ਹਨ ਜੋ ਸਿੱਧੂ ਰਾਜਿਆਂ, ਮਹਾਰਾਜਿਆਂ ਜਾਂ ਰਈਸਾਂ ਨੇ ਲਿਖ-ਵਾਏ ਜਾਂ ਲਿਖੇ ਹਨ । ਤਾਰੀਖ ਪਟਿਆਲਾ, ਆਈਨਾਏ ਬੈਰਾੜ ਬੰਸ, ਫੂਲ-ਨਾਮਾ (ਉਰਦੂ) ਤੇ ਫੂਲ ਬੰਸ (ਗੁਰਮੁਖੀ) ਆਦਿ ਰਚਨਾਵਾਂ ਮਹਾਰਾਜਾ ਪਟਿਆਲਾ, ਫਰੀਦਕੋਟ ਤੇ ਜੀਂਦ ਦੀ ਸਰਕਰਦਗੀ ਹੇਠ ਤਿਆਰ ਹੋਈਆਂ । ਇਹਨਾਂ ਤੋਂ ਪਿਛੋਂ ਸ੍ਰ. ਅਤਰ ਸਿੰਘ ਭਦੌੜ ਸ੍ਰ. ਨਾਹਰ ਸਿੰਘ ਐਮ. ਏ. ਅਤੇ ਸ੍ਰ. ਹਰਬੰਸ ਸਿੰਘ ਐਮ. ਏ. ਨੇ ਸਿੱਧੂ ਬੈਰਾੜਾਂ ਦਾ ਇਤਿਹਾਸ ਕਲਮਬੰਦ ਕਰਨ ਦਾ ਸ਼ਲਾਘਾ ਯੋਗ ਉਦਮ ਕੀਤਾ ਹੈ ਪਰ ਮੌਜੂਦਾ ਇਤਿਹਾਸ ਜੋ ਸਰਦਾਰ ਬਲਵੰਤ ਸਿੰਘ ਨੇ ਤਿਆਰ ਕੀਤਾ ਹੈ, ਉਪਰੋਕਤ ਪੁਸਤਕਾਂ ਨਾਲੋਂ ਵਧੇਰੇ ਪਰਮਾਣੀਕ ਤੇ ਠੋਸ ਵਾਕਫੀ ਦਿੰਦਾ ਹੈ ।

ਲੇਖਕ ਨੇ ਬਿਨਾਂ ਕਿਸੇ ਦੀ ਸਹਾਇਤਾ ਦੇ ਲਗਨ ਬਸ ਹੋ ਕੇ ਇਤਿਹਾਸ ਤਿਆਰ ਕੀਤਾ ਹੈ। ਲੇਖਕ ਦੀਆਂ ਰੁਚੀਆਂ ਜਨਤਕ ਤੇ ਉਸਾਰੂ ਹਨ ਉਸ ਨੇ ਆਪਣੀ ਰਚਨਾ ਨੂੰ ਨਸਲੀ ਤੇ ਮਜ਼ਹਬੀ ਪੱਖ ਪਾਤ ਤੋਂ ਉਚੇਰੇ ਹੋ ਕੇ ਰਚਿਆ ਹੈ। ਪੁਸਤਕ ਪੜ੍ਹਨ ਤੋਂ ਇਉਂ ਪਰਤੀਤ ਹੁੰਦਾ ਹੈ ਕਿ ਲੇਖਕ ਭਾਰਤ

ਦੇ ਇਕ ਨਰੋਏ ਅੰਗ ਨੂੰ ਹੋਰ ਨਰੋਆ ਬਣਾ ਕੇ ਦੇਸ਼ ਦੇ ਕਲਿਆਣ ਹਿਤ ਤਿਆਰ-ਬਰ-ਤਿਆਰ ਵੇਖਣ ਦਾ ਇੱਛਕ ਹੈ। ਇਸ ਖੋਜ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸਮੁਚੇ ਭਾਰਤ ਦੀ ਆਬਾਦੀ ਦਾ ਵਿਸ਼ੇਸ਼ ਹਿੱਸਾ ਇਕੋ ਨਸਲ ਦਾ ਹੈ। ਸ੍ਰੀ ਕ੍ਰਿਸ਼ਨ ਜੀ ਦੀ ਔਲਾਦ ਮਥਰਾ ਤੇ ਬਿੰਦਰਾਬਣ ਤੋਂ ਉਠ ਕੇ ਰਾਸ-ਕੁਮਾਰੀ ਤੋਂ ਲੈ ਕੇ ਕਾਬਲ ਕੰਧਾਰ ਤਕ ਅਮਰ ਵੇਲ ਵਾਂਗ ਫੈਲੀ ਹੈ। ਰਾਜਪੂਤ, ਮਰਹਟੇ, ਅਫ਼ਗਾਨ, ਪਠਾਣ, ਭੱਟੀ ਤੇ ਸਿਖ ਸਭ ਇਕੋ ਹੀ ਸੂਤ ਦੇ ਤਾਣੇ ਪੇਟੇ ਵਾਂਗ ਹਨ। ਲੋਕਾਂ ਲਈ ਖੁਰਾਕ ਪੈਦਾ ਕਰਨਾ ਅਤੇ ਦੇਸ਼ ਦੀ ਆਣ ਨੂੰ ਬਚਾਉਣ ਲਈ ਹੱਥ ਤਲਵਾਰ ਫੜ ਕੇ ਆਜ਼ਾਦੀ ਦੇ ਪਹਿਰੇਦਾਰ ਬਣਨਾ, ਇਸ ਨਸਲ ਦਾ ਦੋ-ਪਾਸਾ ਕਰਤੱਵ ਰਿਹਾ ਹੈ। ਇਸ ਕਰਤੱਵ ਨੂੰ ਭਗਵਤ-ਗੀਤਾ ਦੇ ਕਰਮ ਯੋਗ ਦਾ ਫਲਸਫਾ ਆਦਿ ਤੋਂ ਲੈ ਕੇ ਅਜ ਤਕ ਉਤਸ਼ਾਹਿਤ ਕਰਦਾ ਆਇਆ ਹੈ।

ਸਿੱਧੂ ਬੈਰਾੜ ਬੰਸ ਇਸੇ ਆਦਰਸ਼ਕ ਨਸਲ ਦੀ ਇਕ ਸ਼ਾਖ ਹੈ, ਜਿਸ ਨੇ ਉਤਰੀ ਭਾਰਤ ਦੇ ਸਤਲੁਜ ਤੇ ਜਮਨਾ ਦੇ ਦਰਮਿਆਨੀ ਇਲਾਕੇ ਵਿਚ 'ਦੇਗ ਤੇਗ ਫਤਿਹ' ਦਾ ਨਾਹਰਾ ਲਾਇਆ ਤੇ ਪਿਛਲੇ ਪੰਜ ਛੇ ਸੌ ਸਾਲਾਂ ਤੋਂ ਇਕ ਅਮਰ ਇਤਿਹਾਸ ਸਿਰਜਿਆ ਹੈ। ਸਿੱਧੂ ਨਸਲ ਰਾਜਪੂਤ ਤੇ ਜੱਟ ਨਸਲਾਂ ਦੀ ਸਾਂਝ ਤੋਂ ਉਪਜੀ ਹੈ, ਅਰਥਾਤ ਦਾਦਕੇ ਰਾਜਪੂਤ ਤੇ ਨਾਨਕੇ ਜੱਟ। ਸਿੱਧੂਆਂ ਦੀਆਂ ਪੰਜ ਇਤਿਹਾਸਕ ਰਿਆਸਤਾਂ ਤੇ ਚਾਰ ਵੱਡੇ ਖਾਨਦਾਨ ਜਿਨ੍ਹਾਂ ਨੇ ਆਧੁਨਿਕ ਇਤਿਹਾਸ ਵਿਚ ਭਾਰਾ ਨਾਮਣਾ ਖੱਟਿਆ ਹੈ ਪਟਿਆਲਾ ਨਾਭਾ, ਜੀਂਦ, ਕੈਂਥਲ ਤੇ ਫਰੀਦਕੋਟ ਅਤੇ ਭਦੌੜ, ਮਲੌਦ, ਬਡਰੁੱਖਾ ਤੇ ਅਟਾਰੀ ਹਨ। ਬਾਬਾ ਆਲਾ ਸਿੰਘ ਸੰਤ-ਸਿਪਾਹੀ ਚਲਣ ਕਰਕੇ, ਮਹਾਰਾਜਾ ਹੀਰਾ ਸਿੰਘ ਉਦਾਰ ਤੇ ਪਰਉਪਕਾਰੀ ਭਾਵਨਾ ਕਰਕੇ, ਰਾਉ ਭੱਲਣ ਸਿਦਕ ਤੇ ਸੂਰਮਤਾਈ ਕਰਕੇ, ਬੀਬੀ ਸਾਹਿਬ ਕੌਰ ਬਹਾਦਰੀ ਕਰਕੇ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਕੌਮੀ ਅਣਖ ਤੇ ਗੈਰਤ ਕਰਕੇ ਪੰਜਾਬ ਦੇ ਇਤਿ-ਹਾਸ ਵਿਚ ਅਮਰ ਪਦਵੀਆਂ ਦੇ ਮਾਲਿਕ ਹਨ, ਤੇ ਸਦਾ ਰਹਿਣਗੇ।

ਅੱਜ ਵੀ ਸਿੱਧੂ ਬੈਰਾੜ ਦਰਿਆ ਸਤਲੁਜ ਤੇ ਜਮਨਾ ਦੇ ਦਰ-ਮਿਆਨੀ ਇਲਾਕੇ ਵਿਚ ਭਾਰੀ ਗੌਰਵਤਾ ਦੇ ਮਾਲਿਕ ਹਨ ਅਤੇ ਜਮਹੂਰੀਅਤ ਦੇ ਸਮੇਂ ਵਿਚ ਜਨਤਕ ਰੁਚੀ ਦਾ ਸਬੂਤ ਦੇ ਰਹੇ ਹਨ। ਮੌਜੂਦਾ ਮਹਾਰਾਜਾ ਪਟਿਆਲਾ ਨੇ ਭਾਰਤ ਦੇ ਰਾਜੇ ਮਹਾਰਾਜਿਆਂ ਨੂੰ ਚਾਂਸਲਰ ਹੋਣ ਦੇ ਨਾਤੇ

੧੯੪੭-੪੮ ਵਿਚ ਜੋ ਅਗਵਾਈ ਦਿੱਤੀ, ਉਹ ਜਮਹੂਰੀ ਤੇ ਜਨਤਕ ਰੁਚੀ ਨੂੰ ਨੁਮਾਇਆ ਤੌਰ ਤੇ ਪ੍ਰਗਟ ਕਰਨ ਵਾਲੀ ਹੈ। ੧੯੪੮ ਤੋਂ ੧੯੫੬ ਦੇ ਦਰਮਿਆਨੀ ਸਮੇਂ ਵਿਚ ਪੈਪਸੂ ਵਿਚ ਸਿੱਧੂ ਬਰਾੜਾਂ ਦੇ ਵੱਡੇ ਵੱਡੇ ਖਾਨਦਾਨਾਂ ਨੇ ਆਪਣੇ ਆਪ ਨੂੰ ਸਾਧਾਰਣ ਜਨਤਾ ਵਿਚ ਸਮੋਂ ਲੈਣ ਲਈ ਜਿਸ ਤੇਜ਼ੀ ਨਾਲ ਪੁਰਾਣੀਆਂ ਬਿਸਵੇਦਾਰੀਆਂ ਤੇ ਜਾਗੀਰਦਾਰੀਆਂ ਨੂੰ ਛਡਿਆ ਹੈ, ਇਸ ਨਾਲ ਜਨ ਸਾਧਾਰਣ ਵਿਚ ਇਹਨਾਂ ਨੇ ਆਪਣੀ ਸਦੀਵੀ ਥਾਂ ਬਣਾ ਲਈ ਹੈ। ਪਰਤੀਤ ਹੁੰਦਾ ਹੈ ਕਿ ਸਿੱਧੂ ਬਰਾੜਾਂ ਦੀ ਬਹਾਦਰ ਨਸਲ ਜਮਹੂਰੀਅਤ ਦੀ ਦੌੜ ਵਿਚ ਵੀ ਕਿਸੇ ਤੋਂ ਪਿਛੇ ਨਹੀਂ ਰਹੇਗੀ। ੧੮ਵੀਂ ਸਦੀ ਦੇ ਅਰੰਭ ਵਿਚ ਜਦੋਂ ਮੁਗਲਾਂ ਦੇ ਖ਼ਿਲਾਫ ਜਨਤਾ ਵਿਚ ਨਫਰਤ ਫੈਲੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਸਾਮਰਾਜ ਦੇ ਖਿਲਾਫ ਝੰਡਾ ਲੈ ਕੇ ਉਠੇ, ਓਦੋਂ ਬੈਰਾੜਾਂ ਦੇ ਸਿਦਕ ਸਿਰੜ ਬਾਰੇ ਜ਼ਫਰਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਨ ਵਿਸ਼ਵਾਸ ਪਰਗਟ ਕੀਤਾ ਸੀ:—

ਤੁਰਾ ਈਂ ਰਾਹੇ ਨ ਖ਼ਤਰਹ ਜ਼ਰਾਸਤ।
ਹਮਹ ਕੌਮ ਬੈਰਾੜ ਹੁਕਮਿ ਮਰਾਸਤ।

ਲੇਖਕ ਨੇ ਇਸ ਪੁਸਤਕ ਵਿਚ ਬੈਰਾੜਾਂ ਦੇ ਉਜੱਲ ਭਵਿਖ ਦੀ ਕਲਪਨਾ ਕੀਤੀ ਹੈ। ਇਤਿਹਾਸਕਾਰ ਦੀ ਇਹ ਕਲਪਨਾ ਸ਼ਾਇਦ ਇਸ ਸੱਚ ਤੇ ਆਸਰਤ ਹੈ ਕਿ ਜੋ ਕੌਮ ਪਿਛੇ ਚੰਗੇ ਕਾਰਨਾਮੇ ਕਰਦੀ ਰਹੀ ਹੈ ਉਹ ਅੱਗੇ ਨੂੰ ਵੀ ਚੰਗੇ ਕਾਰਨਾਮੇ ਹੀ ਕਰੇਗੀ। ਮੇਰਾ ਅਨੁਮਾਨ ਲੇਖਕ ਨਾਲ ਮਿਲਦਾ ਹੈ। ਕਿਉਂਕਿ ਹਲ ਤੇ ਤਲਵਾਰ ਦੀ ਕਿਰਤ ਚੰਗੇ ਚਲਣ ਦੀ ਉਸਾਰੀ ਵਿਚ ਭਾਰੀ ਸਹਾਇਤਾ ਦੇਂਦੀ ਹੈ। ਇਸੇ ਲਈ ਕਿੱਤਿਆਂ ਵਿਚੋਂ ਖੇਤੀ ਨੂੰ ਉਤਮ ਕਿੱਤਾ ਕਿਹਾ ਗਿਆ ਹੈ ਅਤੇ ਫੌਜੀ ਨੌਕਰੀ ਨੂੰ ਹੁੱਬਲਵਤਨੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਇਸ ਪੁਸਤਕ ਦੀ ਇਕ ਹੋਰ ਅਹਿਮੀਅਤ ਇਹ ਹੈ ਕਿ ਬੈਰਾੜਾਂ ਦੇ ਇਤਿਹਾਸ ਤੋਂ ਬਾਅਦ ਇਸ ਦੇ ਅੰਤਮ ਕਾਂਡ ਵਿਚ ਸਮੁਚੇ ਮਾਲਵੇ ਦੇ ਵਡੇ ਵਡੇ ਖਾਨਦਾਨਾਂ ਤੇ ਵਿਅਕਤੀਆਂ ਦਾ ਸੰਖੇਪ ਤੌਰ ਤੇ ਵਰਣਨ ਕੀਤਾ ਗਿਆ ਹੈ। ਇਤਿਹਾਸਕਾਰ ਦੀ ਸੰਗ੍ਰਹਿ ਕੀਤੀ ਇਹ ਵਾਕਫੀ ਕਿਸੇ ਹੋਰ ਖੋਜੀ ਨੂੰ ਮਾਲਵੇ ਦਾ ਸਵਿਸਥਾਰ ਇਤਿਹਾਸ ਲਿਖਣ ਲਈ ਪਰੇਰੇਗੀ। ਇਹਨਾਂ ਸ਼ਬਦਾਂ

ਨਾਲ ਮੈਂ ਇਸ ਨਵੀਂ ਪੁਸਤਕ ਦਾ ਸੁਆਗਤ ਕਰਦਾ ਹਾਂ ਅਤੇ ਲੇਖਕ ਦੀ ਮਿਹਨਤ ਤੇ ਘਾਲ ਨੂੰ ਵੇਖ ਕੇ ਉਸ ਨੂੰ ਵਧਾਈ ਦੇਂਦਾ ਹਾਂ।

ਉਪ੍ਰੋਕਤ ਮੁਖਬੰਧ ਦਾ ਮਾਣ ਸਰਦਾਰ ਬਲਵੰਤ ਸਿੰਘ ਜੀ ਨੇ ਮੈਨੂੰ ਬਖਸ਼ਿਆ ਸੀ। ਹੁਣ ਦੂਜਾ ਅਡੀਸ਼ਨ ਉਨ੍ਹਾਂ ਦੇ ਸਪੁੱਤਰ ਸਰਦਾਰ ਮਹਿੰਦਰ ਸਿੰਘ ਸਿਧੂ ਬੈਰਾੜ ਸਤੰਬਰ 1986 ਵਿਚ ਪ੍ਰਕਾਸ਼ਤ ਕਰਾ ਰਹੇ ਹਨ। ਪਹਿਲੀ ਐਡੀਸ਼ਨ 1956 ਈਸਵੀ ਵਿਚ ਛਪੀ ਸੀ। ਦੂਜੀ ਐਡੀਸ਼ਨ 30 ਸਾਲਾਂ ਪਿਛੋਂ ਛਪ ਰਹੀ ਹੈ। ਉਸ ਸਮੇਂ ਪੰਜਾਬੀ ਮਹਿਕਮੇ ਦਾ ਸਹਾਇਕ ਡਾਇ-ਰੈਕਟਰ ਸਾਂ ਅਤੇ ਹੁਣ ਡਾਇਰੈਕਟਰ ਜਨਰਲ ਭਾਸ਼ਾ ਵਿਭਾਗ, ਮੈਂਬਰ ਪਬਲਿਕ ਸਰਵਿਸ ਕਮੀਸ਼ਨ ਤੇ ਚੇਅਰਮੈਨ ਪਬਲਿਕ ਸਰਵਿਸ ਕਮਿਸ਼ਨ ਦੀਆਂ ਪਦਵੀਆਂ ਤੇ ਰਹਿ ਕੇ ਮਾਲਵੇ ਸਬੰਧੀ ਚੋਖਾ ਗਿਆਨ ਪਰਾਪਤ ਕਰਨ ਦਾ ਅਵਸਰ ਪਰਾਪਤ ਕਰ ਚੁੱਕਾ ਹਾਂ ਪਰ ਇਸ ਇਤਿਹਾਸ ਦੀ ਪਰਮਾਣੀਕਤਾ ਜਿਉਂ ਦੀ ਤਿਉਂ ਮੇਰੇ ਹਿਰਦੇ ਉਤੇ ਯਥਾਰਥ ਦੀ ਛਾਪ ਲਾਈ ਬੈਠੀ ਹੈ। ਮਾਲਵੇ ਬਾਰੇ ਇਸ ਨਾਲੋਂ ਭਰਵੀਂ ਵਾਕਫੀ ਪਰਦਾਨ ਕਰਨ ਵਾਲੀ ਕੋਈ ਹੋਰ ਰਚਨਾ ਮੇਰੀ ਨਜ਼ਰ ਨਹੀਂ ਪਈ। ਦੂਜੀ ਐਡੀਸ਼ਨ ਛਾਪਣ ਲਈ ਮੁਬਾਰਕਬਾਦ ਪੇਸ਼ ਕਰਦਾ ਹਾਂ।

ਗਿਆਨੀ ਲਾਲ ਸਿੰਘ ਐਮ. ਏ.
ਸਾਬਕਾ ਚੇਅਰਮੈਨ ਪ. ਪੰ. ਸ. ਕਮਿਸ਼ਨ
ਪਟਿਆਲਾ।

ਸਤੰਬਰ 1986

— o —

# ਪ੍ਰਵੇਸ਼

-ਪ੍ਰੋ. ਪਿਆਰਾ ਸਿੰਘ ਪਦਮ

ਯੂਨਾਨੀ ਇਤਿਹਾਸਕਾਰ ਕ੍ਰੀਟੀਅਸ ਤੇ ਏਰੀਅਨ ਨੇ ਪੰਜਾਬ ਦੀ ਬਹਾਦੁਰ "ਮਾਲਵ" ਜਾਤੀ ਦੇ ਆਜ਼ਾਦੀ-ਪਸੰਦ ਤੇ ਯੁੱਧ-ਪ੍ਰੇਮੀ ਹੋਣ ਦੀ ਬੜੀ ਭਰਵੀਂ ਚਰਚਾ ਕੀਤੀ ਹੈ। ਜੰਗੀ ਹੁਨਰ ਕਾਰਣ ਸੰਸਕ੍ਰਿਤ ਲੇਖਕਾਂ ਨੇ ਇਨ੍ਹਾਂ ਨੂੰ "ਆਯੁਧ-ਜੀਵੀ" ਲਿਖਿਆ ਹੈ। ਪਹਿਲੇ ਪੰਜ ਸਤਿਗੁਰੂ ਜ਼ਿਆਦਾਤਰ ਮੱਧ ਪੰਜਾਬ ਅਰਥਾਤ ਮਾਝੇ ਵਲ ਰਹੇ ਤੇ ਬਾਅਦ ਵਿਚ ਪੰਜ ਗੁਰੂਆਂ ਦੀ ਸਰ-ਗਰਮੀ ਦਾ ਖੇਤਰ ਵਧੇਰੇ ਮਾਲਵਾ ਰਿਹਾ। ਮਲਵਈ ਬੀਰਾਂ ਉਤੇ ਗੁਰੂਆਂ ਦੀ ਪਾਹੁਲ ਦਾ ਸੋਨੇ ਤੇ ਸੁਹਾਗੇ ਵਾਲਾ ਕੰਮ ਹੋਇਆ। ਜਦ ਗੁਰੂ ਗੋਬਿੰਦ ਸਿੰਘ "ਤੇਰਾ ਘਰ ਮੇਰਾ ਅਸੈ" ਫੁਰਮਾ ਰਹੇ ਸਨ ਤਾਂ ਇਸ ਤੋਂ ਅਨੁਮਾਨ ਕਰਨਾ ਸੌਖਾ ਹੀ ਹੈ ਕਿ ਉਨ੍ਹਾਂ ਨੂੰ ਆਪਣੇ ਮਲਵਈ ਸ਼ਰਧਾਲੂਆਂ ਉਤੇ ਕਿਤਨਾ ਭਰੋਸਾ ਸੀ। ਆਖਿਰਕਾਰ ਗੁਰੂਆਂ ਨੇ ਇਸ ਸੁਚੇ ਦੁੱਧ ਨੂੰ ਆਪਣੇ ਇਨਕਲਾਬੀ ਸੰਗ੍ਰਾਮ ਦੀ ਜਾਗ ਲਾਈ ਤਾਂ ਰਾਜ ਭਾਗ ਦਾ ਮੱਖਣ ਟਪਕਣਾ ਲਾਜ਼ਮੀ ਸੀ। ਗੁਰੂ ਹਰਿਰਾਇ ਸਾਹਿਬ ਦੀ ਭਵਿੱਖ-ਦ੍ਰਿਸ਼ਟੀ ਬਿਲਕੁਲ ਠੀਕ ਸੀ ਕਿ ਇਥੋਂ ਦੇ "ਸਰਦਾਰਾਂ ਦੀ ਸੰਤਾਨ ਆਪਣੇ ਘੋੜਿਆਂ ਨੂੰ ਜਮਨਾ ਦਾ ਪਾਣੀ ਪਿਲਾਏਗੀ।"

ਜਦ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸੁਤੰਤ੍ਰਤਾ-ਸੰਗ੍ਰਾਮ ਲੜਦਿਆਂ ਇਸ ਪਾਸੇ ਆਉਣਾ ਪਿਆ ਤਾਂ ਇਸ ਮਾਰੂਥਲ ਦੇ ਭਾਗ ਜਾਗ ਉਠੇ। ਖਿਦਰਾਣੇ ਦੀ ਢਾਬ ਦੀ ਖੁਸ਼-ਕਿਸਮਤੀ ਦੇਖੋ, ਉਹ ਸ਼ਹੀਦਾਂ ਦੇ ਖ਼ੂਨ ਨਾਲ "ਮੁਕਤਸਰ ਤੀਰਥ" ਹੋ ਗਈ। ਮਾਮੂਲੀ ਟੋਭੇ "ਲਿਖਣਸਰ" ਬਣ ਗਏ; ਲੱਖੀ ਜੰਗਲ ਕਵੀ ਦਰਬਾਰਾਂ ਨਾਲ ਗੂੰਜ ਉਠਿਆ; ਦੀਨੇ ਕਾਂਗੜ ਤੋਂ ਲਿਖੇ ਦੀਨਦਾਰਾਂ ਦੇ ਖ਼ਤ ਦੂਰ ਦੂਰ ਦੱਖਣ ਤਕ ਦੁਨੀਆਦਾਰਾਂ ਨੂੰ ਦਹਿਲਾਉਣ ਲਗੇ ਤੇ ਦਮਦਮੇ ਦੀਆਂ ਦੀਵਾਰਾਂ ਦਿੱਲੀ ਦੇ ਦਾਅਵੇਦਾਰਾਂ ਨਾਲ ਆਢਾਂ ਲੈਣ ਲਗੀਆਂ। ਇਹ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਦੀ ਬਰਕਤ ਸੀ ਕਿ ਮਾਲਵਾ ਜਾਗ ਉਠਿਆ। ਗੁਰੂ ਦੇ ਇਕ ਸਾਲ ਦੇ ਕਿਆਮ ਨੇ ਸਾਰਾ ਨਿਜ਼ਾਮ ਬਦਲ ਦਿਤਾ। ਆਨੰਦਪੁਰ ਵਿਚ ਇਕ ਪ੍ਰਤੱਗਿਆ ਕੀਤੀ ਗਈ ਸੀ।

ਗੁੱਜਰ ਗੁਆਰ ਹੀਰ ਕਮਜਾਤ । ਕੰਬੋ ਸੂਦ੍ਰਨ ਕੋ ਪੂਛੈ ਨ ਬਾਤ ।
ਝੀਵਰ ਨਾਈ ਔ ਰੋੜੇ ਘੁਮਿਆਰ । ਸੈਣੀ ਸੁਨਾਰੇ ਚੂੜੇ ਚਮਯਾਰ ।
ਇਨ ਗ਼ੀਬ ਸਿਖਯਨ ਕੋ ਦਯੋਂ ਪਾਤਸ਼ਾਹੀ ।
ਯਹਿ ਯਾਦ ਰਖਹਿ ਹਮਾਰੀ ਗੁਰਿਆਈ ।

(ਪ੍ਰਾਚੀਨ ਪੰਥ ਪ੍ਰਕਾਸ਼-ਰਤਨ ਸਿੰਘ ਭੰਗੂ

ਇਹ ਤਾਜਪੋਸ਼ੀ ਮਾਲਵੇ ਦੀ ਧਰਤੀ ਵਿਚ ਹੋਈ ਤੇ ਗੁਰੂ ਨੇ ਆਪਣੇ ਸਿੱਖਾਂ ਦੇ ਸਿਰਾਂ ਤੇ ਕਲਗੀਆਂ ਸਜਾਈਆਂ । ਇਹ ਤਬਦੀਲੀ ਕੇਵਲ ਰੂਹਾਨੀ ਕਿਸਮ ਤਕ ਮਹਿਦੂਦ ਨਹੀਂ ਸੀ; ਇਸ ਨੇ ਜਿਸਮਾਨੀ ਪਰਿਵਰਤਨ ਵੀ ਲਿਆਂਦੇ, ਧਰਤੀ ਦਾ ਕਾਇਆ-ਕਲਪ ਹੋਣ ਲਗਾ । ਜਿਸ ਰੇਤ ਥਲ ਵਿਚ ਪਾਣੀ ਦੀ ਬੂੰਦ ਤਕ ਨਹੀਂ ਸੀ ਪਹੁੰਚਦੀ, ਤੇ ਸਿਵਾਇ ਅੱਕ ਝਾੜੀਆਂ ਦੇ ਕੁਝ ਨਹੀਂ ਸੀ ਹੁੰਦਾ; ਉਥੇ ਗੁਰੂ ਦੇ ਵਰਦਾਨ ਨਾਲ ਸਤਲੁਜ ਪਹੁੰਚਿਆ ਤੇ ਫ਼ਸਲਾਂ ਦੀ ਲਹਿਰ ਬਹਿਰ ਹੋਣ ਲਗੀ । ਇਹ ਇਕ ਇਤਿਹਾਸਕ ਹਕੀਕਤ ਹੈ ਕਿ ਜਦੋਂ ਅਜੇ ਕੋਈ ਨਹਿਰ ਨਹੀਂ ਸੀ ਨਿਕਲੀ ਅਤੇ ਨ ਹੀ ਅਜੇਹੀ ਕੋਈ ਯੋਜਨਾ ਸੀ. ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਡੱਲੇ ਦੀ ਬੇਨਤੀ ਤੇ ਫੁਰਮਾਇਆ ਸੀ ਕਿ ਇਸ ਮਾਰੂਥਲ ਨੂੰ ਸਤਲੁਜ ਸਿੰਚੇਗਾ । ਭਾਈ ਸੰਤੋਖ ਸਿੰਘ ਲਿਖਦੇ ਹਨ :—

ਅਵਨੀ ਜੰਗਲ ਦੇਸ ਕੀ ਬਹੁ ਅੰਨ ਉਪਾਵੈ ।
ਅਬ ਤੇ ਦੁਗਨੇ ਚੌਗੁਨੇ, ਅੱਠ ਗੁਨੇ ਜਮਾਵੈ ।
ਹੋਇ ਹਮਾਰਾ ਮਾਲਵਾ, ਜਿਤ ਕਿਤ ਬਿਦਤਾਵੈ ।
ਉਪਜੈ ਸਿੰਘ ਸਹਸ੍ਰ ਹੀ "ਮਲਵਈ" ਕਹਾਵੈਂ । ੫ ।

(ਗੁਰਪ੍ਰਤਾਪ ਸੂਰਜ, ਰੁਤ ੬ ਅੰਸੂ ੫੬

ਉਸ ਸਮੇਂ ਗੁਰੂ ਸਾਹਿਬ ਦੇ ਇਹ ਵਰਦਾਨ ਸਿੱਧੇ ਸਾਦੇ ਮਲਵਈਆਂ ਨੂੰ ਕੁਝ ਅਜੀਬੋ ਗ਼ਰੀਬ ਜੇਹੇ ਲਗਦੇ ਸਨ ਤੇ ਉਹ ਸ਼ੰਕਾ ਵੀ ਕਰਦੇ ਸਨ ਕਿ ਮਹਾਰਾਜ ! ਜਿਥੇ ਮੋਠ ਬਾਜਰਾ ਵੀ ਮਸਾਂ ਮਸਾਂ ਹੁੰਦਾ ਹੈ,ਉਥੇ ਕਣਕ ਕਮਾਦ ਕਿਵੇਂ ਹੋ ਸਕਦੇ ਹਨ ? ਕੁਝ ਪੰਚਾਂ ਤਾਂ ਇਹ ਵੀ ਆਖਿਆ ਕਿ ਜੇ ਹਜ਼ੂਰ, ਇਥੇ ਕਣਕ ਹੋਣ ਲਗ ਪਈ ਤਾਂ ਮਾਮਲਾ ਉਗ੍ਰਾਹੁਣ ਲਈ ਇਧਰ ਤੁਰਕ ਆ

ਜਾਣਗੇ ਜੋ ਸਾਡੀ ਆਜ਼ਾਦੀ ਵਿਚ ਭੰਗਣਾ ਪਾਉਣਗੇ । ਕ੍ਰਿਪਾ ਕਰੋ, ਕਣਕ ਨ ਹੀ ਹੋਵੇ । ਗੁਰੂ ਸਾਹਿਬ ਇਨ੍ਹਾਂ ਭੋਲੇ ਭਾਲੇ ਨਿਰਛਲ ਸਿੱਖਾਂ ਦੀਆਂ ਗੱਲਾਂ ਸੁਣਦੇ ਰਹੇ ਤੇ ਨਾਲ ਬਰਕਤਾਂ ਦੀ ਵਰਖਾ ਵੀ ਕਰਦੇ ਰਹੇ । ਇਸ ਵਾਰਤਾਲਾਪ ਨੂੰ ਭਾਈ ਸੰਤੋਖ ਸਿੰਘ ਜੀ ਨੇ ਅੱਜ ਤੋਂ ਸਵਾ ਸੌ ਸਾਲ ਪਹਿਲਾਂ ਬੜੇ ਵਿਸਥਾਰ ਨਾਲ ਅੰਕਿਤ ਕੀਤਾ ਹੈ :

ਡਲ ਸਿੰਘ ਗਨ ਬਰਾੜ ਥਿਰ ਸਾਰੇ । ਸਭਨ ਸੁਨਾਵਤ ਵਾਕ ਉਚਾਰੇ-
"ਬਹੁ ਗੋਧੂਮ ਖੇਤ ਦਿਖ ਆਵਹਿ । ਸੁੰਦ੍ਰ ਸ੍ਵਾਦਲ ਅੰਨ ਉਪਾਵਹਿ ।
ਸੁਨਿ ਡੱਲੇ ਜੁਤ ਸਭ ਕਰ ਜੋਰੇ । "ਖਹੀ ਖਹੀ ਪ੍ਰਭੂ, ਇਤ ਓਰੇ" ।
ਬਚ ਗੋਧੂਮ ਖਹੀ ਨ ਉਚਾਰੋ । ਮੋਠ ਬਾਜਰੋ ਭਲੋ ਬਿਚਾਰੋ ॥ ੨੯ ॥
ਛਿਤ ਗੋਧੂਮ ਜਿ ਇਹਾਂ ਉਪਾਵੈ । ਤੁਰਕ ਦੇਹਿ ਦੁਖ ਚੜ੍ਹਿ ਚਲਿ ਆਵੈ ।
ਸੁਨ ਕਰ ਸ੍ਰੀ ਮੁਖ ਤੇ ਮੁਸਕਾਇ । ਲਖ ਮਤਿਹੀਨੈ ਮੋਨ ਰਹਾਇ ॥ ੩੦ ॥
ਲਖਹਿ ਨ ਤੁਰਕ ਭਏ ਅਬ ਅਦਾ । ਗੁਰਕੋ ਵਾਕ ਥਿਰੇ ਸਦ ਸਦਾ
ਬੀਤ ਗਏ ਕੇਤਕ ਦਿਨ ਔਰ । ਬੈਠੇ ਸਤਿਗੁਰੂ ਊਚੀ ਠੌਰ ॥ ੩੧ ॥
ਦ੍ਰਿਸ਼ਟਿ ਉਚੇਰੀ ਕਰ ਗੁਨ ਭਨੇ । ਪਿਖਹਿ ਕਮਾਦ ਖਰੇ ਇਤ ਘਨੇ ॥੩੨॥
ਜਿਸਤੇ ਬਹੁ ਬਿਧਿ ਜੇ ਮਿਸਟਾਨ । ਹੋਤ ਭਲੇ ਲਹਿ ਸ੍ਵਾਦ ਜਹਾਨ ।
ਸੁਨਿ ਬੈਰਾੜ ਕਹੈਂ ਕਰ ਜੋਰ । ਪ੍ਰਭੁ ਜੋ ਨਹਿ ਕਮਾਦ ਇਤ ਓਰ ॥੩੩॥
ਤ੍ਰਿਣ ਲੰਬੇਰੇ ਵਧ ਬਹੁ ਗਏ । ਸੋ ਆਗੇ ਤੁਮ ਦੇਖਤ ਭਏ ।
ਸੁਨ ਸ੍ਰੀ ਮੁਖ ਤੇ ਪੁਨ ਮੁਸਕਾਏ । ਕਯੋਂ ਤੁਮ ਅਪਨੋ ਭਲੋ ਨ ਭਾਏ ।
ਅਵਨੀ ਪੁਰ ਸਿਰੁੰਦ ਕੀ ਸਾਰੀ । ਇਹਾਂ ਲਗਾਵਨ ਹੇਤੁ ਉਚਾਰੀ ॥੩੪॥
ਤ੍ਰੇਚਿਤ ਦਿਨ ਹੋਇ ਤੁਰਕ ਬਿਨਾਸੀ । ਰਾਜ ਖਾਲਸੇ ਕੋ ਹੋਇ ਰਾਸੀ ।
ਬਚਨ ਹਟਾਵਤ ਰਹੇ ਨ ਮਾਨਾ । ਤਊ ਸੁਨਹੁ ਇਹ ਦੇਸ ਮਹਾਨਾ ।
ਸਨੇ ਸਨੇ ਗੋਧੂਮ ਹੁਇ ਜਾਇ । ਦਿਨ ਪ੍ਰਤਿ ਬਸਤ ਰਹੈ ਅਧਿਕਾਇ ॥੩੫॥

(ਗੁਰਪ੍ਰਤਾਪ ਸੂਰਜ, ਐਨ ੧, ਅੰਸੂ ੨੯

ਇਹ ਢਾਈ ਸੌ ਸਾਲ ਤੋਂ ਵਧ ਪੁਰਾਣੀਆਂ ਗੱਲਾਂ, ਨਵੇਂ ਜ਼ਮਾਨੇ ਨੂੰ ਓਪਰੀਆਂ ਓਪਰੀਆਂ ਲਗਦੀਆਂ ਹਨ, ਪਰ ਇਨ੍ਹਾਂ ਦੀ ਯਾਦ ਸ਼ਰਧਾਲੂ ਮਨਾਂ ਵਿਚ ਇਕ ਉਤਸਾਹ ਤੇ ਪ੍ਰੇਰਨਾ ਜਗਾਉਂਦੀ ਹੈ ।

ਅਠਾਰ੍ਹਵੀਂ ਸਦੀ ਦੇ ਇਨਕਲਾਬੀ ਸਿੱਖਾਂ ਨੇ ਇਸੇ ਜਗਦੀ ਜੋਤ ਤੋਂ ਪ੍ਰੇਰਨਾ ਲਈ ਅਤੇ ਉਹ ਸਦੀ ਭਰ ਜੂਝਦੇ ਰਹੇ। ਉਸ ਸਮੇਂ ਕ੍ਰਾਂਤੀਕਾਰੀ ਸਿੰਘਾਂ ਦੀ ਪਨਾਹਗਾਹ ਵੀ ਮਾਲਵੇ ਦੇ ਜੰਗਲ ਹੀ ਸਨ; ਜਿਨ੍ਹਾਂ ਦੀ ਬਰਕਤ ਨਾਲ ਇਸ ਧਰਤੀ ਨੂੰ ਹੋਰ ਸ਼ਕਤੀ ਮਿਲੀ। ਸੱਚੀ ਗੱਲ ਤਾਂ ਇਹ ਹੈ ਕਿ ਮਾਲਵੇ ਦਾ ਸਾਰਾ ਮਾਣ ਤੇ ਗੋਰਵ ਗੁਰੂ ਦੀ ਬਖ਼ਸ਼ਿਸ਼ ਹੈ, ਇਸੇ ਕਰਕੇ ਇਸ ਨੂੰ ' ਗੁਰੂ ਕਾ ਮਾਲਵਾ'' ਕਿਹਾ ਜਾਂਦਾ ਹੈ।

ਸਿੱਧੂ ਬੈਰਾੜ ਬੰਸ :–ਇਹ ਵੀ ਇਕ ਇਤਿਹਾਸਕ ਹਕੀਕਤ ਹੈ ਕਿ ਮਾਲਵੇ ਵਿਚ ਵਧੇਰੇ ਜ਼ੋਰਾਵਰ ਗੋਤ ਸਿੱਧੂ ਬੈਰਾੜ ਹੈ। ਗੁਰੂ ਸਾਹਿਬ ਦੇ ਜ਼ਮਾਨੇ ਭਾਈ ਡਲਾ ਸਿੰਘ, ਭਾਈ ਦਾਨ ਸਿੰਘ, ਭਾਈ ਰਾਮ ਸਿੰਘ, ਭਾਈ ਤਿਲੋਕ ਸਿੰਘ, ਤੇ ਭਾਈ ਕਪੂਰ ਸਿੰਘ ਆਦਿ ਮਲਵਈ ਚੌਧਰੀਆਂ ਜਿਵੇਂ ਸਤਿਗੁਰਾਂ ਦੀ ਆਗਿਆ ਅਨੁਸਾਰ ਖੰਡੇ ਦੀ ਪਾਹੁਲ ਲੈ ਕੇ ਆਪਣੇ ਆਪ ਨੂੰ ਸੋਧਿਆ ਸਵਾਰਿਆ ਤੇ ਸੰਗਠਿਤ ਕੀਤਾ, ਉਹ ਇਕ ਸਚਮੁਚ ਇਨਕਲਾਬੀ ਘਟਨਾ ਸੀ ਜਿਸਦੇ ਚੰਗੇ ਨਤੀਜੇ ਨਿਕਲੇ, ਫੂਲਕੀਆਂ ਰਿਆਸਤਾਂ ਦੀ ਕਾਇਮੀ ਸਭ ਉਸੇ ਦਾ ਫਲ ਸੀ। ਇਸ ਤੋਂ ਪਹਿਲਾਂ ਇਹ ਆਜ਼ਾਦ ਲੋਕ, ਕਿਸੇ ਜ਼ਾਬਤੇ ਵਿਚ ਨਹੀਂ ਸਨ ਤੇ ਲੜਨ ਭਿੜਨ ਵਿਚ ਹੀ ਰੁਝੇ ਰਹਿੰਦੇ ਸਨ ਅਤੇ ਜ਼ੋਰਾ–ਜ਼ਰਬੀ ਤੇ ਮਾਰੇ ਧਾੜੇ ਨੂੰ ਵੀ ਬੁਰਾ ਨਹੀਂ ਸੀ ਮੰਨਦੇ। ਗੁਰੂ ਸਾਹਿਬਾਨ ਨੇ ਇਨ੍ਹਾਂ ਦੀ ਅੰਦਰਲੀ ਸ਼ਕਤੀ ਨੂੰ ਪਹਿਚਾਣਿਆ ਤੇ ਸਹੀ ਪਾਸੇ ਵਲ ਲਾਇਆ।

'ਮਾਲਵੇ ਦੇਸ਼ ਰਟਨ ਦੀ ਸਾਖੀ ਪੋਥੀ' ਵਿਚ ਸਾਨੂੰ ਇਸਦੇ ਸੰਕੇਤ ਇਉਂ ਮਿਲਦੇ ਹਨ।

'ਅਗੇ ਡੇਰਾ ਬਰਗਾੜੀ ਹੋਇਆ, ਨਗਰੀ ਨੇ ਟਹਿਲ ਕੀਤੀ, ਰਸਤ ਦਿੱਤੀ, ਸਿਖਾਂ ਆਖਿਆ—'ਜੀ ਪਾਤਿਸ਼ਾਹ' ਏਹ ਤਾਂ ਲੋਕ ਮੋਟੇ ਜਿਹੇ ਹਨ। ਗੁਰੂ ਜੀ ਕਹਿੰਦੇ, 'ਧਾੜਵੀ ਲੋਕ ਹਨ ਕਿਸੇ ਦੀ ਆਣ ਨਹੀਂ ਮੰਨਦੇ। ਏਸ ਨਗਰੀ ਏਨਾਂ ਦੀਆਂ ਧਾੜਾਂ ਕੱਠੀਆਂ ਹੋਂਦੀਆਂ ਹੈ ਨਿ। ਹੁਣ ਗੁਰੂ ਕਾ ਚਰਨ ਪਇਆ ਹੈ ਹੱਛਾ ਹੋ ਜਾਣਗੇ, ਸੰਗਤਾਂ ਦੀਆਂ ਟਹਿਲਾਂ ਕਰਨਗੇ।

ਬਰਾੜ ਗੁਰੂ ਕੇ ਨਾਲ। ਪੂਰੇ ਸਤਿਗੁਰ ਕਰੇ ਨਿਹਾਲ॥ ੪੩॥

ਅੱਗੇ ਡੇਰਾ ਬਹਿਵਲ ਤੇ ਸਿਉਰਾਮੀ ਹੋਇਆ। ਗੁਰੂ ਜੀ ਬਚਨ ਕੀਤਾ, 'ਵੇ ਬਰਾੜੋ! ਬੀਰ ਸੂਰਮੇ ਹੋਵੋ, ਤੁਰਕ ਨੂੰ ਮਾਰੀਏ, ਹਜ਼ੂਰ ਤੇ ਨੌਕਰੀ

ਭੀ ਲਵੋ ।' ਉਨ੍ਹਾਂ ਆਖਿਆ—ਜੀ ਪਾਤਿਸ਼ਾਹ ! ਅਸੀਂ ਤਾਂ ਹਜ਼ਾਰਾਂ ਰੁਪਿਆਂ ਕਾ ਧਾੜਾ ਮਾਰ ਕੇ ਆਕਾਣ ਨੂੰ ਘਰਿ ਆਇ ਜਾਂਦੇ ਹਾਂ ।, ਗੁਰੂ ਜੀ ਕਹਿਆ— ਧਾੜਾ ਭੀ ਤੁਰਕਾਂ ਮਾਰੋ ਤੇ ਘਰ ਭੀ ਰਹੋ ਪਰ ਗੁਰੂ ਕੇ ਬਚਨ ਵਿਚ ਰਹੋ ਅਰ ਬਰਤਾਰਾ ਭੀ ਲਵੋ ।,

(ਸਾਖੀ ਨੰ: ੪੩, ੪੪

ਜ਼ਾਹਰ ਹੈ ਕਿ ਸਤਿਗੁਰਾਂ ਇਨ੍ਹਾਂ ਬਲੀ ਸੂਰਮਿਆਂ ਨੂੰ ਤੁਰਕ ਜਬਰ ਨਾਲ ਜੂਝਣ ਦੀ ਅਗਵਾਈ ਦਿੱਤੀ ਤਾਂ ਜੁ ਇਹ ਸੁਤੰਤਰ ਹੋ ਕੇ ਤੇ ਸਮਰੱਥਾਵਾਨ ਹੋ ਕੇ ਦੇਸ਼ ਦੀ ਸੇਵਾ ਕਰ ਸਕਣ ।

ਸ੍ਰ. ਬਲਵੰਤ ਸਿੰਘ ਸਿੱਧੂ ਨੇ ਜਿਥੇ ਇਨ੍ਹਾਂ ਦੇ ਪੁਰਾਣੇ ਕਾਰਨਾਮਿਆਂ ਦਾ ਚਰਚਾ ਕੀਤਾ ਹੈ, ਉਥੇ ਇਹ ਵੀ ਦੱਸਿਆ ਹੈ ਕਿ ਕਿਵੇਂ ਇਨ੍ਹਾਂ ਜੋਧਿਆਂ ਰਿਆਸਤਾਂ ਕਾਇਮ ਕਰਕੇ ਦਮ ਲਿਆ । ਮੈਨੂੰ ਆਸ ਹੈ ਕਿ ਸਾਡੀ ਨਵੀਂ ਪੀੜ੍ਹੀ ਆਪਣੇ ਬਜ਼ੁਰਗਾਂ ਦੇ ਕਾਰਨਾਮਿਆਂ ਤੋਂ ਸਬਕ ਲਵੇਗੀ ਤੇ ਦੇਸ਼ ਦੇ ਵਿਕਾਸ ਵਿਚ ਆਪਣਾ ਹਿਸਾ ਪਾਵੇਗੀ ।

ਪਿਆਰਾ ਸਿੰਘ ਪਦਮ

ਕਲਮ ਮੰਦਰ
ਲੋਯਰ ਮਾਲ
ਪਟਿਆਲਾ ।

೦೦೦



ਸ: ਸ਼ਾਮ ਸਿੰਘ ਅਟਾਰੀ



ਮ: ਭੂਪਿੰਦਰ ਸਿੰਘ
ਪਟਿਆਲਾ

ਮ: ਹੀਰਾ ਸਿੰਘ
ਨਾਭਾ





ਮ· ਬਿਕਰਮ ਸਿੰਘ
ਫਰੀਦਕੋਟ



ਸਰ ਅਤਰ ਸਿੰਘ
ਭਦੌੜ



ਬਲਵੰਤ ਸਿੰਘ
(ਲੇਖਕ)

# ਇਤਿਹਾਸ ਸਿੱਧੂ ਬੈਰਾੜਾਂ ਦਾ

ਸਿੱਧੂ ਕਬੀਲਾ ਮਾਲਵੇ ਦਾ ਮਸ਼ਹੂਰ ਜੰਗਜੂ ਕਾਸ਼ਤਕਾਰ ਜੱਟ ਹੈ। ਇਹ ਕਬੀਲਾ ਬਾਦਸ਼ਾਹ ਬਾਬਰ ਦੇ ਜ਼ਮਾਨੇ ਤੋਂ ਲੈ ਕੇ ਹਿੰਦੁਸਤਾਨ ਵਿਚ ਜਮਹੂਰੀਅਤ ਕਾਇਮ ਹੋਣ ਤਕ ਮਾਲਵੇ ਵਿਚ ਰਾਜ-ਕਰਦੀ ਰਹੀ ਹੈ। ਇਸ ਕਬੀਲੇ ਦੀਆਂ ਮਾਲਵੇ ਵਿਚ ਪਟਿਆਲਾ, ਨਾਭਾ, ਜੀਂਦ, ਕੈਂਥਲ, ਫਰੀਦਕੋਟ ਪੰਜ ਰਿਆਸਤਾਂ ਕਾਇਮ ਹੋਈਆਂ।

## *ਸਿੱਧੂ ਬੈਰਾੜਾਂ ਦੇ ਬਜ਼ੁਰਗ ਸ੍ਰੀ ਕ੍ਰਿਸ਼ਨ ਜੀ*

ਸਿੱਧੂ ਬੈਰਾੜ ਕਬੀਲੇ ਦੇ ਬਜ਼ੁਰਗ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਸਨ। ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦੁਆਪਰ ਜੁਗ ਵਿਖੇ ਵੱਡੇ ਮਸ਼ਹੂਰ ਰਾਜ ਜੋਗੀ ਅਵਤਾਰ ਹੋਏ ਹਨ। ਹਿੰਦੂ ਲੋਕ ਇਨ੍ਹਾਂ ਨੂੰ ਸੋਲ਼ਾਂ ਕਲਾਂ ਸਪੂੰਰਨ ਅਵਤਾਰ ਮੰਨਦੇ ਹਨ। ਸ੍ਰੀ ਕ੍ਰਿਸ਼ਨ ਜੀ ਮਾਨਸਿਕ ਰੁਚੀਆਂ ਪੂਰੀਆਂ ਕਰਨ ਵਾਲੇ ਮਹਾਂ ਮਨੋਵਿਗਿਆਨੀ ਸਨ। ਇਨ੍ਹਾਂ ਨੇ ਮਥਰਾ ਬਿੰਦਰਾ ਬਨ ਵਿਚ ਗੋਪੀਆਂ ਨਾਲ ਬੜੀਆਂ ਰਾਸਾਂ ਪਾਈਆਂ, ਬੜੀਆਂ ਲੀਲ੍ਹਾ ਕੀਤੀਆਂ। ਇਨ੍ਹਾਂ ਨੇ ਮਹਾਂ ਭਾਰਤ ਦੇ ਯੁਧ ਵਿਚ ਅਰਜਨ ਨੂੰ ਜਦ ਉਹ ਆਪਣੇ ਸਾਹਮਣੇ ਖੜ੍ਹੇ ਰਿਸ਼ਤੇਦਾਰਾਂ ਨਾਲ ਲੜਾਈ ਕਰਨ ਤੋਂ ਝਿਜਕਦਾ ਸੀ, ਗੀਤਾ ਦਾ ਗਿਆਨ ਸੁਣਾ ਕੇ ਯੁਧ ਕਰਨ ਲਈ ਤਿਆਰ ਕੀਤਾ। ਸ੍ਰੀ ਕ੍ਰਿਸ਼ਨ ਜੀ ਨੇ ਗਰੀਬ ਪਰਵਾਰ ਹੋਣ ਦਾ ਸਬੂਤ ਦੇਣ ਲਈ ਰਾਜੇ ਦੁਰਯੋਜਨ ਦੇ ਛੱਤੀ ਪਰਕਾਰ ਦੇ ਭੋਜਨ ਤਿਆਗ ਕੇ ਗਰੀਬ ਬਿਦਰ ਦਾ ਅਲੂਣਾ ਸਾਗ ਖਾਧਾ ਸੀ।

## *ਕ੍ਰਿਸ਼ਨ ਜੀ ਦੇ ਸਮੇਂ ਦੀ ਸਮਾਜਕ ਹਾਲਤ*

ਕੁਦਰਤੀ ਕਾਇਦੇ ਅਨੁਸਾਰ ਮਨੁੱਖ ਦੀਆਂ ਬੁਨਿਆਦੀ ਖਾਹਸ਼ਾਂ ਪੂਰੀਆਂ ਹੋਣੀਆਂ ਜ਼ਰੂਰੀ ਹਨ। ਏਸੇ ਅਸੂਲ ਅਨੁਸਾਰ ਕ੍ਰਿਸ਼ਨ ਜੀ ਦੇ ਜ਼ਮਾਨੇ ਵਿਚ ਰੰਗ ਰਲੀਆਂ ਮਾਨਣ ਦੀ ਆਮ ਖੁਲ੍ਹ ਸੀ। ਮਰਦ ਤੀਵੀਆਂ ਕੱਠੇ ਮਿਲ ਕੇ ਰਾਸਾਂ ਪਾਉਂਦੇ ਸਨ। ਪਰਦੇ ਦਾ ਨਾਮੋ ਨਿਸ਼ਾਨ ਨਹੀਂ ਸੀ। ਸਮਾਜ ਲੋਕਾਂ ਦੀ ਆਜ਼ਾਦੀ ਵਿਚ ਕੋਈ ਰੋਕਾਵਟ ਨਹੀਂ ਪਾਉਂਦਾ ਸੀ।

ਰਿਸ਼ਤੇ ਨਾਤੇ ਦਾ ਰਿਵਾਜ ਖੁਲ੍ਹਾ ਡੁਲ੍ਹਾ ਸੀ ਆਪਣੇ ਕਬੀਲੇ ਵਿਚ ਖੁਲ੍ਹੇ ਤੌਰ ਹਰ ਰਿਸ਼ਤੇ ਨਾਤੇ ਹੁੰਦੇ ਸਨ। ਕ੍ਰਿਸ਼ਨ ਜੀ ਦੇ ਪਰਵਾਰ ਵਿੱਚ ਸੱਕੇ ਮਾਮੇ ਦੀ ਧੀ ਨਾਲ ਖਾਸ ਕਰਕੇ ਵਿਆਹ ਹੁੰਦਾ ਸੀ। ਕ੍ਰਿਸ਼ਨ ਜੀ ਆਪਣੇ ਚਾਚੇ ਸੱਤਰਾ ਜੰਤੀ ਦੇ ਘਰ ਵਿਆਹੇ ਹੋਏ ਸਨ। ਕ੍ਰਿਸ਼ਨ ਜੀ ਦੇ ਸ਼ਹਿਜ਼ਾਦੇ ਪਰਦਮਣ ਜੀ ਆਪਣੇ ਸਕੇ ਮਾਮੇ ਰੁਕਮਈਏ ਦੇ ਘਰ ਵਿਆਹੇ ਹੋਏ ਸਨ। ਪਰਦੁਮਨ ਦਾ ਲੜਕਾ ਵਜਰ ਵੀ ਆਪਣੇ ਮਾਮੇ ਦੀ ਧੀ ਨਾਲ ਵਿਆਹਿਆ ਹੋਇਆ ਸੀ।

## ਕ੍ਰਿਸ਼ਨ ਚੰਦਰ ਜੀ ਦੀ ਬੰਸ

ਮੈਸੂਰ, ਕਰੋਲੀ, ਜਾਮ ਨੱਗਰ, ਕੱਚ, ਭੋਜ, ਜੈਸਲ ਮੇਰ, ਪਟਿਆਲਾ, ਨਾਭਾ, ਜੀਂਦ, ਫਰੀਦਕੋਟ, ਕਪੂਰਥਲਾ ਆਦਿਕ ਰਿਆਸਤਾਂ ਦੇ ਸ਼ਾਹੀ ਖ਼ਾਨਦਾਨ ਹਿੰਦੁਸਤਾਨ ਤੇ ਅਫਗਾਨਿਸਤਾਨ ਦੇ ਉੱਘੇ ਬਹਾਦਰ ਭੱਟੀ ਤੇ ਸ੍ਰੀ ਕ੍ਰਿਸ਼ਨ ਜੀ ਦੀ ਔਲਾਦ ਹਨ। ਤਾਰੀਖ ਟਾਡ ਰਾਜਸਤਾਨ ਵਿਚ ਲਿਖਿਆ ਹੈ ਕਿ ਕਈ ਮਰਹੱਟੇ ਸਰਦਾਰ ਵੀ ਯਾਦਵ ਕੌਮ ਵਿਚੋਂ ਸਨ।

## ਕ੍ਰਿਸ਼ਨ ਜੀ ਦੀ ਬੰਸ ਦੀ ਭਿੰਨ ਭਿੰਨ ਵਸੋਂ ਦਾ ਜ਼ਿਕਰ

ਕ੍ਰਿਸ਼ਨ ਜੀ ਮਗਰੋਂ ਇਨ੍ਹਾਂ ਦੀ ਔਲਦ ਦੁਆਰਕਾ ਤੇ ਮੱਥਰਾ ਵਿਚ ਰਾਜ ਕਰਦੀ ਰਹੀ। ਜਦ ਇਸ ਵਿਚ ਫੁੱਟ ਪੈ ਗਈ ਤਦ ਰਾਜੇ ਵਜਰ ਨਾਭ ਜੀ ਦੇ ਸਮੇਂ ਕ੍ਰਿਸ਼ਨ ਜੀ ਦੇ ਮਸ਼ਹੂਰ ਦੁਸ਼ਮਨ ਰਾਜੇ ਜਰਾ ਸਿੰਧ ਦੀ ਔਲਾਦ ਨੰਦ ਖ਼ਾਨਦਾਨ ਦੇ ਲੋਕਾਂ ਨੇ ਇਸ ਨੂੰ ਦਵਾਰਕਾ ਵਿਚੋਂ ਕੱਢ ਦਿੱਤਾ। ਦਵਾਰਕਾ ਚੋਂ ਨਿਕਲ ਕੇ ਕ੍ਰਿਸ਼ਨ ਜੀ ਦੀ ਔਲਾਦ ਦੋ ਥਾਈਂ ਖਿੰਡ ਗਈ। ਇਕ ਹਿੱਸੇ ਨੇ ਦੱਖਣ ਵਿਚ ਦੇਵਗਿਰੀ ਤੇ ਮੈਸੂਰ ਆਦਿਕ ਰਿਆਸਤਾਂ ਕਾਇਮ ਕਰ ਲਈਆਂ। ਦੂਜਾ ਹਿੱਸਾ ਸਿੰਧ ਪੰਜਾਬ ਤੇ ਬਲੋਚਿਸਤਾਨ ਵਿਚ ਦੀ ਅਫਗਾਨਿਸਤਾਨ ਤੇ ਖੁਰਾਸਾਨ ਤਕ ਜਾ ਪਹੁੰਚਿਆ। ਅਫਗਾਨਿਸਤਾਨ ਵਿਚ ਕ੍ਰਿਸ਼ਨ ਬੰਸੀ, ਰਾਜੇ ਗੰਧਾਰ ਦੇਵ ਨੇ ਕੰਧਾਰ ਨੱਗਰ ਦੀ ਬੁਨਿਆਦ ਰਖੀ।

---

* ਉਗਰਸੈਨ, ਕੰਸ, ਸੱਤਰਾ ਜਿੱਤ, ਵਾਸਦੇਵ, ਸਿਸ, ਪਾਲ, ਸਾਰੇ ਯਾਦਵ ਕੌਮ ਦੇ ਮੈਂਬਰ ਸਨ। ਇਹ ਸਾਰੇ ਆਪਸ ਵਿਚ ਯਾਦਵਾਂ ਦੇ ਘਰੀਂ ਵਿਆਹੇ ਹੋਏ ਸਨ।

† ਏਸੇ ਦੇਵਗਿਰੀ ਨੂੰ ਸਨ ੧੨੯੪ ਈ: ਵਿਚ ਅਲਾਉਦੀਨ ਖਿਲਜੀ ਨੇ ਫਤਹਿ ਕੀਤਾ ਸੀ।

‡ ਵੇਖੋ ਤਾਰੀਖ ਆਈਨਾ ਬਰਾੜ ਬੰਸ ਸਫਾ ੩੭ ।

ਇਸ ਤੋਂ ਪਿਛੋਂ ਇਕ ਸਵਾਤਸੇਨ ਨਾਮੀ ਰਾਜੇ ਨੇ ਕਿਲਾ ਸਵਾਤ‡ ਬਣਵਾ-ਇਆ। ਕ੍ਰਿਸ਼ਨ ਬੰਸੀਆਂ ਨੇ ਕਿਤਨਾ ਹੀ ਚਿਰ ਅਫਗਾਨਿਸਤਾਨ ਵਿਚ ਰਾਜ ਕੀਤਾ ਫਿਰ ਪੰਜਾਬ ਵਿਚ ਦੀ ਲੰਘ ਕੇ ਆਪਣੀ ਕਦੀਮੀ ਰਾਜਧਾਨੀ ਮਥਰਾ ਨੂੰ ਫਤਹਿ ਕੀਤਾ। ਕ੍ਰਿਸ਼ਨ ਬੰਸੀ ਰਾਜੇ ਹਰਿ ਕਰਨ ਨਾਮੀ ਨੇ ਮਥਰਾ ਵਿਚ ਅਸ੍ਵਮੇਧ ਜੱਗ ਕੀਤਾ। ਇਕ ਕ੍ਰਿਸ਼ਨ ਬੰਸੀ ਰਾਜੇ ਭੱਦਰ ਸੈਨ ਨੇ ਸਤਿਜੁਗ ਦਰਯਾ ਦੀ ਸ਼ਾਖ ਭੱਡਲੀ ਨਦੀ ਕਿਨਾਰੇ ਭੱਦਰ (ਭਦੋੜ) ਨਗਰ ਆਬਾਦ ਕੀਤਾ। ਇਸ ਤੋਂ ਪਿਛੋਂ ਇਕ ਕ੍ਰਿਸ਼ਨ ਬੰਸੀ ਰਾਜੇ ਹੰਸ ਰਾਜ ਨੇ ਹਿਸਾਰ ਨਗਰ ਆਬਾਦ ਕੀਤਾ। ਸੰਮਤ ਬਿਕਰਮੀ ਦੇ ਪ੍ਰਾਰੰਭ ਹੋਣ ਤੋਂ ਥੋੜਾ ਜਹਾ ਚਿਰ ਪਹਿਲਾਂ ਕ੍ਰਿਸ਼ਨ ਬੰਸ ਵਿਚ 'ਗਜ' ਨਾਮੀ ਬੜੀ ਤਾਕਤ ਵਾਲਾ ਰਾਜਾ ਹੋਇਆ। ਇਸ ਨੇ ਆਪਣੇ ਨਾਮ ਪੁਰ ਗਜਨੀ ਨਗਰ ਆਬਾਦ ਕਰਕੇ ਸਾਰੇ ਅਫਗਾਨਿਸਤਾਨ ਵਿਚ ਖ਼ੁਰਾਸਾਨ ਤੇ ਤੁਰਕਸਤਾਨ ਦੇ ਰਾਜਿਆਂ ਨੂੰ ਹਾਰ ਦੇਕੇ ਫਤਹਿ* ਦਾ ਡੰਕਾ ਵਜਾਇਆ। ਇਸ ਤੋਂ ਪਿਛੋਂ ਰਾਜੇ 'ਗਜ' ਨੇ ਕਸ਼ਮੀਰ ਤੇ ਚੜ੍ਹਾਈ ਕੀਤੀ। ਕਸ਼ਮੀਰ ਦੇ ਰਾਜੇ ਗਿਓਂਗਿਲ ਨੇ ਆਪਣੀ ਲੜਕੀ ਰਾਜੇ ਰਾਜ ਨੂੰ ਵਿਆਹ ਕੇ ਆਪਣਾ ਖਹਿੜਾ ਛੁਡਾਇਆ। ਕਸ਼ਮੀਰਨ ਰਾਣੀ ਦੇ ਪੇਟੋਂ ਰਾਜੇ ਗਜ ਦੇ ਘਰ ਸਾਲਵਾਹਨ ਨਾਮੀ ਪੁਤਰ ਜੰਮਿਆ। ਇਸ ਤੋਂ ਪਿਛੋਂ ਗਜ ਦੀ ਫੇਰ ਖੁਰਾਸਾਨ ਦੇ ਬਾਦਸ਼ਾਹ ਨਾਲ ਬੜੀ ਭਿਆਨਕ ਲੜਾਈ ਹੋਈ। ਇਸ ਲੜਾਈ ਵਿਚ ਗਜ ਦੇਵ ਬੜੀ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ।

## ਮਹਾਰਾਜਾ ਸਾਲਵਾਹਨ

ਮਹਾਰਾਜੇ ਦੇ ਰਾਜ ਮਗਰੋਂ ਸਾਲਵਾਹਨ ਗੱਦੀ ਉਤੇ ਬੈਠਾ। ਇਸ ਨੇ ਪੰਜਾਬ ਵਿਚ ਸਿਆਲਕੋਟ ਨੱਗਰ ਆਬਾਦ ਕਰਕੇ ਇਸ ਜਗ੍ਹਾ ਆਪਣੀ ਰਾਜਧਾਨੀ ਬਣਾਈ। ਆਪਣੇ ਪਿਤਾ ਦੇ ਦੁਸ਼ਮਨਾਂ ਨਾਲ ਲੜ ਕੇ ਆਪਣਾ ਜੱਦੀ ਇਲਾਕਾ ਛੁਡਾਇਆ। ਛੂਤ ਛਾਤ ਤੋੜ ਕੇ ਲੂਣਾਂ ਚਮਿਆਰੀ ਨੂੰ ਵਿਆਹਿਆ। ਮਹਾਰਾਜਾ ਸਾਲਵਾਹਨ ਆਪਣਾ ਸਿੱਕਾ ਚਲਾ ਕੇ ਕਾਲ ਵਸ ਹੋ ਗਿਆ।

## ਪੂਰਨ ਭਗਤ

ਰਾਜੇ ਸਾਲਵਾਹਨ ਦੇ ੧੯ ਸ਼ਹਿਜ਼ਾਦੇ ਸਨ। ਇਨ੍ਹਾਂ ਵਿਚੋਂ ਤਿੰਨ ਜ਼ਿਆਦਾ ਮਸ਼ਹੂਰ ਹਨ। ਸਭ ਨਾਲੋਂ ਵੱਡਾ ਸ਼ਹਿਜ਼ਾਦਾ ਪੂਰਨ ਸੀ। ਇਸ ਨੇ

‡ ਵੇਖੋ ਤਾਰੀਖ ਟਾਡ ਰਾਜਸਤਾਨ ਸਫਾ ੧੪੬੫

ਜੰਮਦੇ ਨੇ ਕਈ ਸਾਲ ਭੋਰੇ ਵਿਚ ਕੱਟੇ ਸਨ। ਜਵਾਨ ਹੋਏ ਨੂੰ ਇਸ ਦੀ ਮਤਰੇਈ ਮਾਂ ਲੂਣਾ ਨੇ ਜਬਰ ਜਨਾਹ ਕਰਨ ਦਾ ਝੂਠਾ ਦੋਸ਼ ਲਾ ਦਿਤਾ ਤੇ ਰਾਜੇ ਸਾਲਵਾਹਨ ਨੇ ਲੂਣਾ ਦੇ ਕਹੇ ਪੂਰਨ ਨੂੰ ਕਤਲ-ਕਰਨ ਦਾ ਹੁਕਮ ਦੇ ਦਿਤ ਸੀ। ਰਾਜਕੁਮਾਰ ਪੂਰਨ ਕਤਲ ਗਾਹ ਵਿਚੋਂ ਖਿੱਦੂ ਨਾਮੇ ਜਲਾਦ ਦੀ ਮਿਹਰਬਾਨੀ ਨਾਲ ਬਚਕੇ ਇਸ ਜ਼ਮਾਨੇ ਦੇ ਮਸ਼ਹੂਰ ਮਹਾਤਮਾਂ ਗੁਰੂ ਗੋਰਖਨਾਥ ਦਾ ਚੇਲਾ ਬਣ ਗਿਆ ਸੀ। ਇਸ ਨੇ ਕਈ ਬਰਸ ਪ੍ਰਮੇਸ਼ਰ ਦੀ ਭਗਤੀ ਕਰਕੇ ਪੂਰਨ ਭਗਤ ਦਾ ਪਦ ਪਰਾਪਤ ਕੀਤਾ। ਕਈ ਬਰਸ ਮਗਰੋਂ ਗੁਰੂ ਗੋਰਖ ਨਾਥ ਦੇ ਕਹੇ ਸਿਆਲਕੋਟ ਪਹੁੰਚ ਕੇ ਮਾਤਾ ਪਿਤਾ ਨੂੰ ਮਿਲਿਆ। ਪੂਰਨ ਦੀ ਪੂਰਨ ਭਗਤੀ ਵੇਖ ਕੇ ਮਹਾਰਾਣੀ ਲੂਣਾਂ ਨੇ ਆਪਣਾ ਦੋਸ਼ ਮੰਨ ਕੇ ਇਸ ਨੂੰ ਨਿਰਦੋਸ਼ ਸਾਬਤ ਕਰ ਦਿਤਾ। ਰਾਜੇ ਸਾਲਵਾਹਨ ਨੇ ਆਪਣੇ ਕੀਤੇ ਗੁਨਾਹ ਪੁਰ ਪਸ਼ਚਾਤਾਪ ਕਰਕੇ ਪੂਰਨ ਨੂੰ ਗੱਦੀ ਪਰ ਬੈਠਣ ਲਈ ਕਿਹਾ। ਸਚੇ ਭਗਤ ਪੂਰਨ ਨੇ ਗੱਦੀ ਸਾਂਭਣ ਤੋਂ ਕੋਰਾ ਜਵਾਬ ਦੇ ਦਿਤਾ। ਇਸ ਨੇ ਸਾਰੀ ਉਮਰ ਬ੍ਰਹਮ ਗਿਆਨ ਪਰਾਪਤ ਕਰਨ ਵਿਚ ਗੁਜ਼ਾਰੀ। ਪੂਰਨ ਭਗਤ ਦੇ ਬਹੁਤ ਜ਼ਿਆਦਾ ਕਿੱਸੇ ਕਹਾਣੀਆਂ ਮਸ਼ਹੂਰ ਹਨ।

ਮਹਾਰਾਜੇ ਸਾਲਵਾਹਨ ਮਗਰੋਂ ਇਨ੍ਹਾਂ ਦਾ ਰਾਜਕੁਮਾਰ ਰਸਾਲੂ ਪੰਜਾਬ ਦਾ ਮਹਾਰਾਜਾ ਬਣਿਆ। ਪਹਿਲਾਂ ਇਸ ਨੇ ਕਈ ਮੁਲਕ ਫਤਹਿ ਕੀਤੇ ਫਿਰ ਐਸ਼ ਵਿਚ ਲੀਨ ਹੋ ਗਿਆ। ਪੰਜਾਬ ਦੀ ਹਿਸ਼ਟਰੀ ਵਿਚ ਇਹ ਬਹੁਤ ਜ਼ਿਆਦਾ ਐਯਾਸ਼ ਰਾਜਾ ਹੋਇਆ ਹੈ। ਇਸਨੇ ਸੋਹਣੀਆਂ ੨ ਇਸਤ੍ਰੀਆਂ ਵਿਆਹੁਣ ਪੁਰ ਲੱਕ ਬੰਨ੍ਹਿਆ ਹੋਇਆ ਸੀ। ਸਭ ਤੋਂ ਪਹਿਲਾਂ ਬਹੁਤ ਕਰੜੀਆਂ ਸ਼ਰਤਾਂ ਜਿੱਤ ਕੇ ਤਕਸ਼ਲਾ (ਟੈਕਸਲਾ) ਦੇ ਮਸ਼ਹੂਰ ਮਹਾਰਾਜੇ ਸਿਰ ਕੱਪ ਦੀ ਰਾਜਕੁਮਾਰੀ ਕੋਕਲਾ ਨੂੰ ਵਿਆਹਿਆ। ਇਸ ਤੋਂ ਪਿਛੋਂ ਸੰਗਲਾਦੀਪ ਆਦਿਕ ਦੂਰ ਦੂਰ ਮੁਲਕਾਂ ਦੀਆਂ ਇਕ ਸੌ ਪਦਮਣੀਆਂ, ਅਪੱਛਰਾਂ, ਸ਼ਹਿਜ਼ਾਦੀਆਂ ਨੂੰ ਅਤਿਅੰਤ ਕਸ਼ਟ ਝੱਲ ਕੇ ਵਿਆਹਿਆ। ਤਾਰੀਖ ਆਈਨਾ-ਬੈਰਾੜ ਬੰਸ ਵਿਚ ਲਿਖਿਆ ਹੈ ਕਿ ਮਹਾਰਾਜੇ ਰਸਾਲੂ ਨੇ ਮਹਾਰਾਜੇ ਭੋਜ ਦੀ ਸ਼ਹਿਜ਼ਾਦੀ ਸਾਂਗਲਾ ਦੇਵੀ ਨੂੰ ਪਸੰਦ ਕਰਕੇ ਦੂਜੀਆਂ ਕੁੱਲ ਮਹਾਰਾਣੀਆਂ ਰਾਣੀਆਂ ਨੂੰ

* ਇਹ ਗੋਰਖ ਨਾਥ ਬੜਾ ਮਸ਼ਹੂਰ ਔਲੀਆਂ ਸੰਤ ਹੋਇਆ ਹੈ। ਇਸ ਨੇ ਆਪਣੇ ਚੇਲਿਆਂ ਦੇ ਕੰਨਾਂ ਵਚ ਮੁੰਦਰਾ ਪਵਾ ਕੇ ਆਪਣਾ ਨਵਾਂ ਪੰਥ ਤੋਰਿਆ ਸੀ। ਭਰਥਰੀ ਗੋਪੀਚੰਦ ਜੈਸੇ ਬੜੇ ੨ ਰਾਜੇ ਰਾਜ ਛੱਡ ਕੇ ਇਸ ਦੇ ਪੰਥ ਵਿਚ ਰਲ ਗਏ ਸਨ। ਰਿਆਸਤ ਉਦੇਪੁਰ ਦੇ ਆਲ੍ਹਾ ਬਜ਼ੁਰਗ ਬਾਪਾ ਰਾਓ ਨੂੰ ਏਸੇ ਗੋਰਖ ਨਾਥ ਨੇ ਤਲਵਾਰ ਬਖਸ਼ੀ ਸੀ।

ਆਜ਼ਾਦ ਕਰ ਦਿਤਾ ਸੀ । ਅਖੀਰੀ ਉਮਰ ਇਸ ਮਾਹਰਾਜੇ ਨੇ ਭਜਨ ਬੰਦਗੀ ਵਿਚ ਗੁਜ਼ਾਰੀ ਸੀ ।

## ਮਹਾਰਾਜਾ ਬੁਲੰਦ

ਮਹਾਰਾਜਾ ਸਲਾਵਾਹਨ ਦਾ ਤੀਜਾ ਸ਼ਹਿਜ਼ਾਦਾ ਬਲੰਦ ਸੀ । ਪਹਿਲਾਂ ਇਹ ਤਾਂ ਅਰਗਾਨਿਸਤਾਨ ਵਿਚ ਹਕੂਮਤ ਕਰਦਾ ਰਿਹਾ ਸੀ, ਫੇਰ ਮਾਹਰਾਜੇ ਰਸਾਲੂ ਦੇ ਬੇ-ਉਲਾਦ ਗੁਜ਼ਰਨ ਮਗਰੋਂ ਇਸ ਨੇ ਪੰਜਾਬ ਵਿਚ ਰਾਜ ਕੀਤਾ। ਅਖੀਰੀ ਉਮਰ ਏਥੇ ਗੁਜ਼ਾਰੀ । ਮਾਹਰਾਜੇ ਬਲੰਦ ਦੇ ਦਸ ਬੇਟੇ ਸਨ। (੧) ਭੱਟੀ (ਯੁਵਰਾਜ), (੨) ਸ਼ਮਾਜ, (੩) ਮੰਗੇਰੀਆ ਜਾ ਬੰਗੇਰੀਆ । ਇਸ ਦੀ ਔਲਾਦ ਬੰਗੇਰੀਏ ਜਟ ਹਨ, (੪) ਕਲੂਰੇ । ਇਸ ਦੀ ਔਲਾਦ ਕਲੂਰੇ ਲੋਕ ਹਨ, (੫) ਝੰਜਲਾ । ਇਸ ਦੀ ਔਰਾਦ ਝੰਗਲ ਗੋਤ ਦੇ ਲੋਕ, ਰਨ । ਇਹ ਜ਼ਿਆਦਾ ਪੱਛਮੀ ਪੰਜਾਬ ਵਿਚ ਵਸਦੇ ਹਨ । ਇਹ ਲੋਕ ਅਜੇ ਤੀਕ ਜੰਗਲੀ ਸੱਦੀ ਦੇ ਹਨ, (੬) ਭਨਸਰੀਚੇ । ਇਸ ਦੀ ਔਲਾਦ ਰੀਚੇ ਲੋਕ ਹਨ, (੭) ਲੱਧੜ । ਇਸ ਦੀ ਬੰਸ ਲੱਧੜ ਹਨ, (੮) ਝੰਜਾਵਧ (੯) ਭੂਪਤ, (੧੦) ਦੇਵ ਰਾਇ ।

## ਮਹਾਂ ਰਾਇ ਭੱਟੀ

ਹੁਣ ਅਸੀਂ ਮਹਾਂ ਬਲੀ ਮਹਾਂ ਮਸ਼ਹੂਰ ਜੋਧੇ ਮਹਾਂ ਰਾਇ ਭੱਟੀ ਦਾ ਹਾਲ ਲਿਖਦੇ ਹਾਂ, ਜਿਸ ਦੇ ਨਾਮ ਤੇ ਭੱਟੀ ਰਾਜਪੂਤ ਮਸ਼ਹੂਰ ਹਨ । ਭੱਟੀ ਰਾਇ ਆਪਣੇ ਬਾਪ ਬਲੰਦ ਰਾਇ ਦੇ ਗੁਜ਼ਰਨ ਮਗਰੋਂ ਸਿਆਲਕੋਟ ਵਿਖੇ ਗੱਦੀ ਤੇ ਬੈਠਾ । ਇਸ ਨੇ ਆਪਣੀ ਰਾਜਧਾਨੀ ਸਿਆਲਕੋਟੋਂ ਬਦਲ ਕੇ ਲਾਹੌਰ ਸਥਾਪਨ ਕੀਤੀ । ਲਾਹੌਰ ਵਿਖੇ ਵੱਡਾ ਭਾਰੀ ਦਰਬਾਰ ਕਰਕੇ ਪੰਜਾਬ ਸਿੰਧ, ਬਲੋਚਿਸਤਾਨ ਆਦਿਕ ਮੁਲਕਾਂ ਦੇ ਰਈਸਾਂ ਤੋਂ ਨਜ਼ਰਾਂ ਲਈਆਂ ਪੱਛਮ ਦੇਸ਼ ਦੇ ਰਾਜਿਆਂ ਤੋਂ ਨਜ਼ਰਾਂ ਲੈਕੇ ਭੱਟੀ ਰਾਇ ਨੇ ਪੂਰਬ ਵਲ ਚੜ੍ਹਾਈ ਕੀਤੀ । ਪੂਰਬ ਵਿਤ ਇਸ ਦੀ ਬੁੰਦੇਲ ਖੰਡ ਦੇ ਮਾਲਕ ਕਾਨ੍ਹਪੁਰ ਦੇ ਰਾਜੇ ਬੀਤ ਭਾਂਨ 5 ਨਾਲ ਵੱਡੀ ਭਾਰੀ ਲੜਾਈ ਹੋਈ । ਇਸ ਲੜਾਈ ਵਿਚ ਚਾਲੀ ਹਜ਼ਾਰ ਆਦਮੀ ਰਾਇ ਬੀਰ ਭਾਨ ਦੀ ਤਰਫ ਦਾ, ਇਕੀ ਹਜ਼ਾਰ, ਰਾਇ ਭੱਟੀ ਦੀ ਤਰਫ ਦਾ ਮਾਰਿਆ ਗਿਆ । ਅਖੀਰ ਫਤਹਿ ਰਾਇ ਭੱਟੀ ਦੀ ਹੋਈ । ਰ ਇ ਭੱਟੀ ਨੇ ਬੀਰ ਸੈਨ ਨੂੰ ਫਤਹਿ ਕਰਕੇ ਪੂਰਬ ਦੇ ਬਹੁਤ ਸਾਰੇ

* ਵੇਖੋ ਤਾਰੀਖ ਆਈਨਾ ਬੈਰਾੜ ਬੰਸ ਜਿਲਦ ੨, ਸਫਾ ੮੬ ।

ਹੋਰ ਰਾਜਿਆਂ ਤੋਂ ਨਜ਼ਰਾਂ ਲਈਆਂ। ਮਧਿਆ ਭਾਰਤ ਦੇ ਮਾਲਵੇ ਵਿਚ ਦਾ ਰਾਇ ਭੱਟੀ ਪੰਜਾਬ ਨੂੰ ਵਾਪਸ ਮੁੜਿਆ। ਰਸਤੇ ਵਿਚ ਘੱਗਰ ਦਰਯਾ ਟੱਪ ਕੇ ਸਤਲੁਜ ਦਰਯਾ ਤਕ ਜੰਗਲ ਹੀ ਜੰਗਲ ਵੇਖਿਆ। ਰਾਇ ਭੱਟੀ ਐਡਾ ਵੱਡਾਂ ਲੰਬਾ ਚੌੜਾ ਇਲਾਕਾ ਗੈਰ ਆਬਾਦ ਪਿਆ ਵੇਖ ਕੇ ਬੜਾ ਸੋਚਵਾਨ ਹੋਇਆ ਇਸ ਨੇ ਇਸ ਲੱਖੀ ਜੰਗਲ† ਦੇਸ਼ ਨੂੰ ਆਬਾਦ ਕਰਨ ਲਈ ਲੰਬੀ ਚੌੜੀ ਤੇ ਬੜੀ ਦੀਰਘ ਵਿਚਾਰ ਕੀਤੀ।

† ਇਹ ਲੱਖੀ ਜੰਗਲ ਅੱਜ ਕੱਲ੍ਹ ਮਾਲਵੇ ਦੇ ਨਾਓਂ ਤੇ ਮਸ਼ਹੂਰ ਹੈ। ਉਸ ਵੇਲੇ ਇਹ ਇਲਾਕਾ ਮੈਣ ਦੁਆਬ ਤੋਂ ਲੈਕੇ ਰਾਜਸਥਾਨ ਤਕ, ਘੱਗਰ ਦਰਯਾ ਤੋਂ ਲੈਕੇ ਸਤਿਲੁਜ ਦਰਯਾ ਤੀਕ ਜੰਗਲ ਹੀ ਜੰਗਲ ਪਿਆ ਸੀ। ਇਸ ਤੋਂ ਪਿਛੋਂ ਭੀ ਬਹੁਤ ਸਾਰੀਆਂ ਸਦੀਆਂ ਤਕ ਇਹ ਇਲਾਕਾ ਪਾਣੀ ਦੂਰ ਹੋਣ ਕਰਕੇ ਆਬਾਦ ਨਹੀਂ ਹੋ ਸਕਿਆ। ਇਹ ਤਾਂ ਦੂਰ ਦੀਆਂ ਗੱਲਾਂ ਹਨ। ਇਹ ਇਲਾਕਾ ਅੰਗਰੇਜ਼ਾਂ ਦੇ ਰਾਜ ਵਿਚ ਨਹਿਰਾਂ ਆਉਣ ਤਕ ਭੀ ਬਹੁਤ ਜ਼ਿਆਦਾ ਖੁਸ਼ਕ ਹਾਲਤ ਵਿਚ ਸੀ। ਇਸ ਲੱਖੀ ਜੰਗਲ (ਮਾਲਵੇ ਦੇਸ) ਵਿਚ ਜਾ ਤਾਂ ਜੰਗਲ ਹੀ ਜੰਗਲ ਸੀ ਜਾਂ ਰੇਗਸਤਾਨ। ਜੰਗਲ ਵਿਚ ਜੰਡ, ਕਰੀਰ ਤੇ ਬਣ ਦੇ ਰੁੱਖ ਜ਼ਿਆਦਾ ਸਨ। ਰੇਗਸਤਾਨ ਵਿਚ ਕੋਹ ਤੀਕ ਕੋਈ ਦਰਖਤ ਵਿਖਾਲੀ ਨਹੀਂ ਦਿੰਦਾ ਸੀ। ਪਾਣੀ ਦਾ ਬੜਾ ਤੋੜਾ ਸੀ। ਪੰਦਰਾਂ ੨ ਵੀਹ ਵੀਹ ਕੋਹ ਤੇ ਕਿਤੇ ੨ ਚੰਗਾ ਖੂਹ ਸੀ। ਹਾੜ੍ਹ ਦੀ ਰੁੱਤ ਵਿਚ ਜੰਗਲ ਦੇ ਜਾਨਵਰ ਤਿਹਾਏ ਮਰ ਜਾਂਦੇ ਸਨ। ਕਾਲਾਂ ਵਿਚ ਲੋਕ ਕਰੀਰਾਂ ਦਾ ਬਾਟਾ ਤੇ ਜੰਡਾਂ ਦੀਆਂ ਫਲੀਆਂ ਖਾ ਕੇ ਗੁਜ਼ਾਰਾ ਕਰਦੇ ਸਨ। ਭਿਆਨਕ ਕਾਲਾਂ ਵਿਚ ਲੋਕ ਟੱਬਰਾਂ ਸਮੇਤ ਖੂਹਾਂ ਵਿਚ ਛਾਲਾਂ ਮਾਰ ਕੇ ਆਤਮਘਾਤ ਕਰ ਲੈਂਦੇ ਸਨ। ਤ੍ਵਾਰੀਖ ਰਾਜ ਖਾਲਸਾ ਦੇ ਸਫ਼ਾ ੧੬੧ ਵਿਚ ਲਿਖਿਆ ਹੈ ਕਿ ੧੮੪੦ ਦੇ ਕਾਲ ਵਿਚ ਰਿਆਸਤ ਪਟਿਆਲਾ ਦੇ ਖੁਸ਼ਕ ਇਲਾਕੇ ਵਿਚ ਲੋਕਾਂ ਨੇ

ਨੋਟ:-ਤਾਰੀਖ ਟਾਡਸਥਾਨ ਵਿਚ ਟਾਡ ਸਾਹਿਬ ਨੇ ਲਿਖਿਆ ਹੈ ਕਿ ਜਿਹੜਾ ਧਨ (ਮੇਰੀ ਸਮਝ ਵਿਚ ਇਹ ਸਮਾਨ ਹੋਵੇਗਾ) ਰਾਇ ਭੱਟੀ ਪੂਰਬ ਦੇਸ ਦੇ ਰਾਜਿਆਂ ਨੂੰ ਫਤਹਿ ਕਰਕੇ ਲਿਆਇਆ ਸੀ ਉਹ ਚੌਵੀ ਹਜ਼ਾਰ ਖੱਚਰਾਂ ਤੇ ਲੱਦਿਆ ਹੋਇਆ ਸੀ। ਇਸ ਤਾਰੀਖ ਵਿਚ ਇਹ ਵੀ ਲਿਖਿਆ ਹੈ ਕਿ ਰਾਇ ਭੱਟੀ ਦੀ ਫੌਜ ਵਿਚ ਸੱਠ ਹਜ਼ਾਰ ਸਵਾਰ ਸਨ।

ਆਪਣੇ ਬੱਚਿਆਂ ਨੂੰ ਮਾਰ ੨ ਭੁੰਨ ਕੇ ਖਾ ਲੀਤਾ ਸੀ। ਉਨ੍ਹੀਵੀਂ ਸਦੀ ਬਿਕਰਮੀ ਦੇ ਅਖੀਰ ਤਕ ਭੀ ਜੰਗਲ (ਮਾਲਵੇ) ਦੇ ਲੋਕਾਂ ਨੂੰ ਲਜੀਜ਼ ਚੀਜ਼ ਮਿਲਨੀ ਦੁਰਲੱਭ ਸੀ। ਖੰਡ ਮਿਸਰੀ ਤਾਂ ਕਿਧਰੇ ਰਹੀ ਲੋਕਾਂ ਨੂੰ ਗੁੜ ਵੇਖਣਾ ਵੀ ਮਸਾਂ ਨਸੀਬ ਹੁੰਦਾ ਸੀ। ਦਾਲਾਂ ਵਿਚ ਲੋਕ ਸਿਰਫ਼ ਲੂਣ ਹੀ ਪਾਉਂਦੇ ਸਨ ਮਿਰਚ ਮਸਾਲੇ ਨੂੰ ਕੋਈ ਜਾਣਦਾ ਨਹੀਂ ਸੀ।

## ਭਟਿੰਡੇ ਤੇ ਭਟਨੇਰ ਦੀ ਆਬਾਦੀ

600 ਬਿਕ੍ਰਮੀ ਵਿਚ ਰਾਇ ਭੱਟੀ ਨੇ ਲੱਖੀ ਜੰਗਲ ਵਿਚ ਠਹਿਰ ਕੇ ਸਤਿਲੁਜ ਦਰਯਾ ਦੀ ਸ਼ਾਖ ਭੱਡਲ* ਦੇ ਕਿਨਾਰ ਭਟਿੰਡਾ† (ਬਠਿੰਡਾ) ਤੇ ਭਟਨੇਰ ਨਾਮੀ ਦੋ ਨਗਰ ਆਬਾਦ ਕੀਤੇ। ਦੋਨੋਂ ਥਾਈਂ ਬੜੇ ਮਜ਼ਬੂਤ ਜੰਗੀ ਕਿਲੇ ਤਿਆਰ ਕਰਵਾਏ। ਕਹਿੰਦੇ ਹਨ ਰਾਇ ਭੱਟੀ ਨੇ ਭਟਿੰਡੇ ਤੋਂ ਭਟਨੇਰ ਤਕ ਇਕ ਬੜੀ ਡੂੰਘੀ ਸੁਰੰਗ ਬਣਵਾਈ ਸੀ। ਰਾਇ ਭੱਟੀ ਨੇ ਬੜੀ ਖੇਚਲ ਨਾਲ ਬਾਹਰੋਂ ਲੋਕਾਂ ਨੂੰ ਲਿਆ ਕੇ ਲੱਖੀ ਜੰਗਲ ਵਿਚ ਵਸਾਇਆ ਸੀ।

## ਰਾਇ ਭੱਟੀ ਦੀ ਔਲਾਦ

ਰਾਇ ਭੱਟੀ ਦੇ ਤਿੰਨ ਸ਼ਹਿਜ਼ਾਦੇ ਜ਼ਿਆਦਾ ਮਸ਼ਹੂਰ ਹਨ (੧) ਸੰਘਰ ਅਤੇ ਰਾਇ (ਯੁਵਰਾਜ), (੨) ਮਸੂਰ। ਇਸ ਦੇ ਬੇਟੇ ਸਾਰਨ ਰਾਇ ਸਰਸਵਾ ਨੇ ਸਰਸਾ ਨਗਰ ਆਬਾਦ ਕਰਕੇ ਇਥੇ ਇਕ ਬਠਿੰਡੇ ਦੀ ਸ਼ਕਲ ਤੇ ਬੜਾ ਮਜ਼ਬੂਤ ਜੰਗੀ ਕਿਲਾ ਬਣਵਾਇਆ ਸੀ। ਇਸ ਜਗਾ ਇਸ ਨੇ ਆਪਣੀ ਹਕੂਮਤ ਵੀ ਕਾਇਮ ਕਰ ਲਈ ਸੀ। ਸਾਰਨ ਰਾਇ ਦੀ ਉਲਾਦ ਸਾਰਨ ਜੱਟ ਸਰਸੇ ਦੇ ਇਰਦ ਗਿਰਦ ਬਾਂਗਰ ਵਿਚ ਬਹੁਤ ਜ਼ਿਆਦਾ ਆਬਾਦ ਹਨ। (੩) ਅੰਭੋਹਰ ਰਾਇ ਇਸ ਨੇ ਆਪਣੇ ਨਾਮ ਪੁਰ ਅੰਭੋਹਰ (ਅਬੋਹਰ) ਨਗਰ ਆਬਾਦ ਕਰਕੇ

* ਨੋਟ :—ਤਾਰੀਖ ਆਈਨਾ ਬੈਰਾੜ ਬੰਸ ਦੇ ਸਫਾ ੯੨ ਵਿਚ ਲਿਖਿਆ ਹੈ ਕਿ ਰਾਇ ਭੱਟੀ ਜੰਗਲ ਆਬਾਦ ਕਰਕੇ ੩੫੨ ਬਿਕਰਮੀ ਵਿਚ ਗੁਜ਼ਰ ਗਿਆ ਸੀ। ਜੇ ਰਾਇ ਭੱਟੀ ਦੇ ਇਸ ਮਿਤ੍ਰੂਤ ਹੋਣ ਦੇ ਸੰਮਤ ਨੂੰ ਠੀਕ ਸਮਝਿਆ ਜਾਵੇ ਤਾਂ ਬਠਿੰਡੇ ਤੇ ਭਟਨੇਰ ਦੀ ਆਬਾਦੀ ਚੌਥੀ ਸਦੀ ਬਿਕ੍ਰਮੀ ਦੀ ਮੰਨਣੀ ਪਵੇਗੀ। ਹੋਰ ਕੋਈ ਭਰੋਸੇਯੋਗ ਇਨ੍ਹਾਂ ਨਗਰਾਂ ਦੇ ਆਬਾਦ ਹੋਣ ਦਾ ਸਾਲ ਸੰਮਤ ਨਹੀਂ ਮਿਲ ਸਕਿਆ।

† ਤਾਰੀਖ ਗੁਰੂ ਖਾਲਸਾ ਵਿਚ ਇਸ ਸੁਰੰਗ ਦਾ ਜ਼ਿਕਰ ਕੀਤਾ ਹੋਇਆ ਹੈ। ਹੋਰ ਕਿਤੇ ਇਸ ਦਾ ਕੋਈ ਨਿਸ਼ਾਨ ਨਹੀਂ ਮਿਲਿਆ।

ਇਸ ਜਗ੍ਹਾ ਬਠਿੰਡੇ ਦੀ ਸ਼ਕਲ ਦਾ ਕਿਲਾ ਬਣਵਾਇਆ ਸੀ। ਇਸ ਜਗ੍ਹਾ ਇਸ ਦੀ ਹਕੂਮਤ ਭੀ ਕਾਇਮ ਹੋ ਗਈ ਸੀ। ਅੰਭੋਹਰ ਰਾਇ ਦੀ ਔਲਾਦ ਅੰਭੋਰੀਏ ਭੱਟੀ ਮੁਸਲਮਾਨ ਬਣੇ ਹੋਏ ਜਿਆਦਾ ਮਸ਼ਹੂਰ ਹਨ। ਇਹ ਲੋਕ ਲਾਹੌਰ ਤੇ ਮੁਲਤਾਨ ਦੀਆਂ ਕਮਿਸ਼ਨਰੀਆਂ ਵਿਚ ਜ਼ਿਆਦਾ ਆਬਾਦ ਹਨ ਇਨ੍ਹਾਂ ਵਿਚੋਂ ਸੋਲ੍ਹਵੀ ਸਦੀ ਬਿਕਰਮੀ ਵਿਚ ਤਲਵੰਡੀ ਰਾਏ ਭੋਇ (ਨਨਕਾਨਾ ਸਾਹਿਬ) ਦਾ ਰਈਸ ਰਾਇ ਬੁਲਾਰ ਗੁਰੂ ਨਾਨਕ ਸਾਹਿਬ ਦਾ ਅਤਯੰਤ ਸ਼ਰਧਾਲੂ ਸਿਖ ਹੋਇਆ ਹੈ। ਇਸ ਪਿਛੋਂ ਏਸ ਖ਼ਾਨਦਾਨ ਵਿਚ ਪਿੰਡੀ ਭਟੀਆਂ ਦਾ ਮਸ਼ਹੂਰ ਧਾੜਵੀ ਸਰਦਾਰ ਦੁੱਲਾ ਭੱਟੀ ਹੋਇਆ ਹੈ। ਇਹ ਬਾਦਸ਼ਾਹ ਅਕਬਰ ਨਾਲ ਲੜਦਾ ਰਿਹਾ ਹੈ। ਜਿਸ ਤਰ੍ਹਾਂ ਪੂਰਨ ਭਗਤ ਦੀ ਭਗਤੀ ਦੇ ਕਿੱਸੇ ਕਹਾਣੀਆਂ ਮਸ਼ਹੂਰ ਹਨ ਇਸੇ ਤਰ੍ਹਾਂ ਇਸ ਦੀ ਸੂਰਮਤਾਈ ਦੇ ਕਿੱਸੇ ਕਹਾਣੀਆਂ ਮਸ਼ਹੂਰ ਹਨ ਤੇ ਹਰ ਇੱਕ ਪੰਜਾਬੀ ਦੀ ਜ਼ਬਾਨ ਉਤੇ ਦੁੱਲੇ ਭੱਟੀ ਨਾਮ ਚੜ੍ਹਿਆ ਹੋਇਆ ਹੈ।

## ਭੱਟੀਆਂ ਕੋਲੋਂ ਗਜ਼ਨੀ ਤੇ ਲਾਹੌਰ ਖੁੱਸਣੇ

ਰਾਇ ਭੱਟੀ ਦੇ ਅਹਿਦ ਵਿਚ ਮਥਰਾ ਤੋਂ ਲੈਕੇ ਪਛਮ ਵਲ ਗਜ਼ਨੀ ਤਕ ਭੱਟੀਆਂ ਦੀ ਹਕੂਮਤ ਸੀ। ਇਸ ਵੇਲੇ ਇਨ੍ਹਾਂ ਦੀਆਂ ਮਥਰਾ, ਭਟਿਨੇਰ, ਲਾਹੌਰ ਤੇ ਗਜ਼ਨੀ ਚਾਰ ਰਿਆਸਤਾਂ ਸਨ। ਇਸ ਜ਼ਮਾਨੇ ਵਿਚ ਭੱਟੀਆਂ ਦਾ ਏਸ਼ੀਆਂ ਦੇ ਪੱਛਮੀ ਮੁਲਕ ਖੁਰਾਸਾਨ, ਤੁਰਕਸਤਾਨ, ਈਰਾਨ ਆਦਿਕ ਨਾਲ ਮੁਕਾਬਲਾ ਸੀ। ਇਸ ਵੇਲੇ ਲੜਾਈਆਂ ਭਿੜਾਈਆਂ ਦਾ ਮੈਦਾਨ ਗਜ਼ਨੀ ਤੇ ਖੁਰਾਸਾਨ ਦਾ ਇਲਾਕਾ ਸੀ। ਰਾਇ ਭੱਟੀ ਮਗਰੋਂ ਇਸ ਦੇ ਗੱਦੀ ਨਸ਼ੀਨਾਂ ਨਾਲ ਕਈ ਪੁਸ਼ਤਾਂ ਤੀਕ ਲੜਾਈਆਂ ਭਿੜਾਈਆਂ ਜਾਰੀ ਰਹੀਆਂ। ਕਦੇ ਭੱਟੀਆਂ ਦਾ ਪਾਲੜਾ ਭਾਰਾ ਹੁੰਦਾ ਰਿਹਾ ਕਦੇ ਪਛਮੀ ਮੁਲਕਾਂ ਦਾ। ਭੱਟੀ ਰਾਇ ਤੋਂ ਛੇਵੀਂ ਪੁਸ਼ਤ ਜਦ ਰਾਜਾ ਰਤਨ ਸੈਨ ਗਜ਼ਨੀ ਤੇ ਰਾਜ ਕਰਦਾ ਸੀ ਤਦ ਇਸ ਦੇ ਭਤੀਜੇ ਝੰਡੂ ਨੇ ਬੁਖਾਰੇ ਦੇ ਸ਼ਾਹੀ ਖਾਨਦਾਨ† ਦੀ ਇਕ ਲੜਕੀ ਕੱਢ ਲਿਆਂਦੀ। ਬੁਖਾਰੇ ਦੇ ਬਾਦਸ਼ਾਹ ਨੇ ਖੁਰਾਸਾਨ, ਤੁਰਕਸਤਾਨ, ਈਰਾਨ ਆਦਿਕ ਏਸ਼ੀਆ ਦੇ ਪੱਛਮੀ ਮੁਲਕਾਂ ਦੇ ਲਸ਼ਕਰ ਨਾਲ ਲੈਕੇ

† ਇਸ ਵੇਲੇ ਹਿੰਦੁਸਤਾਨ, ਅਫਗਾਨਿਸਤਾਨ, ਖੁਰਾਸਾਨ, ਬਲਖ ਬੁਖਾਰਾ ਆਦਿਕ ਕੁਲ ਦੇਸਾਂ ਦਾ ਇਕੋ ਮਜ਼੍ਹਬ ਸੀ। ਇਨ੍ਹਾਂ ਮੁਲਕਾਂ ਦੇ ਆਪਸ ਵਿਚ ਰਿਸ਼ਤੇ ਨਾਤੇ ਹੁੰਦੇ ਸਨ।

ਗਜ਼ਨੀ ਤੇ ਬੜਾ ਜਬਰਦਸਤ ਹਮਲਾ ਕੀਤਾ। ਰਾਓ ਰਤਨ ਸੈਨ ਨੇ ਬੜੀ ਹਿੰਮਤ ਨਾਲ ਮੁਕਾਬਲਾ ਕੀਤਾ ਪਰ ਇਸ ਦੀ ਕੋਈ ਪੇਸ਼ ਨਾ ਗਈ ਇਹ ਆਪਣੇ ਭਤੀਜੇ ਝੰਡੂ ਸਮੇਤ ਮਾਰਿਆ ਗਿਆ। ਇਸ ਤੋਂ ਪਿਛੋਂ ਬੁਖਾਰੇ ਦੇ ਬਾਦਸ਼ਾਹ ਨੇ ਭੱਟੀਆਂ ਦੀ ਕੇਂਦਰੀ ਰਾਜਧਾਨੀ ਲਾਹੌਰ ਤੇ ਕਬਜ਼ਾ ਕਰਕੇ ਭਟੀਆਂ ਦੀਆਂ ਕੁਲ ਪੰਜਾਬੀ ਰਿਆਸਤਾਂ ਨੂੰ ਫਤਹਿ ਕਰ ਲਿਆ। ਬੁਖਾਰੇ ਦੇ ਬਾਦਸ਼ਾਹ ਨੇ ਭੱਟੀਆਂ ਦੇ ਮੁਲਕ ਨੂੰ ਫਤਹਿ ਕਰਕੇ ਇਸ ਨੂੰ ਪੰਜਾਬ ਦੇ ਕਈ ਰਈਸਾਂ ਨੂੰ ਵੰਡ ਦਿਤਾ।

ਇਹ ਵੰਡ ਇਸ ਪਰਕਾਰ ਕੀਤੀ ਗਈ:—ਬਠਿੰਡੇ ਤੇ ਭਟਿਨੇਰ ਦਾ ਇਲਾਕਾ ਵਰਾਹ ਰਾਜਪੂਤਾਂ ਨੂੰ, ਅਬੋਹਰ ਦਾ ਇਲਾਕਾ ਪਨਵਾਰਾਂ ਨੂੰ, ਇਸ ਤੋਂ ਅਗੇ ਰੇਗਸਤਾਨ ਦਾ ਇਲਾਕਾ ਭੱਟੀਆਂ, ਸੋਢਾਂ ਆਦਿਕ ਨੂੰ ਦਿੱਤਾ। ਲਾਹੌਰੋਂ ਨਿਕਲ ਕੇ ਭੱਟੀ ਲੋਕ ਦੱਖਣ ਨੂੰ ਚਲੇ ਗਏ। ਦੱਖਣ ਵਿਚੋਂ ਇਨ੍ਹਾਂ ਆਪਣੇ ਭਾਈਚਾਰੇ ਦੀ ਮਦਦ ਲੈਕੇ ਮੁੜ ਲਾਹੌਰ ਤੇ ਕਬਜ਼ਾ ਕੀਤਾ, ਪਰ ਇਨ੍ਹਾਂ ਦਾ ਇਹ ਕਬਜ਼ਾ ਬਹਾਲ ਨਾ ਰਹਿ ਸਕਿਆ। ਬੁਖ਼ਾਰੇ ਦੇ ਬਾਦਸ਼ਾਹ ਨੇ ਫੇਰ ਲਾਹੌਰ ਤੇ ਹਮਲਾ ਕਰਕੇ ਲਾਹੌਰ ਦੇ ਹਾਕਮ ਬੋਝ ਮੰਗਲ ਰਾਇ ਨੂੰ ਲਾਹੌਰੋਂ ਕੱਢ ਦਿਤਾ ਰਾਇ ਮੰਗਲ ਲਾਹੌਰੋਂ ਭੱਜ ਕੇ ਲੱਖੀ ਜੰਗਲ ਵਿਚ ਆਣ ਵੜਿਆ। ਇਸ ਦੇ ਪੰਜ ਬੇਟੇ ਲਾਹੌਰ ਦੇ ਇਲਾਕੇ ਵਿਚ ਹੀ ਲੁੱਕ ਛਿਪ ਗਏ। ਇਨ੍ਹਾਂ ਦੀ ਔਲਾਦ ਅਜ ਤੀਕ ਲਾਹੌਰ ਦੇ ਇਰਦ ਗਿਰਦ ਵਸਦੀ ਹੈ। ਇਨ੍ਹਾਂ ਵਿਚੋਂ ਕਈ ਲੋਕ ਨਾਈਆਂ ਦਾ ਤੇ ਪਰਜਾ ਪੱਤਾਂ ਦਾ ਕੰਮ ਕਰਦੇ ਹਨ ਇਸ ਵੇਲੇ ਭੱਟੀਆਂ ਕੋਲੋਂ ਗਜ਼ਨੀ ਤੇ ਲਾਹੌਰ ਦੋਨੋਂ ਖੁਸ ਗਏ।

## ਭੱਟੀਆਂ ਦੀ ਰੇਗਸਤਾਨੀ ਇਲਾਕੇ ਉਤੇ ਹਕੂਮਤ

ਜਦ ਭੱਟੀਆਂ ਪਾਸੋਂ ਗਜਨੀ ਤੇ ਲਾਹੌਰ ਦਾ ਇਲਾਕਾ ਖੁੱਸ ਗਿਆ ਤਦ ਇਨ੍ਹਾਂ ਰੇਗਸਤਾਨੀ‡ ਦੇ ਇਲਾਕੇ ਉਤੇ ਹਕੂਮਤ ਕਾਇਮ ਕਰ ਲਈ। ਲਾਹੌਰੋਂ ਭੱਜਣ ਵਾਲੇ ਰਾਇ ਮੰਗਲ ਨੇ ਭੱਡਲੀ ਨਦੀ ਦੇ ਕਿਨਾਰੇ ਆਪਣੇ ਨਾਮ ਪੁਰ ਮੰਗਲੋਟ ਉਰਫ ਮਲਟ ਨਗਰ ਆਬਾਦ ਕਰਕੇ ਇਸ ਜਗ੍ਹਾ

‡ ਇਸ ਵੇਲੇ ਦਰਿਆ ਘੱਗਰ ਤੋਂ ਲੈਕੇ ਸਾਰਾ ਰੇਗਸਤਾਨੀ ਇਲਾਕਾ ਸੀ। ਵਿਚ ਕਿਤੇ ਕਿਤੇ ਆਬਾਦੀ ਸੀ। ਇਸ ਸਾਰੇ ਇਲਾਕੇ ਉੱਤੇ ਰਿਆਸਤ ਬੀਕਾਨੇਰ ਤੇ ਰਿਆਸਤ ਬਹਾਵਲਪੁਰ ਦੇ ਵਜੂਦ ਵਿਚ ਆਉਣ ਤਕ ਭੱਟੀਆਂ ਦੀ ਹਕੂਮਤ ਰਹੀ ਹੈ।

ਰਾਜਧਾਨੀ ਸਥਾਪਤ ਕੀਤੀ। ਇਰਦ ਗਿਰਦ ਦੇ ਰਈਸਾਂ ਪਾਸੋਂ ਨਜ਼ਰਾਨੇ ਤੋਹਫੇ ਲਏ। ਕਈ ਪੁਸ਼ਤਾਂ ਤੀਕ ਭੱਟੀਆਂ ਨੇ ਮਲੋਟ ਵਿਖੇ ਰਿਹਾਇਸ਼ ਰਖ ਕੇ ਰੇਗਸਤਾਨ ਉਤੇ ਹਕੂਮਤ ਕੀਤੀ। ਨੌਵੀਂ ਸਦੀ ਬਿਕਰਮੀ ਵਿਚ ਭੱਟੀ ਰਈਸ ਤਣੂ ਰਾਓ ਨੇ ਮਲੋਟ ਦੀ ਥਾਂ ਆਪਣੀ ਰਾਜਧਾਨੀ ਸਿੰਧ ਦੇ ਨੇੜੇ ਤਣੋਟਗੜ੍ਹ ਨਗਰ ਆਬਾਦ ਕਰਕੇ ਇਸ ਜਗ੍ਹਾ ਸਥਾਪਤ ਕੀਤੀ। ਸੰਮਤ ੮੭੦ ਬਿਕਰਮੀ ਵਿਚ ਮੁਲਤਾਨ ਦਾ ਬਾਦਸ਼ਾਹ ਹੁਸੈਨ ਸ਼ਾਹ ਤੇ ਵਰਾਹ ਰਾਜਪੂਤ ਬਠਿੰਡੇ ਦੇ ਹਾਕਮ ਬਰਾਹ ਰਾਜਪੂਤ ਤਣੂ ਰਾਓ ਤੇ ਚੜ੍ਹਕੇ ਆਏ। ਤਣੂ ਰਾਓ ਨੇ ਬੜੀ ਬਹਾਦਰੀ ਨਾਲ ਹਮਲਾਵਰਾਂ ਦਾ ਮੁਕਾਬਲਾ ਕਰ ਕੇ ਇਨ੍ਹਾਂ ਨੂੰ ਪਿਛੇ ਮੋੜ ਦਿਤਾ। ਤਣੂ ਰਾਓ ਨੇ ਰੇਗਸਤਾਨ ਵਿਚ ਇਕ ਮਸ਼ਹੂਰ ਬਜਨੌਰ ਨਾਮੀ ਕਿਲਾ ਬਣਾਇਆ। ਤਣੂ ਰਾਓ ਪਿਛੋਂ ਇਸ ਦੇ ਗੱਦੀ ਨਸ਼ੀਨ ਵਰਾਹਾਂ ਤੇ ਭੁਟੀਆਂ ਨਾਲ ਲੜਦੇ ਭਿੜਦੇ ਹਕੂਮਤ ਕਰਦੇ ਰਹੇ।

## ਭੱਟੀਆਂ ਉਤੇ ਫੇਰ ਤਬਾਹੀ ਦੇ ਦਿਨ

—ਬਠਿੰਡੇ ਦੇ ਕਿਲੇ ਵਿਚ ਭੱਟੀਆਂ ਦੀ ਬਰਾਤ ਦਾ ਕਤਲਾਮ...

ਅਸੀਂ ਪਿਛੇ ਜ਼ਿਕਰ ਕਰ ਚੁਕੇ ਹਾਂ ਕਿ ਬੁਖਾਰੇ ਦਾ ਬਾਦਸ਼ਾਹ ਭੱਟੀਆਂ ਦਾ ਬਠਿੰਡੇ ਤੇ ਭਟਿਨੇਰ ਦਾ ਇਲਾਕਾ ਬਰਾਹ ਰਾਜਪੂਤਾਂ ਨੂੰ ਦੇ ਗਿਆ ਸੀ। ਉਸ ਵੇਲੇ ਤੋਂ ਭੱਟੀਆਂ ਤੇ ਵਰਾਹਾਂ ਦੀ ਲੜਾਈ ਸ਼ੁਰੂ ਸੀ। ਯੱਦਪੀ ਇਸ ਵੇਲੇ ਭੱਟੀਆਂ ਦੀ ਰਾਜਧਾਨੀ ਤਨੂਟਗੜ੍ਹ ਬਠਿੰਡੇ ਤੋਂ ਬਹੁਤ ਦੂਰੀ ਤੇ ਸੀ। ਪਰ ਫੇਰ ਭੀ ਇਹ ਰੇਗਸਤਾਨ ਦੇ ਇਲਾਕੇ ਪਿੱਛੇ ਆਪਸ ਵਿਚ ਲੜਦੇ ਭਿੜਦੇ ਰਹਿੰਦੇ ਸਨ। ਜਦ ਵਰਾਹਾਂ ਨੇ ਜੋਰ ਅਜ਼ਮਾਈਆਂ ਕਰਕੇ ਵੇਖ ਲਿਆ ਕਿ ਅਸੀਂ ਸਿੱਧੇ ਮੱਥੇ ਭੱਟੀਆਂ ਨਾਲ ਲੜਕੇ ਇਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ ਤਦ ਇਨ੍ਹਾਂ ਨੇ ਭੱਟੀਆਂ ਨੂੰ ਨੁਕਸਾਨ ਪਹੁੰਚਾਉਣ ਲਈ ਦਗੇ ਉਤੇ ਲੱਕ ਬੰਨ੍ਹ ਲਿਆ। ਬਠਿੰਡੇ ਦੇ ਵਰਾਹ ਰਈਸ ਨੇ ਆਪਣੀ ਲੜਕੀ ਦਾ ਰਿਸ਼ਤਾ ਭਨੂਟ ਪਤੀ ਭੱਟੀਆਂ ਦੇ ਮਸ਼ਹੂਰ ਰਾਓ ਵਿਜੇ ਰਾਇ ਦੇ ਸ਼ਹਿਜ਼ਾਦੇ ਦੇਵਰਾਜ ਨੂੰ ਕਰ ਦਿਤਾ। ਭੱਟੀ ਰਈਸ ਬੜੀ ਭਾਰੀ ਬਰਾਤ‡ ਲੈਕੇ ਬੜੀ ਧੂਮ ਧਾਮ ਨਾਲ ਬਠਿੰਡੇ ਢੁੱਕੇ। ਬਰਾਤ ਬਾਹਰ ਕੈਂਪ ਵਿਚ ਉੱਤਰੀ। ਜਦ ਬਰਾਤ ਰਾਤ ਨੂੰ ਪਹਿਲੀ ਰੋਟੀ ਖਾਣ ਲਈ ਕਿਲੇ ਵਿਚ ਦਾਖ਼ਲ ਹੋਈ ਤਦ ਵਰਾਹਾਂ ਨੇ

‡ ਤਾਰੀਖ ਟਾਡ ਰਾਜਸਥਾਨ ਵਿਚ ਲਿਖਿਆ ਹੈ ਕਿ ਇਸ ਬਰਾਤ ਵਿਚ ਅੱਠ ਸੌ ਆਦਮੀ ਸਨ।

ਆਪਣੇ ਦਗੇ ਭਰੇ ਪਰੋਗਰਾਮ ਅਨੁਸਾਰ ਸਾਰੀ ਬਰਾਤ ਨੂੰ ਕਤਲ ਕਰ ਦਿਤਾ । ਬਿਆਹੁਲੇ ਲੜਕੇ ਦੇਵਰਾਜ ਨੂੰ ਜੋ ਬਾਹਰ ਕੈਂਪ ਵਿਚ ਸੀ ਰਾਜੇ ਵਿਜੇ ਰਾਓ ਦਾ ਇਕ ਨੌਕਰ ਸਾਂਢਣੀ ਤੇ ਚੜ੍ਹਾ ਕੇ ਭਨੂਟ ਨੂੰ ਭਜਾ ਲੈ ਗਿਆ। ਜਦ ਵਰਾਹਾਂ ਨੂੰ ਸ਼ਹਿਜ਼ਾਦੇ ਦੇਵਰਾਜ ਦੇ ਭੱਜ ਜਾਣ ਦੀ ਖਬਰ ਲੱਗੀ ਤਦ ਇਨ੍ਹਾਂ ਨੇ ਇਸ ਨੂੰ ਫੜਨ ਲਈ ਆਪਣੇ ਸ਼ੁਤਰ ਸਵਾਰ ਇਸ ਦੇ ਮਗਰ ਦੌੜਾਏ। ਸ਼ਹਿਜਾਦੇ ਨੂੰ ਬਚਾ ਕੇ ਲੈ ਜਾਣ ਵਾਲੇ ਨੌਕਰ ਨੇ ਰਸਤੇ ਵਿਚ ਦੇਵ ਰਾਜ ਨੂੰ ਇਕ ਦੇਵ ਦੱਤ ਨਾਮੀ ਬਰਹਿਮਣ ਦੇ ਸਪੁਰਦ ਕਰ ਦਿਤਾ ਇਸ ਬ੍ਰਹਿਮਣ ਨੇ ਦੇਵਦਾਸ ਨੂੰ ਬਰਹਿਮਣਾ ਲਿਬਾਸ ਪਹਿਨਾ ਕੇ ਆਪਣੇ ਨਾਲ ਰਲਾ ਲਿਆ। ਵਰਾਹਾਂ ਨੇ ਦੇਵ ਰਾਜ ਦੀ ਬੜੀ ਢੂੰਡ ਭਾਲ ਕੀਤੀ ਪਰ ਇਨ੍ਹਾਂ ਦੇ ਹੱਥ ਨਾ ਆਇਆ। ਵਰਾਹਾਂ ਨੇ ਭੱਟੀਆਂ ਦੀ ਰਾਜਧਾਨੀ ਤਨੂਟ ਗੜ੍ਹ ਪਹੁੰਚ ਕੇ ਇਸ ਨੂੰ ਲੁੱਟ ਪੁੱਟ ਕੇ ਬਰਬਾਦ ਕਰ ਦਿਤਾ।

## ਮਹਾਰਾਵਲ ਦੇਵਰਾਜ ਦਾ ਹਾਲ

ਬਠਿੰਡੇ ਦੇ ਕਤਲਾਮ ਚੋਂ ਬਚਿਆ ਹੋਇਆ ਸ਼ਹਿਜ਼ਾਦਾ ਦੇਵਰਾਜ ਦੇਵ ਦੱਤ ਬ੍ਰਾਹਮਣ ਦੇ ਘਰ ਪਲਿਆ। ਇਸ ਨੇ ਨੌਜਵਾਨ ਹੋਕੇ ਆਪਣੇ ਨਾਨੇ ਭੱਟਾਂ ਕੌਮ ਦੇ ਰਈਸ ਰਾਇ ਜੱਜਾਂ ਕੋਲੋਂ ਜ਼ਮੀਨ ਲੈਕੇ ਇਸ ਵਿਚ ਆਪਣੇ ਨਾਮ ਪੁਰ ਕਿਲਾ ਦੇਵਗੜ੍ਹ ਬਣਾਇਆ। ਇਸ ਕਿਲੇ ਵਿਚ ਖਿੰਡੇ ਪੁੰਡੇ ਭੱਟੀ ਕੱਠੇ ਹੋ ਗਏ। ਭੱਟੀਆਂ ਨੇ ਕਿਲੇ ਵਿਚ ਬੜਾ ਭਾਰੀ ਜਸ਼ਨ ਕੀਤਾ। ਦੇਵ ਰਾਜ ਪਾਸ ਭੱਟੀਆਂ ਦਾ ਇਕੱਠ ਹੋਇਆ ਦੇਖਕੇ ਜੱਜਾਂ ਨੇ ਦੇਵ ਰਾਜ ਨੂੰ ਕਿਲਾ ਢਾਹੁਣ ਲਈ ਕਿਹਾ ਦੇਵ ਰਾਜ ਨੇ ਕਿਲਾ ਢਾਹੁਣ ਤੋਂ ਇਨਕਾਰ ਕਰ ਦਿਤਾ। ਹੁਣ ਦੇਵ ਰਾਜ ਦਾ ਨਾਨਾ ਇਸ ਦਾ ਪੱਕਾ ਦੁਸ਼ਮਨ ਹੋ ਗਿਆ। ਦੇਵ ਰਾਜ ਨੇ ਆਪਣੇ ਨਾਨੇ ਨੂੰ ਕਿਲਾ ਸੰਭਾਲਣ ਦਾ ਲਾਲਚ ਦੇਕੇ ਆਪਣੇ ਪਾਸ ਕਿਲੇ ਵਿਚ ਸੱਦ ਲਿਆ ਇਸ ਜਗ੍ਹਾ ਇਸ ਨੂੰ ਇਸ ਦੇ ਕੁਲ* ਸਾਥੀਆਂ ਸਮੇਤ ਕਤਲ ਕਰਵਾ ਦਿਤਾ। ਇਸ ਤੋਂ ਪਿਛੋਂ ਦੇਵ ਰਾਜ ਨੇ ਭੁੱਟਾਂ ਦੇ ਇਲਾਕੇ ਉਤੇ ਕਬਜ਼ਾ ਕਰਕੇ ਬਠਿੰਡੇ ਨੂੰ ਜਾ ਲੁਟਿਆ। ਬਠਿੰਡੇ ਵਿਚ ਇਸਤਰੀਆਂ ਦੇ ਦੋਪੱਟੇ† ਤਕ ਖੋਹ ਲਏ।

* ਵੇਖੋ ਤਾਰੀਖ ਆਈਨਾ ਬੈਰਾੜ ਬੰਸ ਸਫਾ ੧੫੯

† ਵੇਖੋ ਤਾਰੀਖ ਟਾਡ ਰਾਜਸਥਾਨ ।

ਬਠਿੰਡਿਓਂ ਮੁੜ ਕੇ ਦੇਵ ਰਾਜ ਨੇ ਲੰਗਾਹ ਰਾਜਪੂਤਾਂ ਤੋਂ ਈਨ ਟਿਕਾ ਕੇ ਲੁੱਧਰਵਾਂ ਦੇ ਰਈਸਾਂ ਨੂੰ ਮਤੈਹਤਾ ਕਰਕੇ ਦੇਵਗੜ੍ਹ ਵਿਖੇ ਰਾਜਧਾਨੀ ਸਥਾਪਤ ਕੀਤੀ । ਦੇਵਗੜ੍ਹ ਵਿਖੇ ਰਾਓ ਦੇਵ ਰਾਜ ਦੇ ਪਾਸ ਇਕ ਜੋਗੀ ਆਇਆ। ਇਸ ਜੋਗੀ ਕੋਲ ਲੋਹੇ ਤੋਂ ਸੋਇਨਾ ਬਨਾਉਣ ਦਾ ਇਕ ਰਸਾਇਣੀ ਨੁਸਖਾ ਸੀ । ਰਾਓ ਨੇ ਜੋਗੀ ਦੀ ਸੇਵਾ ਕਰਕੇ ਇਹ ਨੁਸਖਾ ਇਸ ਤੋਂ ਮੰਗਿਆ। ਜੋਗੀ ਨੇ ਨੁਸਖਾ ਦੇਣ ਲਈ ਤਿੰਨ ਸ਼ਰਤਾਂ ਪੇਸ਼ ਕੀਤੀਆਂ:—

(੧) ਭਗਵੇਂ ਕਪੜੇ, ਜੋਗੀਆਂ ਵਾਲਾ ਲਿਬਾਸ ਪਹਿਨੋ ।
(੨) ਰਾਇ ਦੇ ਥਾਂ ਰਾਵਲ ਕਹਾਓ ।
(੩) ਗੱਦੀ ਨਸ਼ੀਨੀ ਵੇਲੇ ਰਾਜ ਤਿਲਕ ਜੋਗੀਆਂ ਤੋਂ ਲਵ ਓ ।

ਰਾਉ ਨੇ ਤਿੰਨੇ ਸ਼ਰਤਾਂ ਮਨਜ਼ੂਰ ਕਰਕੇ ਜੋਗੀ ਤੋਂ ਰਸਾਇਣੀ ਨੁਸਖਾ ਲੈ ਲਿਆ । ਰਾਓ ਨੇ ਰਸਾਇਣੀ ਨੁਸਖੇ ਨਾਲ ਬੜੀ ਦੌਲਤ ਪੈਦਾ ਕੀਤੀ । ਦੌਲਤ ਦੀ ਮਦਦ ਨਾਲ ਬੜੀ ਫੌਜ ਤਿਆਰ ਕਰਕੇ ਧਾਰਾ ਨਗਰੀ ਤਕ ਮੈਦਾਨ ਮਾਰਿਆ। ਇਕ ਕਵੀਸ਼ਰ ਨੇ ਦੇਵ ਰਾਜ ਦੀ ਹਕੂਮਤ ਦਾ ਦਾਇਰਾ ਇਸ ਤਰ੍ਹਾਂ ਵਰਨਣ ਕੀਤਾ ਹੈ :—

ਨੱਗਰ ਠੱਠਾ ਮੁਲਤਾਨ ਗੜ੍ਹ, ਅਬੂ ਔਰ ਗਰਨਾਰ ।
ਜੰਗਲ ਧਾਰ ਭਟਿਨੇਰ ਗੜ੍ਹ, ਦੇਵ ਰਾਜ ਸਰਦਾਰ ।

ਤ੍ਵਾਰੀਖ ਟਾਡ ਰਾਜਸਥਾਨ ਵਿਚ ਲਿਖਿਆ ਹੈ ਕਿ ਦੇਵ ਰਾਜ ਦੀ ਘਗਰ† ਦਰਯਾ ਤੋਂ ਲੈਕੇ ਸਿੰਧ ਦਰਯਾ ਤੱਕ ਹਕੂਮਤ ਸੀ । ਰਾਵਲ ਦੇਵ ਰਾਜ ਨੇ ਅਖੀਰ ਉਮਰ ਵਿਚ ਦੇਵਗੜ੍ਹ ਤੋਂ ਆਪਣੀ ਰਾਜਧਾਨੀ ਲੁੱਧਰਵਾਂ ਵਿਖੇ ਤਬੀਲ ਕਰ ਲਈ ਸੀ। ਰਾਵਲ ਦੇਵ ਰਾਜ ਸਿੰਧ ਵਿਚ ਸੱਖਰ ਭੱਖਰ ਦੀਆਂ ਪਹਾੜੀਆਂ ਵਿਚ ਦੌਰਾ ਕਰਦਾ ਹੋਇਆ ਚੂੱਨਾ ਰਾਜਪੂਤਾਂ ਦੇ ਹੱਥੋਂ ਮਾਰਿਆ ਗਿਆ। ਰਾਵਲ ਦੇਵ ਰਾਜ ਦੇ ਮਗਰੋਂ ਇਸ ਦੀ ਔਲਾਦ ਨੇ ਤਿੰਨ ਪੁਸ਼ਤਾਂ ਤੀਕ ਤਾਂ ਰਾਜਧਾਨੀ ਲੁੱਧਰਵਾਂ ਵਿਖੇ ਰਾਜ ਕੀਤਾ । ਚੌਥੀ ਪੁਸ਼ਤ ਦੇ ਰਾਵਲ ਜਸਲ ਰਾਓ ਨੇ ਆਪਣੇ ਨਾਮ ਪੁਰ ਜੈਸਲਮੇਰ ਨਾਮੀ ਅਲਹਿਦਾ ਰਾਜਧਾਨੀ ਕਾਈਮ ਕੀਤੀ ।

* ਵੇਖੋ ਤਾਰੀਖ ਆਈਨਾ ਬੈਰਾੜ ਬੰਸ ਸਫਾ ੧੫੯
† ਵੇਖੋ ਤਾਰੀਖ ਟਾਡ ਰਾਜਸਥਾਨ ।

## ਰਾਵਲ ਜੈਸਲ ਰਾਓ ਦਾ ਹਾਲ

ਜੈਸਲ ਮਹਾਂ ਰਾਵਲ ਦੇਸ ਰਾਜ ਤੋਂ ਤੀਜੀ ਪੁਸ਼ਤ ਦੇ ਰਾਜਾ ਦੁਸਾਂਝ ਦਾ ਵੱਡਾ ਸ਼ਹਿਜ਼ਾਦਾ ਸੀ। ਇਸ ਦਾ ਛੋਟਾ ਭਾਈ ਵਿਜੇ ਰਾਇ ਸੀ। ਜੈਸਲ ਕਨੌਜੀਆ ਦਾ ਦੋਹਤ੍ਰਾ ਸੀ, ਵਿਜੇ ਮੇਵਾੜੀਆਂ ਦਾ ਦੁਸਾਂਝ ਤੋਂ ਮਗਰੋਂ ਗੱਦੀ ਤੇ ਬੈਠਣ ਦਾ ਹੱਕ ਜੈਸਲ ਦਾ ਸੀ ਪਰ ਇਹ ਗੱਦੀ ਤੇ ਨਾ ਬੈਠ ਸਕਿਆ। ਗੱਦੀ ਤੇ ਵਿਜੇ ਰਾਇ ਆਪਣੇ ਮੇਵਾੜੀਆਂ ਨਾਨਕਿਆਂ ਦੇ ਜ਼ੋਰ ਨਾਲ ਬੈਠ ਗਿਆ। ਜੈਸਲ ਨੇ ਗੱਦੀ ਲਈ ਬਥੇਰੇ ਹੱਥ ਪੈਰ ਮਾਰੇ ਪਰ ਇਸ ਦਾ ਕੁਝ ਨਾ ਬਣਿਆ। ਥੋੜ੍ਹੇ ਚਿਰ ਮਗਰੋਂ ਵਿਜੇ ਰਾਇ ਦੀ ਮੌਤ ਹੋ ਗਈ। ਇਸ ਵੇਲੇ ਜੈਸਲ ਰਾਇ ਨੇ ਫਰ ਗੱਦੀ ਨਸ਼ੀਨ ਹੋਣ ਲਈ ਹੱਥ ਪੈਰ ਮਾਰੇ। ਇਸ ਵੇਲੇ ਵੀ ਇਸ ਦੀ ਕੋਈ ਪੇਸ਼ ਨਾ ਗਈ। ਗੱਦੀ ਤੇ ਵਿਜੇ ਰਾਓ ਦਾ ਬੇਟਾ ਭੋਜ ਦੇਵ ਬੈਠ ਗਆ। ਭੋਜ ਦੇਵ ਨੇ ਗੱਦੀ ਨਸ਼ੀਨ ਹੋਕੇ ਜੈਸਲ ਨੂੰ ਰਾਜਧਾਨੀ ਲੱਧਰਵਾਂ ਵਿਚੋਂ ਕੱਢ ਦਿਤਾ। ਜੈਸਲ ਲੱਧਰਵਾਂ ਵਿਚੋਂ ਨਿਕਲ ਕੇ ਆਪਣੀਆਂ ਨਾਨਕਿਆਂ ਪਾਸ ਕਨੌਜ ਜਾ ਰਿਹਾ। ਇਸ ਜਗ੍ਹਾ ਇਸ ਨੇ ਆਪਣੇ ਮਾਮੇ ਜੈ ਚੰਦ ਵਾਲੀਏ ਕਨੌਜ ਤੋਂ ਮੱਦਦ ਮੰਗੀ। ਜੈ ਚੰਦ ਨੇ ਆਪਣੇ ਭਾਣਜੇ ਜੈਸਲ ਨੂੰ ਗੱਦੀ ਦਿਵਾਉਣ ਲਈ ਲੱਧਰਵਾਂ ਤੇ ਚੜ੍ਹਾਈ ਕਰ ਦਿਤੀ। ਰਾਓ ਭੋਜ ਦੇਵ ਨੇ ਜੈ ਚੰਦ ਦੀ ਚੜ੍ਹਾਈ ਸੁਣ ਕੇ ਅਪਣੀ ਮਦਦ ਲਈ ਮਹਾਰਾਜਾ ਸਮਰ ਸਿੰਘ ਚਤੌੜ ਵਾਲੇ ਨੂੰ ਤੇ ਮਹਾਰਾਜ ਪਿਰਥੀ ਰਾਜ ਚੋਹਾਣ ਦਿੱਲੀ ਵਾਲੇ ਨੂੰ ਬੁਲਾ ਲਿਆ। ਇਹ ਉਹ ਸਮਾਂ ਸੀ ਜਦ ਰਾਜ ਕੁਮਾਰੀ ਸੰਯੋਗਤਾ ਦੇ ਸੁਅੰਬਰ ਮਗਰੋਂ ਪਿਰਥੀ ਰਾਜ ਦੀ ਜੈ ਚੰਦ ਨਾਲ ਸਿਰ ਧੜਾਂ ਦੀ ਲੱਗੀ ਹੋਈ ਸੀ। ਜੈ ਚੰਦ ਭੋਜ ਦੇਵ ਨੂੰ ਦੋ ਜ਼ਬਰਦਸਤ ਤਾਕਤਾਂ ਦੀ ਪਨਾਹ ਵਿਚ ਵੇਖ ਕੇ ਪਿੱਛੇ ਮੁੜ ਗਿਆ। ਜਦ ਜੈਸਲ ਨੂੰ ਗੱਦੀ ਮਿਲਣ ਦੀ ਕੋਈ ਆਸ ਬਾਕੀ ਨਹੀਂ ਸੀ ਤਦ ਇਸ ਦੇ ਭਾਗਾਂ ਨੂੰ ਇਕ ਜ਼ਬਰਦਸਤ ਗਨੀਮ ਸਾਹਿਬ ਦੀਨ ਉਰਫ ਮੁਹੰਮਦ ਗੋਰੀ ਪਿਰਥੀ ਰਾਜ ਪੁਰ ਚੜ੍ਹ ਆਇਆ। ਮਹਾਰਾਜਾ ਜੈ ਚੰਦ ਦੇ ਕਹਿਣ ਤੇ ਜੈਸਲ ਅਪਣੇ ਦੋ ਬੇਟਿਆਂ* ਨੂੰ ਨਾਲ ਲੈਕੇ ਪੰਚ ਨੰਦ† ਕੋਲ ਸ਼ਾਹ ਗੋਰੀ ਨੂੰ ਜਾ ਮਿਲਿਆ।

---

* ਟਾਡ ਰਾਜਸਥਾਨ ਵਿਚ ਜੋ ਜੈਸਲਾ ਦੇ ਦੋ ਰਿਸ਼ਤੇਦਾਰ ਲਿਖੇ ਹਨ, ਇਹ ਦੋਨੋਂ ਇਸ ਦੇ ਬੇਟੇ ਸਨ।

† ਵੇਖੋ ਤਾਰੀਖ, ਟਾਡਸਤਾਨ ਸਫਾ ੧੪੯੨।

ਸ਼ਾਹ ਗੋਰੀ ਨੇ ਜੈਸਲ ਨੂੰ ਆਪਣੇ ਨਾਲ ਲੈ ਲਿਆ। ਜੈਸਲ ਨੇ ਆਪਣੇ ਦੋਹਾਂ ਬੇਟਿਆਂ ਸਮੇਤ ਪਾਨੀਪਤ ਤੇ ਥਾਨੇਸਰ ਦੀ ਲੜਾਈ ਵਿਚ ਸ਼ਾਹ ਗੋਰੀ ਨੂੰ ਮਦਦ ਦਿਤੀ। ਸ਼ਾਹ ਗੋਰੀ ਨੇ ਪਿਰਥੀ ਰਾਜ ਚੌਹਾਨ ਨੂੰ ਮਾਰਕੇ ਦਿੱਲੀ ਤੇ ਕਬਜ਼ਾ ਕਰ ਲਿਆ। ਦਿੱਲੀ ਨੂੰ ਫਤਹਿ ਕਰਕੇ ਸ਼ਾਹ ਗੋਰੀ ਨੇ ਆਪਣੇ ਜਰਨੈਲ ਕਰੀਮ ਖਾਂ ਨੂੰ ਜੈਸਲ ਦੀ ਮਦਦ ਲਈ ਭੇਜਿਆ। ਜੈਸਲ ਨੇ ਜਰਨੈਲ ਕਰੀਮ ਖਾਂ ਦੀ ਮਦਦ ਨਾਲ ਭੋਜ ਦੇਵ ਨੂੰ ਤਹਿ ਤੇਗ‡ ਕਰਕੇ ਲੱਧਰਵਾਂ ਤੇ ਕਬਜ਼ਾ ਕਰ ਲਿਆ। ਜੈਸਲ ਨੇ ਰਾਜ ਜੋਗੀ ਪਾਸੋਂ ਰਾਜ ਤਿਲਕ ਲੈਕੇ ਗੱਦੀ ਤੇ ਬੈਠਣ ਦੀ ਰਸਮ ਅਦਾ ਕੀਤੀ। ਇਸ ਤੋਂ ਪਿਛੋਂ ਰਾਵਲ ਜੈਸਲ ਨੇ ਲੱਧਰਵਾਂ ਤੋਂ ਪੰਜ ਕੋਹ ਦੂਰ ਆਪਣੇ ਨਾਮ ਪੁਰ ਜੈਸਲਮੇਰ ਨਗਰ ਆਬਾਦ ਕਰਕੇ ਇਸ ਜਗ੍ਹਾ ਆਪਣੀ ਰਾਜਧਾਨੀ ਕ਼ਾਇਮ ਕੀਤੀ। ਸੰਮਤ ੧੨੬੦ ਬਿ: ਵਿਚ ਰਾਇ ਜੈਸਲ ਕਾਲ ਵੱਸ ਹੋ ਗਿਆ।

ਰਾਵਲ ਜੈਸਲ ਦੇ ਚਾਰ ਬੇਟੇ ਸਨ, ਸਾਲ ਵਾਹਣ, ਹੇਮ, ਪੇਮ ਤੇ ਕੇਲਣ। ਜੈਸਲ ਰਾਓ ਮਗਰੋਂ ਸਾਲਵਾਹਨ ਜੈਸਲ ਮੇਰ ਦੀ ਗੱਦੀ ਤੇ ਬੈਠਾ ਜੈਸਲ ਮੇਰ ਤੇ ਰਿਆਸਤ ਕਪੂਰਥਲੇ ਦਾ ਸ਼ਾਹੀ ਖਾਨਦਾਨ ਇਸ ਦੀ ਔਲਾਦ ਹੈ।

## ਰਾਓ ਹੇਮ ਹੇਲ

ਰਾਇ ਹੇਮ ਹੇਲ ਨੇ ਆਪਣੇ ਪਿਤਾ ਦੇ ਨਾਲ ਪਾਨੀਪਤ ਦੀ ਲੜਾਈ ਵਿਚ ਸ਼ਾਹ ਗੋਰੀ ਨੂੰ ਮਦਦ ਦਿਤੀ। ਫੇਰ ਮੁਹੰਮਦ ਗੋਰੀ ਦੇ ਪਾਸ ਦਿੱਲੀ ਰਿਹਾ। ਜਦ ਸ਼ਾਹ ਮੁਹੰਮਦ ਗੋਰੀ ਆਪਣੇ ਵਤਨ ਨੂੰ ਵਾਪਸ ਹੋਇਆ ਤਦ ਇਸ ਨੇ ਬਠਿੰਡੇ ਪਹੁੰਚ ਕੇ ਜਮਨਾ ਤੋਂ ਲੈਕੇ ਸਤਲੁਜ ਦਰਯਾ ਤਕ ਦਾ ਸਾਰਾ ਲੱਖੀ ਜੰਗਲ ਦਾ ਇਲਾਕਾ ਹੇਮ ਹੇਲ ਨੂੰ ਦੇ ਦਿੱਤਾ। ਹੇਮ ਹੇਲ ਨੇ ਹਿਸਾਰ ਵਿਖੇ ਰਾਜਧਾਨੀ ਸਥਾਪਤ ਕਰਕੇ ਇਸ ਜਗ੍ਹਾ ਸੰਮਤ ੧੨੫੭ ਬਿਕਰਮੀ ਵਿਚ ਇਕ ਬੜਾ ਜੰਗੀ ਕਿਲਾ ਬਣਵਾਇਆ। ਆਪਣਾ ਸ਼ਾਹੀ ਪਦ ਰਾਇ ਨਿਯਤ ਕੀਤਾ। ਸੰਮਤ ੧੨੭੧ ਬਿ: ਵਿਚ ਰਾਓ ਹੇਮ ਹੇਲ ਕਾਲ ਵੱਸ ਹੋ ਗਿਆ।

## ਰਾਓ ਜੂਧੰਰ

ਰਾਇ ਹੇਮ ਹੇਲ ਮਗਰੋਂ ਇਸ ਦਾ ਬੇਟਾ ਜੂੰਧਰ ਬੜੀ ਧੂਮ ਧਾਮ ਨਾਲ ਹਿਸਾਰ ਵਿਖੇ ਗੱਦੀ ਤੇ ਬੈਠਣ ਸਮੇਂ ਰਿਆਸਤ ਜੈਸਲਮੇਰ ਨਰਵਰ

‡ ਵੇਖੋ ਤਾਰੀਖ ਟਾਡਸਤਾਨ ਸਫਾ ੧੪੮੨।

ਸਿਰਮੌਰ* ਵਲੋਂ ਬਜ਼ੁਰਗੀ ਦੀਆਂ ਰਸਮਾਂ ਪਹੁੰਚੀਆਂ। ਰਿਆਇਆ ਨੇ ਨਜ਼ਰਾਨੇ ਪੇਸ਼ ਕੀਤੇ। ਦਿੱਲੀ ਦਰਬਾਰ ਨੇ ਰਾਓ ਜੂੰਧਰ ਪਾਸੋਂ ਖਿਰਾਜ ਮੰਗਿਆ। ਇਸ ਨੇ ਖਿਰਾਜ ਦੇਣੋ ਇਨਕਾਰ ਕਰ ਦਿੱਤਾ। ਖਿਰਾਜ ਦੀ ਵਸੂਲੀ ਲਈ ਦਿੱਲੀਓ ਸ਼ਾਹੀ ਫੌਜ ਚੜ੍ਹਕੇ ਆਈ। ਰਾਇ ਜੂੰਧਰ ਨੇ ਬਹਾਦਰੀ ਨਾਲ ਮੁਕਾਬਲਾ ਕਰਕੇ ਇਸ ਫੌਜ ਨੂੰ ਪਿੱਛੇ ਮੋੜ ਦਿੱਤਾ। ਰਾਇ ਜੂੰਧਰ ਦੀ ਬਹਾਦਰੀ ਵੇਖਕੇ ਲੱਖੀ ਜੰਗਲ ਦੀਆਂ ਕੁੱਲ ਕੌਮਾਂ ਇਸ ਤੋਂ ਡਰਨ ਲੱਗ ਪਈਆਂ। ਇਕ ਵਾਰੀ ਪਰਵਾਰ ਦੇ ਲੋਕ ਰਾਇ ਜੂੰਧਰ ਨੂੰ ਧੋਖੇ ਨਾਲ ਫਸਾਉਣ ਲਈ ਦਿੱਲੀ ਲੈ ਗਏ। ਇਥੋਂ ਰਾਇ ਜੂੰਧਰ ਬਚ ਕੇ ਨਿਕਲ ਗਿਆ। ਜਿਨ੍ਹਾਂ ਦਿਨਾਂ ਵਿਚ ਰਾਇ ਜੂੰਧਰ ਹਕੂਮਤ ਕਰਦਾ ਸੀ ਇਨ੍ਹਾਂ ਦਿਨਾਂ ਵਿਚ ਇਸ ਦੀ ਰਿਆਸਤ ਵਿਚ ਭਿਆਨਕ ਬੀਆਬਾਨ ਜੰਗਲ ਪਿਆ ਸੀ। ਕਿਤੇ ਕਿਤੇ ਅਬਾਦੀ ਸੀ। ਇਕ ਵਾਰੀ ਰਾਓ ਜੂੰਧਰ ਸ਼ਿਕਾਰ ਨੂੰ ਗਿਆ ਦੂਰ ਤਕ ਨਿਕਲ ਗਿਆ। ਇਸ ਨੂੰ ਜੰਗਲ ਵਿਚ ਰਾਤ ਪੈ ਗਈ ਇਥੇ ਇਹ ਸਰਦੀ ਨਾਲ ਬਿਮਾਰ ਹੋ ਗਿਆ। ਦਿਨ ਚੜ੍ਹੇ ਇਕ ਸੋਹੀਆ ਕੌਮ ਦਾ ਠਾਕਰ ਸ਼ਿਕਾਰ ਖੇਡਦਾ ਇਥੇ ਪਹੁੰਚ ਗਿਆ। ਇਹ ਠਾਕਰ ਰਾਇ ਜੂੰਧਰ ਨੂੰ ਆਪਣੇ ਘਰ ਲੈ ਗਿਆ। ਇਸ ਨੇ ਰਾਇ ਸਾਹਿਬ ਦਾ ਇਲਾਜ ਕੀਤਾ। ਰਾਓ ਜੂੰਧਰ ਕਈ ਦਿਨ ਠਾਕਰ ਦੇ ਘਰ ਰਿਹਾ। ਏਥੇ ਇਸ ਨੇ ਠਾਕਰ ਦੀ ਬੇਟੀ ਨਾਲ ਗੰਧਰਵ ਵਿਆਹ ਕੀਤਾ। ਇਸ ਜਗ੍ਹਾ ਤੋਂ ਨਵੀਂ ਰਾਣੀ ਨੂੰ ਨਾਲ ਲੈਕੇ ਰਾਓ ਹਿਸਾਰ ਪਹੁੰਚਿਆ। ਰਾਓ ਜੂੰਧਰ ਦੇ ਘਰ ਸ਼ਿਕਾਰ ਵਾਲੀ ਰਾਣੀ ਦੇ ਪੇਟੋਂ ਬਿਟੇ ਰਾਓ ਨਾਮੀ ਪੁਤਰ ਜੰਮਿਆ। ਰਾਇ ਜੂੰਧਰ ਸੰਮਤ ੧੩੨੬ ਬਿ: ਹਿਸਾਰ ਵਿਖੇ ਗੁਜ਼ਰ ਗਿਆ। ਰਾਇ ਜੂੰਧਰ ਦੇ ਇੱਕੀ ਬੇਟੇ ਸਨ। ਇਨ੍ਹਾਂ ਦੀਆਂ ਇੱਕੀ ਮੂੰਹੀਆ ਮਸ਼ਹੂਰ ਹਨ ਜਿਨ੍ਹਾਂ ਮੂੰਹੀਆਂ ਦੀ ਬਾਬਤ ਸਾਨੂੰ ਕੁਝ ਪਤਾ ਲਗਿਆ ਹੈ ਇਹ ਜ਼ਿਕਰ ਅਸੀਂ ਸੈਂਸੀ ਡੂੰਮਾਂ ਦੀਆਂ ਜ਼ਬਾਨਾਂ ਦੇ ਅਧਾਰ ਤੇ ਕਰਦੇ ਹਾਂ:- (੧) ਬਿਟੇ ਰਾਓ। ਇਹ ਗੱਦੀ ਨਸ਼ੀਨ ਸੀ, (੨) ਅੱਚਬ। ਇਸ ਦੀ ਔਲਾਦ ਨੇਬਾਂ ਦੀ ਮੂੰਹੀ ਹੈ, (੩) ਲੱਖਾ। ਇਸ ਦੀ ਔਲਾਦ ਰਾਜਪੂਤਾਨੇ ਵਿਚ ਵਸਦੀ ਹੈ। ਪੋਗਲ ਦੇ ਭੱਟੀ ਰਈਸ ਇਨ੍ਹਾਂ ਵਿਚੋਂ ਹਨ, (੪) ਸੇਲਬਾਹਨ। ਇਸ ਦੀ ਸੰਤਾਨ ਸੈਂਸੀ ਗੋਤ ਦੇ ਲੋਕ ਹਨ। (੫) ਭੋਰੇ। ਇਸ ਦੀ ਔਲਾਦ ਭੋਰੇ ਭਾਈ ਹਨ। ਇਸ ਮੂੰਹੀ ਦੇ ਲੋਕ ਮੁਸਲਮਾਨ ਬਣ ਗਏ ਸਨ। ਇਨ੍ਹਾਂ ਵਿਚੋਂ ਸਰਸੇ ਵਾਲੇ ਨਵਾਬ ਮਸ਼ਹੂਰ ਰਈਸ ਹੋਏ ਹਨ। ਇਨ੍ਹਾਂ ਦਾ ਜ਼ਿਕਰ ਅਗੇ

* ਆਈਨਾ ਬੈਰਾੜ ਬੰਸ।

ਕਈ ਥਾਈਂ ਆਵੇਗਾ, (੬) ਰਾਇ। ਇਸ ਦੀ ਔਲਾਦ ਰਾਇਕੇ ਲੋਕ ਹਨ। ਰਾਇ ਦਾ ਬੇਟਾ ਤੁਲਸੀ ਦਾਸ ਜੇਸਲਮੇਰ* ਵਿਚੋਂ ਆਕੇ ਮੋਕਲ ਨਗਰ, ਜਿਸ ਦਾ ਨਾਂ ਅਜ ਕਲ ਫਰੀਦਕੋਟ ਹੈ, ਆਬਾਦ ਹੋਇਆ ਸੀ। ਇਹ ਮੁਸਲਮਾਨ ਬਣ ਗਿਆ ਸੀ। ਇਸ ਦੀ ਔਲਾਦ ਨੇ ਮਾਲਵੇ ਵਿਖੇ ਇਕ ਰਾਇਕੋਟ ਨਾਮੀ ਰਿਆਸਤ ਕਾਈਮ ਕੀਤੀ। ਇਸ ਰਿਆਸਤ ਵਿਚ ਅਠਾਰ੍ਹਵੀਂ ਸਦੀ ਈ: ਵਿਚ ਰਾਇਕੋਟ, ਤਲਵੰਡੀ, ਜੰਡਿਆਲਾ, ਬੰਦੋਵਾਲ, ਲੁਧਿਆਣਾ, ਬੱਜੀਆਂ ਆਦਿਕ ਇਲਾਕੇ ਸ਼ਾਮਲ ਸਨ। ਇਸ ਖ਼ਾਨਦਾਨ ਵਿਚੋਂ ਰਾਇ ਕਲ੍ਹਾ ਗੁਰੂ ਗੋਬਿੰਦ ਸਿੰਘ ਜੀ ਦਾ ਮਸ਼ਹੂਰ ਸਿੱਖ ਹੋਇਆ ਹੈ। ਰਿਆਸਤ ਰਾਇਕੋਟ ਨੂੰ ਸੰਨ ੧੮੦੬ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜ਼ਬਤ ਕਰਕੇ ਸਿੱਖ ਰਈਸਾਂ ਨੂੰ ਵੰਡ ਦਿੱਤੀ ਸੀ। ਥੋੜ੍ਹੇ ਜਿਹੇ ਪਿੰਡ ਰਾਇਕਿਆਂ ਮੁਸਲਮਾਨ ਰਈਸਾਂ ਪਾਸ ਰਹਿ ਗਏ ਸਨ। ਸੰਨ ੧੯੪੭ ਦੇ ਫਸਾਦਾਂ ਵੇਲੇ ਰਾਇਕੇ ਲੋਕ ਪਾਕਿਸਤਾਨ ਨੂੰ ਚਲੇ ਗਏ ਹਨ, (੭) ਮੰਝ—ਇਸ ਦੀ ਔਲਾਦ ਮੰਝ ਰਾਜਪੂਤ ਹਨ। ਇਹ ਲੋਕ ਵੀ ਮੁਸਲਮਾਨ ਬਣ ਗਏ ਸਨ। ਇਹ ਇਲਾਕੇ ਤਿਹਾੜੇ ਉੱਤੇ ਬਹੁਤ ਚਿਰ ਹਕੂਮਤ ਕਰਦੇ ਰਹੇ ਹਨ। ਇਨ੍ਹਾਂ ਵਿਚੋਂ ਨਵਾਬ ਈਸੇ ਖਾਂ ਮਸ਼ਹੂਰ ਰਈਸ ਹੋਇਆ ਹੈ, (੮) ਨੀਹਪਾਲ—ਇਸ ਦੀ ਔਲਾਦ ਨੀਹਪਾਲ ਤੇ ਡੋਗਰ ਹਨ। ਇਨ੍ਹਾਂ ਦੇ ਰਿਹਾਊ ਡਸਕਾ ਮਸ਼ਹੂਰ ਪਿੰਡ ਸਨ। ਇਹ ਵੀ ਪਾਕਿਸਤਾਨ ਚਲੇ ਗਏ ਸਨ, (੯) ਰੰਧਾਵਾ-ਇਸ ਦੀ ਔਲਾਦ ਰੰਧਾਵੇ ਜੱਟ ਹਨ। ਇਨ੍ਹਾਂ ਵਿਚੋਂ ਭਾਈ ਅਜਿੱਤਾ ਰੰਧਾਵਾ ਗੁਰੂ ਨਾਨਕ ਸਾਹਿਬ ਦਾ ਮਸ਼ਹੂਰ ਸਿੱਖ ਹੋਇਆ ਹੈ। ਇਸ ਵੇਲੇ ਭੀ ਰੰਧਾਵੇ ਲੋਕ ਚੰਗੇ ਮਸ਼ਹੂਰ ਹਨ, (੧੦) ਵਿਰਕ-ਇਸ ਦੀ ਔਲਾਦ ਵਿਰਕ ਜੱਟ ਹਨ। ਇਹ ਲੋਕ ਬੜੇ ਬਹਾਦਰ ਜੋਧੇ ਹਨ। ਇਨ੍ਹਾਂ ਵਿਚੋਂ ਅਠਾਰ੍ਹਵੀਂ ਸਦੀ ਬਿਕ੍ਰਮੀ ਵਿਚ ਨਵਾਬ ਕਪੂਰ ਸਿੰਘ ਜੀ ਸਿੱਖਾਂ ਦੇ ਸ਼੍ਰੋਮਣੀ ਜਥੇਦਾਰ ਹੋਏ ਹਨ। ਇਨ੍ਹਾਂ ਵਿਚੋਂ ਸਿੰਘ ਪੁਰੀਏ ਮਸ਼ਹੂਰ ਸਰਦਾਰ ਹਨ। ਇਨ੍ਹਾਂ ਦੇ ਘਨੌਲੀ ਮਨੌਲੀ ਮਸ਼ਹੂਰ ਨਗਰ ਹਨ, (੧੧) ਛੀਨਾ—ਇਸ ਦੀ ਔਲਾਦ ਛੀਨੇ ਲੋਕ ਹਨ। ਇਹ ਲੋਕ ਮਾਝੇ ਵਿਚ ਜ਼ਿਆਦਾ ਵਸਦੇ ਹਨ। ਇਨ੍ਹਾਂ ਵਿਚ ਭਾਈ ਬਿਧੀ ਚੰਦ ਮਸ਼ਹੂਰ ਬਹਾਦਰ ਜੋਧਾ ਹੋਇਆ ਹੈ, (੧੨) ਭਾਠਲ-ਇਸ ਦੀ

* ਵੇਖੋ ਰਾਜਸਤਾਨ ਪੰਜਾਬ ਤਾਰੀਖ ਪਟਿਆਲਾ ਸਫਾ ੧੬।

ਔਲਾਦ ਭਾਠਲ ਲੋਕ ਹਨ, (੧੩) ਸ਼ਿਵ—ਇਸ ਦੀ ਔਲਾਦ ਸ਼ਿਵੀਏ ਜੱਟ ਹਨ ।

## ਰਾਓ ਬਟੇ ਰਾਇ

ਇਹ ਰਾਓ ਜੂੰਧਰ ਦਾ ਬੜਾ ਬਹਾਦੁਰ ਬੇਟਾ ਸੀ । ਇਸ ਨੇ ਘੱਗਰ ਨਦੀ ਦੇ ਕਿਨਾਰੇ ਕਈ ਸ਼ੇਰ ਮਾਰੇ ਧਨ । ਤਾਰੀਖ ਆਈਨਾ ਬੈਰਾੜ ਬੰਸ ਵਿਚ ਲਿਖਿਆ ਹੈ ਕਿ ਬਟੇ ਰਾਓ ਨੇ ਵੀਹ ਮੁਹਿੰਮਾ ਫਤਿਹ ਕੀਤੀਆਂ ਸਨ । ਬਟੇ ਰਾਇ ਸੰਮਤ ੧੩੪੮ ਬਿ: ਵਿਚ ਹਿਸਾਰ ਵਿਖੇ ਕਾਲ ਵੱਸ ਹੋ ਗਿਆ ।

## ਰਾਓ ਮੰਗਲ ਦੀ ਖ਼ਾਨਦਾਨ ਗੌਰੀਆ ਦੇ ਖ਼ਿਲਾਫ ਬਗ਼ਾਵਤ

ਬਟੇ ਰਾਇ ਮਗਰੋਂ ਇਸ ਦਾ ਬੇਟਾ ਮੰਗਲ ਹਿਸਾਰ ਵਿਖੇ ਗੱਦੀ ਤੇ ਬੈਠਾ । ਇਸ ਨੇਂ ਗੱਦੀ ਤੇ ਬੈਠਣ ਸਾਰ ਜੈਸਲਮੇਰ ਦੇ ਰਾਵਲ ਜੋਤਸ਼ੀ ਨਾਲ ਮਿਲ ਕੇ ਦਿੱਲੀ ਦੇ ਹੁਕਮਰਾਨ ਗੌਰੀਆ ਦੇ ਖ਼ਿਲਾਫ ਬਗ਼ਾਵਤ ਕੀਤੀ । ਇਸ ਵੇਲੇ ਦੇ ਬਾਦਸ਼ਾਹ ਗੋਰੀਏ ਨੇ ਇਸ ਬਗਾਵਤ ਨੂੰ ਖ਼ਤਮ ਕਰਨ ਲਈ ਜੈਸਲਮੇਰ ਤੇ ਹਮਲਾ ਕੀਤਾ । ਜੈਸਲਮੇਰ ਵਿਖੇ ਬੜੀ ਭਾਰੀ ਲੜਾਈ ਹੋਈ । ਇਸ ਲੜਾਈ ਵਿਚ ਰਾਇ ਮੰਗਲ ਮਾਰਿਆ ਗਿਆ ।

## ਰਾਇ ਅਨੰਦ

ਰਾਇ ਮੰਗਲ ਦੇ ਮਗਰੋਂ ਇਸ ਦਾ ਬੇਟਾ ਅਨੰਦ ਗੱਦੀ ਤੇ ਬੈਠਾ । ਇਸ ਨੇ ਹਿਸਾਰ ਦੀ ਥਾਂ ਬਠਿੰਡੇ ਰਾਜਧਾਨੀ ਸਥਾਪਤ ਕੀਤੀ । ਇਹ ਵੀ ਆਪਣੇ ਪਿਤਾ ਵਾਂਗੂੰ ਦਿੱਲੀ ਦੇ ਬਾਦਸ਼ਾਹਾਂ ਨਾਲ ਲੜਦਾ ਭਿੜਦਾ ਰਿਹਾ । ਤਾਰੀਖ਼ ਆਈਨਾ ਬੈਰਾੜ ਬੰਸ ਵਿਚ ਲਿਖਿਆ ਹੈ ਕਿ ਰਾਇ ਅਨੰਦ ਚਾਰ ਸਾਲ ਬਠਿੰਡੇ ਦੇ ਕਿਲੇ ਵਿਚ ਸ਼ਾਹੀ ਲਸ਼ਕਰ ਨਾਲ ਲੜਦਾ ਰਿਹਾ ਹੈ । ਰਾਇ ਅਨੰਦ ਵੀ ਸ਼ਾਹੀ ਫੌਜ ਨਾਲ ਲੜਦਾ ਹੀ ਸ਼ਹੀਦ ਹੋ ਗਿਆ ।

## ਜੱਟਾਂ ਨਾਲ ਮਿਲਣ ਵਾਲਾ ਰਾਇ ਖੀਵਾ

ਰਾਇ ਅਨੰਦ ਦੇ ਮਗਰੋਂ ਇਸ ਦਾ ਬੇਟਾ ਖੀਵਾ ਬਠਿੰਡੇ ਵਿਖੇ ਗੱਦੀ ਤੇ ਬੈਠਾ । ਇਸ ਨੇ ਦਿੱਲੀ ਦੇ ਬਾਦਸ਼ਾਹ ਨਾਲ ਕੋਈ ਲੜਾਈ ਨਹੀਂ ਕੀਤੀ । ਇਸ ਨੇ ਰਾਜਪੂਤਾਂ ਦੀ ਕੁਲ ਰੀਤੀ ਭੰਨ ਕੇ ਲੱਧੂਕੋਟ ਪਿੰਡ ਦੇ ਬੀਰੇ ਜੱਟ ਦੀ ਬੇਟੀ ਸੱਦੀ ਨਾਲ ਵਿਆਹ ਕੀਤਾ । ਜੱਟਾਂ ਦੇ ਘਰ ਵਿਆਹ ਕਰਾਉਣ ਤੇ ਇਸ ਰਾਜਪੂਤ ਭਾਈਚਾਰੇ ਨੇ ਇਸ ਪੁਰ ਕੁਲ-ਰੀਤੀ ਭੰਨਣ ਦਾ ਦੋਸ਼

ਲਾਕੇ ਇਸ ਨੂੰ ਖੀਵੇ ਖੋਟ ਨਾਮ ਨਾਲ ਪੁਕਾਰ ਕੇ ਇਸ ਦਾ ਭਾਈਚਾਰੇ ਚੋਂ ਬਾਈਕਾਟ ਕਰ ਦਿਤਾ । ਰਾਇ ਖੀਵਾ ਆਪਣੇ ਭਾਈਚਾਰੇ ਦਾ ਬਾਈਕਾਟ ਮਨਜ਼ੂਰ ਕਰ ਕੇ ਜੱਟਾਂ ਨਾਲ ਮਿਲ ਗਿਆ । ਉਸ ਵੇਲੇ ਜੱਟਾਂ ਨੂੰ ਘਟੀਆ ਸਮਝਿਆ ਜਾਂਦਾ ਸੀ ।

## ਰਾਓ ਖੀਵੇ ਦੇ ਘਰ ਸਿੱਧ ਗੋਤ ਦੇ ਬਾਨੀ 'ਸਿੱਧੂ' ਦੀ ਪੈਦਾਇਸ਼

ਰਾਓ ਖੀਵੇ ਦੇ ਘਰ ਜੱਟੀ ਰਾਣੀ ਦੇ ਪੇਟੋਂ (ਸਿੱਧੂ ਗੋਤ ਦਾ ਬਾਨੀ) ਸਿੱਧੂ ਜੰਮਿਆਂ । ਰਾਓ ਖੀਵੇ ਦੀਆਂ ਰਾਜਪੂਤ-ਰਾਣੀਆਂ ਨੇ ਦਾਈ ਨੂੰ ਲੋਭ ਦੇਕੇ ਇਸ ਜੰਮਦੇ ਲੜਕੇ ਨੂੰ ਬਾਹਰ ਖੁਸ਼ਕ* ਨਾਲੇ ਵਿਚ ਸੁਟਾ ਦਿਤਾ । ਇਸ ਜਗ੍ਹਾ ਤੋਂ ਇਕ ਬਿੰਗੜ† ਨਾਮੇ ਮੋਚੀ ਸਿੱਧੂ ਨੂੰ ਚੁੱਕ ਲਿਆ ਇਆ । ਇਸ ਸਾਰੀ ਗੱਲ ਦਾ ਭੇਦ ਰਾਓ ਖੀਵੇ ਦੇ ਪਾਸ ਖੁੱਲ੍ਹ ਗਿਆ । ਰਾਓ ਖੀਵੇ ਨੇ ਆਪਣੇ ਲੜਕੇ ਨੂੰ ਬਿੰਘੜ ਮੋਚੀ ਦੇ ਘਰੋਂ ਮੰਗਵਾ ਲਿਆ । ਇਸ ਨੂੰ ਸ਼ੁਧ ਕਰਕੇ ਇਸ ਦਾ ਨਾਮ ਸਿੱਧੂ ਰਾਓ ਰਖਿਆ । ਰਾਓ ਖੀਵੇ ਨੇ ਇਸ ਆਪਣੇ ਬੇਟੇ ਨੂੰ ਗਿੱਲ‡ ਜੱਟਾਂ ਦੇ ਵਿਆਹਿਆ । ਰਾਓ ਖੀਵਾ ਸੰਮਤ ੧੩੭੦ ਬਿਕਰਮੀ ਵਿਚ ਬਠਿੰਡੇ ਵਿਖੇ ਕਾਲ ਵੱਸ ਹੋ ਗਿਆ ।

## ਸਿੱਧੂ ਦੇ ਨਾਮ ਤੇ ਸਿੱਧੂ ਗੋਤ ਕਾਇਮ ਹੋਣਾ

ਸਿੱਧੂ ਰਾਇ ਆਪਣੇ ਪਿਤਾ ਰਾਇ ਖੀਵੇ ਦੇ ਗੁਜ਼ਰਨ ਮਗਰੋਂ ਬਠਿੰਡੇ ਵਿਖੇ ਗੱਦੀ ਤੇ ਬੈਠਾ । ਭਟਿਨੇਰ ਵਾਲ਼ੇ ਭੱਟੀ ਰਾਜਪੂਤਾਂ ਨੇ ਸਿੱਧੂ ਨੂੰ ਜੱਚ ੨ ਕਹਿਕੇ ਇਸ ਦਾ ਕਾਫ਼ੀ ਨੁਕਸਾਨ ਕੀਤਾ । ਸਿੱਧੂ ਰਾਇ ਮੁਕੰਮਲ ਤੌਰ ਪੁਰ ਜੱਟਾਂ ਨਾਲ ਰਲ ਗਿਆ । ਇਸ ਦੇ ਨਾਮ ਤੇ ਸਿੱਧੂ ਗੋਤ ਕਾਇਮ ਹੋ ਗਿਆ । ਸਿੱਧੂ ਆਪਣੇ ਨਾਮ ਤੇ ਸਿੱਧੂ ਗੋਤ ਕਾਇਮ ਕਰਕੇ ਬਾਦਸ਼ਾਹ ਮੁਹੰਮਦ ਤੁਗ਼ਲਕ ਦੇ ਅਹਿਦ ਵਿਚ ਕਾਲ ਵੱਸ ਹੋ ਗਿਆ ।

## ਰਾਓ ਸਿੱਧੂ ਦੇ ਬੇਟੇ

ਰਾਓ ਸਿੱਧੂ ਦੇ ਚਾਰ ਬੇਟੇ ਸਨ । (੧) ਦਾਹੜ । ਇਸ ਦੀ ਔਲਾਦ ਭਲੇਰੀਏ ਸਿੱਧੂ ਭਾਈਕੇ ਲੋਕ ਹਨ, (੨) ਭੂਰ । ਇਸ ਦੀ ਔਲਾਦ ਬੈਰਾੜ ਤੇ ਹਰੀਕੇ ਸਿੱਧੂ ਹਨ, (੩) ਸੂਰਜ । ਇਸ ਦੀ ਔਲਾਦ ਮਿਹਰ ਮੀਏਂ ਸਿੱਧੂ ਹਨ, (੪) ਰੂਪ । ਇਸ ਦੀ ਔਲਾਦ ਮੁੱਥੀ ਤੇ ਪੀਰਕੇ ਸਿੱਧੂ ਹਨ ।

* ਵੇਖੋ ਤ੍ਵਾਰੀਖ ਰਾਜਗਾਨ ਪੰਜਾਬ ਸਫ਼ਾ ੧੩ ।
† ਵੇਖੋ ਤ੍ਵਾਰੀਖ ਰਾਜ ਖਾਲਸਾ ਗੁ: ਸਫ਼ਾ ੧੨੪ ।
‡ ਵੇਖੋ ਤ੍ਵਾਰੀਖ ਆਈਨਾ ਬੈਰਾੜ ਬੰਸ ਸਫ਼ਾ ੩੯ ।

## ਸਿੱਧੂ ਦੇ ਬੇਟਿਆਂ ਦਾ ਬਠਿੰਡੇ ਵਿਚੋਂ ਨਿਕਾਲਾ

ਸਿੱਧੂ ਦੇ ਮਗਰੋਂ ਸਿੱਧੂ ਦੇ ਬੇਟਿਆਂ ਨੂੰ ਰਾਣਾ ਮੱਲ ਭੱਟੀ* ਭਟਿਨੇਰ ਵਾਲੇ ਨੇ ਬਾਦਸ਼ਾਹ ਗਿਆਸ ਦੀਨ ਤੁਗਲਕ ਦੀ ਸ਼ਹਿ ਤੇ ਸਿੱਧੂ ਦੇ ਬੇਟਿਆਂ ਨੂੰ ਬਠਿੰਡੇ ਵਿਚੋਂ ਕੱਢ ਦਿਤਾ। ਸਿੱਧੂ ਦੇ ਬੇਟੇ ਬਠਿੰਡੇ ਵਿਚੋਂ ਨਿਕਲ ਕੇ ਫੱਖਰ ਸਰ ਥੇਹੜੀ ਲੱਧੂਕੋਟ ਭਾਟੇ ਆਦਿਕ ਥਾਵਾਂ ਵਿਚ ਆਬਾਦ ਹੋ ਗਏ। ਸਿੱਧੂ ਦੀ ਔਲਾਦ ਦਾ ਕਈ ਪੁਸ਼ਤਾਂ ਤੀਕ ਕੋਈ ਰਾਜਸੀ ਤਾਰੀਖੀ ਕਾਰਨਾਮਾ ਨਹੀਂ ਲਭਦਾ।

## ਸਿੱਧੂ ਤਿਲਕ ਰਾਇ

ਸਿੱਧੂ ਦਾ ਪੜੋਤਰਾ ਤਿਲਕ ਰਾਇ ਬੜਾ ਮਸ਼ਹੂਰ ਸਿੱਧ ਹੋਇਆ। ਇਹ ਛੋਟੀ ਉਮਰ ਵਿਚ ਹੀ ਤਪੀਸ਼ਰ ਬਣ ਗਿਆ ਸੀ। ਇਸ ਨੂੰ ਬਠਿੰਡੇ ਦੇ ਨਜ਼ਦੀਕ ਤਪ ਕਰਦੇ ਨੂੰ ਭੱਟੀ ਰਾਜਪੂਤਾਂ ਨੇ ਮਾਰ ਦਿਤਾ ਸੀ। ਸਿੱਧੂ ਲੋਕ ਇਸ ਦੀ ਬੜੀ ਮੰਨਤ ਪੂਜਾ ਕਰਦੇ ਹਨ। ਮਹਾਰਾਜ ਦੇ ਮਹਿੰਮੇ ਸਰਜੇ ਪਿੰਡ ਵਿਚ ਸਿੱਧ ਤਿਲਕ ਰਾਇ ਦੇ ਨਾਮ ਪੁਰ ਪੂਜਨੀਕ ਅਸਥਾਨ ਬਣੇ ਹੋਏ ਹਨ।

## ਰਾਓ ਬੈਰਾੜ

ਹੁਣ ਅਸੀਂ ਰਾਇ ਬੈਰਾੜ ਦਾ ਹਾਲ ਲਿਖਦੇ ਹਾਂ, ਜਿਸ ਦੇ ਨਾਮ ਤੇ ਬੈਰਾੜ ਕੌਮ ਮਸ਼ਹੂਰ ਹੈ। ਇਹ ਮਹਾਂ ਬਲੀ ਜੋਧਾ ਸਿੱਧੂ ਤੋਂ ੧੦ ਪੁਸ਼ਤਾਂ ਮਗਰੋਂ ਸਰਦਾਰ ਹਮੀਰੇ ਦੇ ਘਰ ਪੰਦਰ੍ਹਵੀਂ ਸਦੀ ਬਿਕਰਮੀ ਵਿਚ ਸਤਿਲੁਜ ਦਰਯਾ ਦੇ ਕਿਨਾਰੇ ਭਾਟੇ ਨਗਰ ਵਿਖੇ ਪੈਦਾ ਹੋਇਆ। ਇਸ ਨੇ ਆਪਣੀ ਤਾਕਤ ਦੇ ਕ੍ਰਿਸ਼ਮੇ ਵਿਖਾ ਕੇ ਦੇਸ ਦੇ ਬਹੁਤ ਸਾਰੇ ਜੋਧਿਆਂ ਨੂੰ ਆਪਣੇ ਮਗਰ ਲਾ ਲਿਆ। ਬੈਰਾੜ ਬਹਾਦਰ ਆਪਣੀ ਤਾਕਤ ਵਧਾ ਕੇ ਆਪਣੀ ਜੱਦੀ ਰਾਜਧਾਨੀ ਬਠਿੰਡੇ ਨੂੰ ਲੈਣ ਦੀ ਤਿਆਰੀ ਕਰਨ ਲਗ ਪਿਆ। ਜਦ ਸੰਨ ੧੩੯੯ ਈ: ਵਿਚ ਅਮੀਰ ਤੈਮੂਰ ਨੇ ਭਟਿਨੇਰ ਤੇ ਹਮਲਾ ਕਰਕੇ ਭਟਿਨੇਰੀਏ ਭੱਟੀਆਂ ਨੂੰ ਅਤਿਯੰਤ ਕਮਜ਼ੋਰ ਕਰ ਦਿਤਾ ਤਦ ਬੈਰਾੜ ਨੇ ਇਸ ਵੇਲੇ ਨੂੰ ਗਨੀਮਤ ਸਮਝ ਕੇ ਹਜ਼ਾਰਾਂ ਸਾਥੀਆਂ ਨੂੰ ਨਾਲ ਲੈਕੇ ਭਟਿਨੇਰ ਵਾਲੇ ਭੱਟੀਆਂ ਤੇ ਹਮਲਾ ਕਰ ਦਿਤਾ। ਜਿਸ ਤਰ੍ਹਾਂ ਸੰਨ ੧੦੦੮ ਈ: ਵਿਚ ਮਹਾਰਾਜੇ ਅਨੰਦ ਪਾਲ ਦੀਆਂ ਸਹਾਇਕ ਹਿੰਦੁਸਤਾਨ ਦੀਆਂ ਜੰਗਜੂ ਕੌਮਾਂ

---

* ਤਾਰੀਖ ਰਾਜ ਖਾਲਸਾ ਗੁਰਮੁਖੀ ਵਿਚ ਲਿਖਿਆ ਹੈ ਕਿ ਰਾਣਾ ਮੱਲ ਭੱਟੀ ਭਟਿਨੇਰ ਵਾਲੇ ਨੇ ਆਪਣੀ ਬੇਟੀ ਦਾ ਡੋਲਾ ਬਾਦਸ਼ਾਹ ਗਿਆਸ ਦੀਨ ਤੁਗਲਕ ਨੂੰ ਦਿਤਾ ਸੀ।

ਨੇ ਇਕੱਠੇ ਹੋਕੇ ਬਾਦਸ਼ਾਹ ਮਹਿਮੂਦ ਗਜ਼ਨਵੀ ਨੂੰ ਚਾਰ ਚੁਫੇਰਿਓਂ ਘੇਰ ਲਿਆ ਸੀ। ਇਸੇ ਤਰ੍ਹਾਂ ਲੱਖੀ ਜੰਗਲ ਵਿਚ ਫੱਖਸਰ ਸੇਹੜੀ ਦੇ ਮੈਦਾਨ ਵਿਖੇ ਭੱਟਿਨੇਰੀਏ ਭੱਟੀਆਂ ਦੀਆਂ ਮੱਦਮਗੀਰ ਵਰਾਹ ਛਤਰ ਸਾਲ, ਧਾਲੀਵਾਲ ਆਦਿਕ ਜੰਗਜੂ ਕੌਮਾਂ ਨੇ ਬੈਰਾੜਾਂ ਨੂੰ ਚਾਰ ਚੁਫੇਰਿਓਂ ਘੇਰ ਲਿਆ। ਦੋਹਾਂ ਤਰਫਾਂ ਤੋਂ ਘਿਰੇ ਹੋਏ ਬੈਰਾੜ ਜੱਥੇ ਨੇ ਜ਼ਰਾ ਭਰ ਵੀ ਹੌਸਲਾ ਨਾ ਹਾਰਿਆ। ਬੜੀ ਬਹਾਦਰੀ ਨਾਲ ਦੁਸ਼ਮਨ ਦਾ ਮੁਕਾਬਲਾ ਕੀਤਾ। ਕਈ ਦਿਨ ਬੜਾ ਕੱਟਾ-ਵੱਢੀ ਵਾਲੀ ਲੜਾਈ* ਹੋਈ। ਹਜ਼ਾਰਾਂ ਆਦਮੀ ਕਤਲ ਹੋ ਗਏ। ਅੰਤ ਭੱਟੀਆਂ ਨੂੰ ਭਾਜੜ ਪੈ ਗਈ। ਮੈਦਾਨ ਬੈਰਾੜ ਦੇ ਹੱਥ ਆਇਆ। ਬੈਰਾੜ ਨੇ ਭੱਟੀਆਂ ਨੂੰ ਹਾਰ ਦੇਕੇ ਆਪਣੀ ਜੱਦੀ ਰਿਆਸਤ ਦੀ ਰਾਜਧਾਨੀ ਬਠਿੰਡੇ ਉਤੇ ਕਬਜ਼ਾ ਕਰ ਲਿਆ। ਇਸ ਜਗ੍ਹਾ ਬੜਾ ਦਰਬਾਰ ਕਰਕੇ ਲੱਖੀ ਜੰਗਲ ਦੇ ਰਈਸਾਂ ਪਾਸੋਂ ਨਜ਼ਰਾਂ ਲਈਆਂ।

## ਬੈਰਾੜ ਤੇ ਭੱਟੀਆਂ ਦੀ ਲੜਾਈ ਦੇ ਗੀਤ

ਬੈਰਾੜਾਂ ਤੇ ਭੱਟੀਆਂ ਦੀ ਤ੍ਵਾਰੀਖੀ ਲੜਾਈ ਦੇ ਅਜ ਤੀਕ ਲੋਕੀ ਗੀਤ† ਗਾਉਂਦੇ ਹਨ। ਇਨ੍ਹਾਂ ਵਿਚੋਂ ਦੋ ਪੁਰਾਤਨ ਗੀਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ :—

## ਗੀਤ ਨੰ: ੧

ਗੱਜਣ ਸਿੱਧੂ ਰਾਵਲ ਵੇ, ਵੱਲ ਦੂਜੀ ਜੋਧੇ ਭੱਟੀ।
ਯੁਧ ਛਿੜਿਆ ਰਾਵਲ ਵੇ, ਸੈਨਾਂ ਦੋਹਾਂ ਦੱਲਾਂ ਦੀ ਜੁੱਟੀ।
ਵਲ ਭੱਟੀਆਂ ਰਾਵਲ ਵੇ, ਫੌਜਾਂ ਜੋਹੀਂ ਬੈਰਾਹੀਂ ਆਈਆਂ।
ਵਲ ਦੂਜੀ ਰਾਵਲ ਵੇ, ਸਿਰ ਧੜ ਦੀਆਂ ਬਾਜ਼ੀਆਂ ਲਾਈਆਂ।
ਜੋਧੇ ਮਰ ਗਏ ਰਾਵਲ ਵੇ, ਏਥੇ ਘੋੜੇ ਮਰੇ ਹਜ਼ਾਰਾਂ।
ਨਦ ਖੂਨ ਦਾ ਰਾਵਲ ਵੇ, ਮਾਰੇ ਵਿਚ ਥਲਾਂ ਦੇ ਦਾਹਰਾਂ।
ਵਿਚ ਜੰਗਲ ਰਾਵਲ ਵੇ, ਮਹਾਂ ਯੁਧ ਬੈਰਾੜ ਮਚਾਇਆ।
ਜੰਗ ਭਾਰਤ ਰਾਵਲ ਵੇ, ਅਜ ਨਜ਼ਰੀ ਲੋਕਾਂ ਆਇਆ।
ਅੰਤ ਭਾਜੜ ਰਾਵਲ ਵੇ, ਭੱਟੀਆਂ ਲੋਕਾਂ ਨੂੰ ਪਾਈ।
ਫਤਹਿ ਲਾੜੀ ਬਣ ਕੇ ਵੇ, ਸਿੱਧੂਆਂ ਦੇ ਚਰਨੀ ਢਾਈ।

* ਤਾਰੀਖ ਰਾਜਗਾਨ ਪੰਜਾਬ ਵਿਚ ਲਿਖਿਆ ਹੈ ਕਿ ਏਸ ਲੜਾਈ ਵਿਚ ਬੈਰਾੜ ਦੀ ਤਰਫ਼ ਦਾ ਦੋ ਹਜ਼ਾਰ ਆਦਮੀ ਕਤਲ ਹੋਇਆ ਸੀ ਤੇ (ਭੱਟੀ) ਰਾਜਪੂਤਾਂ ਦਾ ਏਦੂੰ ਜ਼ਿਆਦਾ।

† ਇਨ੍ਹਾਂ ਗੀਤਾਂ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਤਾਰੀਖ ਰਾਜ ਖਾਲਸਾ ਗਰਮੁਖੀ ਦੇ ਸਫੇ ੧੩੫ ਪੁਰ ਕੀਤਾ ਹੈ।

ਵਿਚ ਜੰਗਲ ਰਾਵਲ ਵੇ, ਅਜ ਝੰਡਾ ਸਿੱਧੂਆਂ ਝੂਲੇ ।
ਇਹ ਜੋਧੇ ਰਾਵਲ ਵੇ, ਖੀਵੇ ਰਾਜ ਦੇ ਦੂਲੇ ।

## ਗੀਤ ਨੰ: 2

ਸ਼ਹਿਰ ਲਧੋਏ ਜੰਗਲ ਧਰਤੀ, ਧੁੰਮਾਂ ਬੈਰਾੜ ਧੁੰਮਾਈਆਂ ਵੇ ।
ਅਗਿਓਂ ਟੱਕਰੇ ਭੱਟੀ ਜੋਧੇ, ਜੋ ਹਨ ਬੀਰ ਬਲਾਈਆਂ ਵੇ ।
ਵਲ ਭੱਟੀਆਂ ਰਾਜਪੂਤ ਬਹਾਦਰ, ਆਏ ਕਰ ਕਰ ਧਾਈਆਂ ਵੇ।
ਵੱਲ ਸਿੱਧੂਆਂ ਦੇ ਬੀਰ ਬ੍ਰਿਕਰੇ, ਪਹੁੰਚੇ ਕਰ ਤਕੜਾਈਆਂ ਵੇ।
ਸ਼ੇਰਾਂ ਵਾਂਗੂ ਗੱਜਣ ਜੋਧੇ, ਚਲਣ ਵਾਂਗੂ ਹਵਾਈਆਂ ਵੇ ।
ਘੋੜੇ ਮਰੇ ਸਵਾਰ ਹਜ਼ਾਰਾਂ, ਨਦੀਆਂ ਖ਼ੂਨ ਚਲਾਈਆਂ ਵੇ ।
ਅੰਤ ਬੈਰਾੜ ਨੇ ਸੈਨਾਂ ਭੱਟੀਆਂ, ਵਲ, ਭਟਿਨੇਰ ਭਜਾਈਆਂ ਵੇ।
ਜਿੱਤ ਬਠਿੰਡੇ ਨੂੰ ਸਿੱਧੂ ਜੋਧਿਆਂ, ਸ਼ਾਹੀ ਮਜਲਸਾਂ ਲਾਈਆਂ ਵੇ ।

## ਰਾਇ ਬੈਰਾੜ ਦਾ ਬਾਦਸ਼ਾਹ ਮਹਿਮੂਦ ਨਾਲ ਟਾਕਰਾ

ਰਾਇ ਬੈਰਾੜ ਨੇ ਬਠਿੰਡੇ ਤੇ ਕਬਜ਼ਾ ਕਰਕੇ ਬੀਦੋਵਾਲੀ* ਨਗਰ ਵਿਚ ਭੱਟੀ ਤੇ ਬੈਰਾੜਾਂ ਦੇ ਸਿਰ ਪੁਰ ਛਾਉਣੀ ਪਾ ਲਈ । ਭਟਿਨੇਰ ਵਾਲੇ ਭੱਟੀ ਰਈਸ ਬਾਦਸ਼ਾਹ ਮਹਿਮੂਦ ਤੁਗਲਕ ਨੂੰ (ਜੋ ਅਮੀਰ ਤੈਮੂਰ ਦਾ ਦਿੱਲੀਓਂ ਕੱਢਿਆ ਹੋਇਆ ਗੁਜਰਾਂ ਤੋਂ ਮੁੜਕੇ ਦੁਬਾਰਾ ਦਿਲੀ ਦੇ ਤਖਤ ਤੇ ਬੈਠਾ ਸੀ) ਆਪਣੀ ਪੁਰਾਣੀ ਰਿਸ਼ਤੇਦਾਰੀ† ਜਤਲਾ ਕੇ ਆਪਣੀ ਮਦਦ ਪੁਰ ਚੜ੍ਹਾ ਲਿਆਏ ਬਰਾੜ ਨੇ ਆਪਣੇ ਬਹੁਤ ਸਾਰੇ ਸਾਥੀਆਂ ਨੂੰ ਨਾਲ ਲੈਕੇ ਸਰਸੇ ਦੇ ਨਜ਼ਦੀਕ ਬਾਦਸ਼ਾਹ ਤੁਗਲਕ ਨਾਲ ਟਾਕਰਾ ਕੀਤਾ । ਦੋ ਦਿਨ ਲੜਾਈ ਹੋਈ । ਤੀਜੇ ਦਿਨ ਦਿੱਲੀ ਦੀ ਤਰਫੋਂ ਕੋਈ ਭੈਦਾਇਕ ਜ਼ਬਰ ਸੁਣ ਕੇ ਬਾਦਸ਼ਾਹ ਦਿਲੀ ਨੂੰ ਵਾਪਸ ਮੁੜ ਗਿਆ । ਬਾਦਸ਼ਾਹ ਦੇ ਵਾਪਸ ਚਲੇ ਜਾਣ ਮਗਰੋਂ ਰਾਇ ਬੈਰਾੜ ਨੇ ਆਪਣੇ ਦੁਸ਼ਮਨਾਂ ਨੂੰ ਬੇੜੀਆਂ ਵਾਂਗੂੰ ਹਲੂਣ ਕੇ ਜੰਡਾਂ ਵਾਂਗੂ ਛਾਂਗ ਸੁੱਟਿਆ । ਇਸ ਵੇਲੇ ਬੇਰਾੜ ਦਾ ਨਾਮ ਇਸ ਦੇਸ਼ ਵਿਚ ਹਊਆ ਬਣ ਗਿਆ । ਇਸ ਦਾ ਨਾਮ ਸੁਣਕੇ ਦੁਸ਼ਮਨ ਕੰਬ ਉਠਦੇ ਸਨ, ਤਾਰੀਖ ਰਾਜ ਖਾਲਸਾ ਗੁਰਮੁਖੀ ਵਿਚ ਲਿਖਿਆ ਹੈ ਕਿ ਬੈਰਾੜ (ਕਈ) ਬਾਦਸ਼ਾਹਾਂ ਨਾਲ ਲੜਦਾ ਰਿਹਾ । (ਵੇਖੋ ਤਾਰੀਖ ਰਾ: ਖਾਲਸਾ ਸਫਾ ੧੨੩)

---

* ਬੀਦੋਵਾਲੀ ਨਗਰ ਸੰਮਤ ੧੩੯੦ ਬਿਕ੍ਰਮੀ ਵਿਚ ਇਕ ਬੀਦੋ ਨਾਮੀ ਭੱਟੀ ਰਜਪੂਤ ਨੇ ਅਬਾਦ ਕੀਤਾ ਸੀ ।

† ਰਿਸ਼ਤੇਦਾਰੀ ਦੀ ਬਾਬਤ ਵੇਖੋ ਇਸੇ ਪੁਸਤਕ ਦਾ ਸਫਾ ੧੭ ।

ਰਾਇ ਬੈਰਾੜ ਆਪਣੇ ਨਾਮ ਦੀਆਂ ਧੁੰਮਾਂ ਪਾਕੇ ਸੰਮਤ ੧੪੭੨ ਬਿਕਰਮੀ ਵਿਚ ਬੀਦੋਵਾਲੀ ਨੱਗਰ ਵਿਖੇ ਕਾਲ ਵੱਸ ਹੋ ਗਿਆ।

## ਰਾਇ ਹਰੀ ਤੇ ਰਾਇ ਤਖ਼ਤ ਮੱਲ ਦਾ ਹਾਲ

ਲਖਬੀਰ ਦੀ ਸੰਤਾਨ ਵਿਚ ਰਾਇ ਹਰੀ ਜੀ ਬੜੀ ਮਸ਼ਹੂਰ ਹਸਤੀ ਵਾਲਾ ਹੋਇਆ ਹੈ। ਇਸ ਨੇ ਸੱਯਦਾ ਬਾਦਸ਼ਾਹੀ ਦੇ ਦਿਨਾਂ ਵਿਚ ਸਤਲੁਜ ਦਰਯਾ ਦੇ ਕਿਨਾਰੇ ਭਾਟੇ ਨਗਰ ਵਿਖੇ ਹਕੂਮਤ ਕੀਤੀ ਸੀ। ਹਰੀ ਕਾ ਪੱਤਣ ਏਸੇ ਦੇ ਨਾਮ ਪੁਰ ਮਸ਼ਹੂਰ ਹੈ। ਹਰੀ ਰਾਇ ਦਾ ਬੇਟਾ ਸਰਦਾਰ ਤਖ਼ਤ ਮੱਲ ਬੜਾ ਮਸ਼ਹੂਰ ਸਖੀ ਹੋਇਆ ਹੈ। ਇਸ ਨੇ ਆਪਣੀ ਲੜਕੀ ਦੇ ਵਿਆਹ ਨੂੰ ਛੇ ਮਹੀਨੇ ਬਰਾਤ ਰਖੀ ਸੀ। ਇਸ ਦੀ ਹਕੂਮਤ ਬਾਬਤ ਇਹ ਸ਼ੇਅਰ ਮਸ਼ਹੂਰ ਹੈ 'ਤਖ਼ਤ ਮਲ ਹਰੀ ਦਾ ਨੌਂ ਲੱਖ ਮਾਲ ਭਾਟੇ ਭਰੀ ਦਾ।' ਇਨ੍ਹਾਂ ਦੀ ਸੰਤਾਨ ਹਰੀ ਦੇ ਸਿੱਧੂ ਮਸ਼ਹੂਰ ਹਨ। ਇਹ ਸਤਿਲੁਜ ਦਰਯਾ ਦੇ ਕਿਨਾਰੇ ਸਰਦਾਰੀ ਕਰਦੇ ਰਹੇ ਹਨ। ਇਸ ਵੇਲੇ ਇਹ ਤਸੀਲ ਮੁਕਤਸਰ ਵਿਚ ਫੱਤਣ ਮੰਡੀਹਰ ਆਦਿਕ ਕਈ ਪਿੰਡਾਂ ਵਿਚ ਆਬਾਦ ਹਨ। ਪੈਪਸੂ ਦੀ ਤਹਿਸੀਲ ਧੂਰੀ ਵਿਚ ਇਨ੍ਹਾਂ ਦਾ ਸੇਖਾ ਪਿੰਡ ਮਸ਼ਹੂਰ ਹੈ।

## ਰਾਓ ਬੈਰਾੜ ਦੇ ਬੇਟਿਆਂ ਦਾ ਹਾਲ

ਸਹਿਸੀ ਡੂੰਮ ਤਾਂ ਰਾਇ ਬੈਰਾੜ ਦੇ ਕਈ ਬੇਟੇ ਦਸਦੇ ਹਨ। ਇਨ੍ਹਾਂ 'ਚੋਂ ਰਾਓ ਪੌੜ ਤੇ ਰਾਓ ਦੂਲਾ ਦੋ ਮਸ਼ਹੂਰ ਹਨ। ਇਨ੍ਹਾਂ ਵਿਚ ਪੌੜ ਕਮਜ਼ੋਰ ਸੀ, ਦੂੱਲ ਜ਼ਬਰਦਸਤ। ਦੂੱਲ ਬਠਿੰਡੇ ਦਾਂ ਰਈਸ ਬਣਿਆ, ਪੌੜ ਬੀਦੋਵਾਲੀ ਦਾ। ਇਹ ਦੋਨੋਂ ਭਾਈ ਸੱਯਦਾਂ ਦੀ ਹਕੂਮਤ ਦੇ ਅਖੀਰ ਵਿਚ ਕਾਲ ਵੱਸ ਹੋ ਗਏ ਸਨ।

## ਬਠਿੰਡੇ ਤੇ ਬੀਦੋਵਾਲੀ ਤੇ ਭੇਰੋਂ ਭੱਟੀ ਦਾ ਕਬਜ਼ਾ

ਸੱਯਦਾਂ ਦੀ ਹਕੂਮਤ ਦੇ ਖ਼ਤਮ ਹੋਣ ਦੇ ਦਿਨਾਂ ਵਿਚ ਬੈਰਾੜਾਂ ਦੇ ਮੁਖੀ ਬੈਰਸੀ ਬਿਨੇਪਾਲ, ਰਤਨ ਪਾਲ, ਲੱਖਣ ਪਾਲ, ਸ਼ਹੀ ਪਾਲ ਆਦਿਕ ਸਰਦਾਰਾਂ ਨੇ ਭਟਿਨੇਰ ਦੇ ਰਈਸ ਭੈਰੋਂ ਭੱਟੀ ਤੇ ਹਮਲੇ ਕਰਕੇ ਇਸ ਨੂੰ ਬਹੁਤ ਜ਼ਿਆਦਾ ਤੰਗ ਕਰ ਦਿਤਾ। ਬੈਰਾੜਾਂ ਦੇ ਹੱਥੋਂ ਤੰਗ ਹੋਕੇ ਭੈਰੋਂ ਭੱਟੀ ਆਪਣੀ ਲੜਕੀ ਬਾਦਸ਼ਾਹ ਬਹਿਲੋਲ ਲੋਧੀ ਨਾਲ ਵਿਆਹ ਕਰਕੇ ਮੁਸਲਮਾਨ* ਹੋ ਗਿਆ। ਭੈਰੋਂ ਭੱਟੀ ਅਪਣੀ ਮਦਦ ਪੁਰ ਦਿਲੀ ਤੋਂ ਸ਼ਹੀ ਲਸ਼ਕਰ ਚੜ੍ਹਾ

* ਵੇਖੋ ਤੂਾਰੀਖ ਟਾਡ ਰਾਜਸਥਾਨ ਸਫ਼ਾ ੧੪੫੧।

ਲਿਆਇਆ ਬੈਰਾੜਾਂ ਨੇ ਸ਼ਾਹੀ ਲਸ਼ਕਰ ਦਾ ਡਟਕੇ ਮੁਕਾਬਲਾ ਕੀਤਾ ਇਸ ਮੁਕਾਬਲੇ ਵਿਚ ਬਰਾੜਾਂ ਦੇ ਬੈਰਸੀ ਲੱਖਣ ਪਾਲ, ਸ਼ੀਹਪਾਲ ਆਦਿਕ ਕਈ ਸਰਦਾਰ ਮਾਰੇ ਗਏ। ਭੈਰੋ ਭੱਟੀ ਨੇ ਸ਼ਾਹੀ ਲਸ਼ਕਰ ਦੀ ਮਦਦ ਬੈਰਾੜਾਂ ਨੂੰ ਹਾਰ ਦੇਕੇ ਬਠਿੰਡੇ ਤੇ ਬੀਦੋਵਾਲੀ ਤੇ ਕਬਜ਼ਾ ਕਰ ਲਿਆ । ਬਠਿੰਡੇ ਬੀਦੋਵਾਲੀ ਚੋਂ ਨਿਕਲ ਕੇ ਕਈ ਬੈਰਾੜ ਪੰਜ ਗਰਾਈਆਂ ਤੇ ਕਾਓਂਕੇ ਨਗਰ ਅਬਾਦ ਕਰਕੇ ਇਸ ਜਗਾ ਰਹਿਣ ਲੱਗ ਪਏ ।

## ਬੈਰਾੜਾਂ ਦੇ ਕੁਝ ਮੁਖੀਆਂ ਦੀ ਔਲਾਦ ਦਾ ਖੁਲਾਸਾ

ਬਠਿੰਡੇ ਬੀਦੋਵਾਲੀ ਦੀ ਲੜਾਈ ਪਿਛੋਂ ਜਿਹੜੇ ਬੈਰਾੜਾਂ ਦੇ ਮੁਖੀ ਹੋਏ ਹੈਨ ਉਨ੍ਹਾਂ ਦਾ ਕੋਈ ਤਾਰੀਖੀ ਕਾਰਨਾਮਾ ਨਹੀਂ ਲਭਿਆ । ਹੁਣ ਅਸੀਂ ਇਨ੍ਹਾਂ ਦੀ ਔਲਾਦ ਦਾ ਸੰਖਿਪਤ ਜਿਹਾ ਖੁਲਾਸਾ ਲਿਖਦੇ ਹਾਂ। ਪੌੜ ਕੇ ਬੈਰਾੜਾਂ ਦੇ ਮੁਖੀ ਰਾਏ ਦੇ ਚਾਰ ਬੇਟੇ ਸਨ :- (੧) ਬਾਹੋ—ਇਸ ਦੀ ਔਲਾਦ ਮਰ੍ਹਾਜਕੇ ਤੇ ਜਲਾਲ ਕੇ ਬਰਾੜ ਹਨ, (੨) ਹੱਲੜ—ਇਸ ਦੀ ਔਲਾਦ ਸਾਬਕੇ ਬੈਰਾੜ ਹਨ, (੩) ਚਾਹੜ—ਇਸ ਦੀ ਔਲਾਦ ਜੈਨੀਕੇ ਬੈਰਾੜ ਹਨ । (੪) ਮਣਾ—ਇਸ ਦੀ ਔਲਾਦ ਮੈਣੇ ਬੇਰਾੜ ਹਨ। ਸਰਦਾਰ ਬਿਨੈਪਾਲ ਦਾ ਇਕੋ ਬੇਟਾ ਜਿੱਤ ਸੀ। ਇਸ ਦੀ ਸੰਤਾਨ ਦਾ ਜ਼ਿਕਰ ਅਗੇ ਕੀਤਾ ਜਾਵੇਗਾ । ਬਿਨੈ ਪਾਲ ਦੇ ਭਾਈ ਰਤਨ ਪਾਲ ਦੀ ਔਲਾਦ ਅੱਬੁਗ ਮਹਿਮੇ ਕੇ ਬੈਰਾੜ ਹਨ ਇਹ ਕੋਟਲੀ, ਦਾਨੇਵਾਲ, ਗੰਗਾ, ਅਬਲੂ, ਕਿਲੀ ਗਿਰਜੇ ਵਾਲੀ, ਖੂਨਾਣ, ਮਹਿਰਾਜ ਵਾਲਾ, ਮਹਿਮਾ ਲੱਖਾ ਮਹਿਮਾ ਸਰਜਾ, ਨੱਥਲ ਵਾਲ, ਮਹਿਮਾ ਭਗਵਾਨਾ, ਤਾਮਕੋਟ, ਫੂਲੇਵਾਲਾ, ਝੰਡੇਵਾਲਾ, ਲਖਮੀਰਆਣਾ, ਕੰਡੋਲਾ ਅੰਬੋਹਰ ਆਦਿਕ ਪਿੰਡਾਂ ਵਿਚ ਵਸਦੇ ਸਨ । ਬਿਨੈਪਾਲ ਦੇ ਜੰਗੀ ਸ਼ਹੀਦ ਭਾਈ ਲੱਖਣਪਾਲ ਦੀ ਸੰਤਾਨ ਦਿਓਣਕੇ ਬੇਰਾੜ, ਬਾੜਿਆਂ ਵਾਲੀ, ਮੱਲਣ ਭਗ ਜੜੀ ਸੀਰਵਾਲ, ਵੰਘਲ ਕੋਟਲੀ, ਦਿਉਣ ਮੜ੍ਹਕ ਆਦਿਕ ਪਿੰਡਾਂ ਵਿਚ ਵਸਦੇ ਹਨ । ਬਿਨੈਪਾਲ ਦੇ ਦੂਜੇ ਜੰਗੀ ਸ਼ਹੀਦ ਭਾਈ ਸ਼ੀਹਪਾਲ ਦੀ ਔਲਾਦ ਟਿੱਡੇ ਬੈਰਾੜ, ਨਾਗੇ ਦੀ ਸਰਾਇ, ਝੰਡਾ ਟਿੱਡਾ ਨੱਥੂ, ਟਿੱਡਾ ਘੁਗਿਆਣੇ ਆਦਿਕ ਪਿੰਡਾਂ ਵਿਚ ਵਸਦੇ ਹਨ । ਸਰਦਾਰ ਜਿੱਤ ਦੇ ਪੰਜ ਬੇਟੇ ਸਨ :— (੧) ਮਾਣਕ—ਇਸ ਦੀ ਔਲਾਦ ਦਾ ਹਾਲ ਅਗੇ ਲਿਖਿਆ ਜਾਵੇਗਾ, (੨) ਕੌਲੇ-ਇਸ ਦੀ ਔਲਾਦ ਕੌਲੋ ਕੇ ਬਰਾੜ, ਕੌਨੀ ਮਾਦਕ ਪਿੰਡ ਵਿਚ ਵਸਦੇ ਹਨ, (੩) ਦੋਦਾ-ਇਸ ਦੀ ਔਲਾਦ ਦੋਦੇ ਕੇ ਬਰਾੜ, ਦੋਦੇ, ਭਾਗਸਾਰ ਲੱਖੋਵਾਲ ਆਦਿਕ ਪਿੰਡਾਂ ਵਿਚ ਵਸਦੇ ਹਨ, (੪) ਸੈਦੋ—ਇਸ ਦੀ ਸੰਤਾਨ

ਸੈਦੋ ਕੇ ਬੈਰਾੜ ਹਨ (੫) ਮੱਤਾ-ਇਸ ਦੀ ਔਲਾਦ ਕੌਣ ਝੀਂਤਵਾਲੀ ਦੀਪ ਸਿੰਘ ਵਾਲੇ ਆਦਕ ਪਿੰਡਾਂ ਵਿਚ ਵਸਦੀ ਹੈ। ਸਰਦਾਰ ਮਾਣਕ ਦੇ ਸੱਤ ਬੇਟੇ ਸਨ :– (੧) ਟੀਂਡਾ–ਮੁਖੀ ਸਰਦਾਰ ਸੀ। ਇਸ ਦੀ ਸੰਤਾਨ ਦਾ ਜ਼ਿਕਰ ਅਗੇ ਕੀਤਾ ਜਾਵੇਗਾ, (੨) ਖੋਖਰ-ਇਸ ਦੀ ਔਲਾਦ ਖੋਖਰ ਕੇ ਬੈਰਾੜ ਹਨ। ਇਹ ਲੋਕ ਫ਼ਰੀਦਕੋਟ ਖੋਖਰ ਤੇ ਕੋਟਕਪੂਰੇ ਵਿਚ ਵਸਦੇ ਹਨ, (੩) ਪੱਖੀ-ਇਸ ਦੀ ਔਲਾਦ ਪੱਖੀ ਬੈਰਾੜ ਹਨ। (੪) ਪੱਖੋ ਇਸ ਦੀ ਔਲਾਦ ਪੱਖੋ ਕੇ ਬਰਾੜ ਚਾਓ ਪੱਖੋ ਕੇ ਪਿੰਡ ਵਿਚ ਵਸਦੇ ਹਨ, (੫) ਸੁਤੇ-ਇਸ ਦੀ ਔਲਾਦ ਸੁਤੇ ਕੇ ਹਨ (੬) ਬਾਨਾ-ਇਸ ਦੀ ਔਲਾਦ ਬਾਨੇ ਕੇ ਬੈਰਾੜ ਹਨ, (੭) ਘਣੀਆਂ-ਇਸ ਦੀ ਸੰਤਾਨ ਘਣੀਏ ਕੇ ਬੈਰਾੜ ਹਨ।

ਸਰਦਾਰ ਟੀਂਡੇ ਦੇ ਸਤ ਪੁਤਰ ਸਨ :- (੧) ਆਸੀ–ਇਹ ਮੁਖੀ ਸਰਦਾਰ ਸੀ। ਇਸ ਦੀ ਔਲਾਦ ਦਾ ਹਾਲ ਅਗੇ ਵੇਖੋ, (੨) ਕਿਰਪਾਲ-ਇਸ ਦੀ ਸੰਤਾਨ ਜੈਤੋ ਕੇ ਬੈਰਾੜ ਹਨ। ਇਹ ਜੈਤੋ, ਦਲ ਸਿੰਘ ਵਾਲਾ, ਉਗੰਦਵਾਲਾ ਰਾਉਵਾਲ, ਚੰਦ ਭਾਨ, ਬੱਢਨੰਦੀ, ਚੈਨਾ, ਕੁਰੀਰ ਵਾਸੀ, ਡੇਲਿਆਂ ਵਾਲੀ, ਬਾਜਾ, ਜਿੱਤ, ਗਿੱਲ, ਧੂਰੇਕੋਟ ਆਦਿਕ ਪਿੰਡਾਂ ਵਿਚ ਵਸਦੇ ਹਨ, (੩) ਬਾਸੀ-ਇਸ ਦੀ ਔਲਾਦ ਬਾਸੀ ਕੇ ਬਰਾੜ ਹਨ, (੪) ਮੁੰਦ-ਇਸ ਦੀ ਸੰਤਾਨ ਵਿੰਝੂਕੇ ਬੈਰਾੜ ਹਨ। ਇਹ ਲੋਕ ਭੋਖੜੀ, ਖਿਆਲੀ ਵਾਲਾ, ਗੋਨੇਆਣਾ, ਭੱਖੜਾ ਬਿਲਾਹੜ, ਜੰਡ ਵਾਲਾ, ਜੈਦਾ, ਖੇਮੂੰਆਣੇ ਆਦਿਕ ਪਿੰਡਾਂ ਵਿਚ ਵਸਦੇ ਹਨ। (੫) ਨੀਪਾਲ—ਇਸ ਦੀ ਸੰਤਾਨ ਦੇ ਜ਼ਿਆਦਾ ਲੋਕ ਤਰਖਾਣਾਂ ਕੰਮ ਕਰਦੇ ਹਨ। ਇਹ ਮੁਕਤਸਰ, ਸਖਣ ਵਾਲੇ, ਬੀਹਲੇ ਵਾਲੇ, ਹਰੀਏ ਆਦਿਕ ਪਿੰਡਾਂ ਵਿਚ ਵਸਦੇ ਹਨ, (੬) ਆਹਦ-ਇਸ ਦੀ ਔਲਾਦ ਭੁੱਚੋਂ ਵਿਚ ਵਸਦੀ ਹੈ। (੭) ਭੀਲਮ-ਇਸ ਦੀ ਸੰਤਾਨ ਸਿਰੀਏ ਵਾਲਾ, ਨੇਹੀਆਂ ਵਾਲਾ, ਵਾਂਦਰ ਜਟਾਣਾ, ਨਬੀਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਵਸਦੀ ਹੈ।

ਸਰਦਾਰ ਆਸੀ ਦੇ ਇਕੋ ਪੁੱਤਰ ਧੀਰ ਸੀ। ਇਹ ਮੁਖੀਆ ਸਰਦਾਰ ਸੀ। ਇਸ ਦੇ ਤਿੰਨ ਬੇਟੇ ਸਨ :- ਫਤਹਿ ਕਾਲਾ, ਦਾਤਾ ਫਤਹਿ ਮੁਖੀਆ ਸਰਦਾਰ ਸੀ ਇਸ ਦੀ ਸਤਾਨ ਦਾ ਜ਼ਿਕਰ ਅਗੇ ਹੈ। ਦਾਤੇ ਦੀ ਔਲਾਦ ਪਿੰਡ ਸਕੂਰ ਤੇ ਪਿਪਲੀ ਵਿਚ ਵਸਦੀ। ਸਰਦਾਰ ਫਤਹਿ ਲੋਧੀਆਂ ਦੀ ਹਕੂਮਤ ਸਮੇਂ ਹੋਇਆ ਹੈ। ਇਸ ਦੇ ਚਾਰ ਪੁੱਤਰ ਸਨ :–(੧) ਸਘਰ-ਇਹ ਮੁਖੀ ਸਰਦਾਰ ਸੀ। ਇਸ ਦਾ ਹਾਲ ਅਗੇ ਆਵੇਗਾ, (੨) ਲੰਗਰ (੩) ਸਾਹਿਬ,

(੪) ਹੈਬੂ-ਸਾਹਿਬੂ ਇਸ ਦੀ ਔਲਾਦ ਦੀ ਔਲਾਦ ਪੰਜ ਗਰਾਈਆਂ ਵਿਚ ਵਸਦੀ ਹੈ।

## ਬੈਰਾੜਾਂ ਨੇ ਬਾਬਰ ਬਾਦਸ਼ਾਹ ਦੀ ਮੱਦਦ ਕਰਕੇ ਮਾਲਵੇ ਦੀ ਹਕੂਮਤ ਹਾਸਲ ਕਰਨੀ

ਜਦ ਤੋਂ ਭੈਰੋਂ ਭੱਟੀ ਨੇ ਲੋਧੀਆਂ ਦੇ ਸ਼ਾਹੀ ਲਸ਼ਕਰ ਦੀ ਸਹਾਇਤਾ ਨਾਲ ਬੈਰਾੜਾਂ ਨੂੰ ਬਠਿੰਡੇ ਤੇ ਬੀਦੋਵਾਲੀ ਚੋਂ ਕੱਢ ਦਿਤਾ ਸੀ ਤਦ ਤੋਂ ਹੀ ਇਹ ਆਪਣਾ ਰਾਜ ਭਾਗ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਭੱਟੀਆਂ ਵਲ ਦਿੱਲੀ ਸ਼ਾਹੀ ਦੀ ਮਦਦ ਹੋਣ ਕਰਕੇ ਇਨ੍ਹਾਂ ਦਾ ਕੁਝ ਨਹੀਂ ਬਣਦਾ ਸੀ। ਜਦ ਸੰਮਤ ੧੫੭੮ ਬਿ: ਵਿਚ ਕਾਬਲ ਦੇ ਬਾਦਸ਼ਾਹ ਬਾਬਰ ਇਬਰਾਹੀਮ ਲੋਧੀ ਤੇ ਚੜ੍ਹ ਕੇ ਆਇਆ ਤਦ ਬੈਰਾੜ ਦੇ ਮੁਖੀ ਸਰਦਾਰ ਸੰਘਰ* ਸਾਬੋ, ਜੈਤੂ, ਵਿਝੂ, ਅਬਲੂ, ਮਹਿਮੇ ਆਦਿਕਾਂ ਨੇ ਇਸ ਸਮੇਂ ਨੂੰ ਗਨੀਮਤ ਸਮਝ ਕੇ ਪੰਜ‡ ਹਜ਼ਾਰ ਸੂਰਬੀਰ ਜਵਾਨਾਂ ਨੂੰ ਨਾਲ ਲੈਕੇ ਪਾਣੀਪਤ ਦੇ ਮੈਦਾਨੇ ਜੰਗ ਵਿਖੇ ਬਾਦਸ਼ਾਹ ਬਾਬਰ ਨੂੰ ਬੜੀ ਭਾਰੀ ਮਦਦ ਦਿਤੀ। ਬਾਬਰ ਨੇ ਦਿੱਲੀ ਦੇ ਇਬਰਾਹੀਮ ਲੋਧੀ ਨੂੰ ਹਾਰ ਦੇ ਕੇ ਦਿੱਲੀ ਦ ਤਖਤ ਤੇ ਬੈਠਕੇ ਬੈਰਾੜਾਂ ਨੂੰ ਇਨ੍ਹਾਂ ਦੀ ਮਦਦ ਬਦਲੇ ਲੱਖੀ ਜੰਗਲ ਮਾਲਵੇ ਦੀ ਹਕੂਮਤ ਅਤਾ ਕੀਤੀ। ਬੈਰਾੜ ਸਰਦਾਰਾਂ ਨੇ ਬਾਦਸ਼ਾਹ ਬਾਬਰ ਤੋਂ ਲੱਖੀ ਜੰਗਲ (ਮਾਲਵੇ) ਦੀ ਹਕੂਮਤ ਹਾਸਲ ਕਰਕੇ ਇਸ ਇਲਾਕੇ ਵਿਚ ਤਿੰਨ ਚੌਧਰਾਂ† ਕਾਇਮ ਕੀਤੀਆਂ। ਇਕ ਬੀਦੋਵਾਲੀ ਵਿਖ, ਦੂਜੀ ਬਠਿੰਡੇ ਵਿਚ ਤੀਜੀ ਪੰਜ ਗਰਾਈਆਂ ਵਿਚ। ਹੁਣ ਅਸੀਂ ਇਨ੍ਹਾਂ ਚੌਧਰਾਂ ਦਾ ਅਲਹਿਦਾ ਅਲਿਹਦਾ ਜ਼ਿਕਰ ਕਰਾਂਗਾਂ।

## ਬੈਰਾੜਾਂ ਦੀ ਦੱਖਣੀ ਚੌਧਰ ਦਾ ਹਾਲ

ਹੁਣ ਅਸੀਂ ਬੈਰਾੜਾਂ ਦੀ ਵੱਡੀ ਸਾਖ ਦੇ ਮੈਂਬਰਾਂ ਦੀ ਦੱਖਣੀ ਜੰਗਲ ਦੀ ਚੌਧਰ ਦਾ ਹਾਲ ਲਿਖਦੇ ਹਾਂ।

---

* ਇਸ ਸਰਦਾਰ ਸੰਘਰ ਦੀ ਬਾਬਤ ਇਤਿਹਾਸਕਾਰਾਂ ਨੇ ਬੜੀ ਗੜਬੜ ਪਾ ਰਖੀ ਹੈ। ਫੂਲਕੀਆਂ ਰਿਆਸਤਾਂ ਦੀ ਤਾਰੀਖ ਲਿਖਣ ਵਾਲਿਆਂ ਨੇ ਇਸ ਨੂੰ ਫੂਲ ਦਾ ਵੱਡਾ ਲਿਖਿਆ ਹੈ। ਰਿਆਸਤ ਫਰੀਦਕੋਟ ਦੀ ਤਾਰੀਖ ਲਿਖਣ ਵਾਲਿਆਂ ਨੇ ਰਿਆਸਤ ਫਰੀਦਕੋਟ ਦਾ ਵੱਡਾ।

‡ ਵੇਖੋ ਤਾਰੀਖ ਰਾਜ ਖਾਲਸਾ ਗੁਰਮੁਖੀ ਸਫਾ ੧੨੬।

† ਇਹ ਚੌਧਰਾਂ ਛੋਟੀਆਂ ਰਿਆਸਤਾਂ ਵਰਗੀਆਂ ਹੁੰਦੀਆਂ ਸਨ।

## ਚੌਧਰੀ* ਬਹਿਰਾਮ ਦਾ ਹਾਲ

ਰਾਓ ਬਹਿਰਾਮ ਸੰਘਰ ਦਾ ਇਕਲੌਤਾ ਸ਼ਹਿਜ਼ਾਦਾ ਸੀ। ਬਾਦਸ਼ਾਹ ਬਾਬਰ ਵਲੋਂ ਇਸ ਨੂੰ ਦੱਖਣੀ ਜੰਗਲ ਬੀਦੋਵਾਲੀ ਦੇ ਇਲਾਕੇ ਦੀ ਚੋਧਰ† ਮਿਲੀ। ਬਹਿਰਾਮ ਰਾਓ ਨੇ ਬੀਦੋਵਾਲੀ ਦਾ ਚੌਧਰੀ ਬਣ ਕੇ ਬਾਦਸ਼ਾਹ ਬਾਬਰ ਨੂੰ ਕਈਆਂ ਲੜਾਈਆਂ ਵਿਚ ਮਦਦ ਦਿਤੀ। ਬਾਦਸ਼ਾਹ ਬਾਬਰ ਨੇ ਬਹਿਰਾਮ ਦੀਆਂ ਬਹਾਦਰੀਆਂ ਵੇਖ ਕੇ ਇਸ ਨੂੰ ਬੀਰਮ ਦਾ ਖ਼ਿਤਾਬ ਦਿਤਾ। ਜਦ ਸੰਮਤ ੧੫੯੭ ਬਿ: ਵਿਚ ਸ਼ੇਰਸ਼ਾਹ ਸੂਰੀ ਨੇ ਬਾਦਸ਼ਾਹ ਹਿਮਾਯੂੰ ਨੂੰ ਹਿੰਦੁਸਤਾਨ ਵਿਚੋਂ ਕਢ ਦਿਤਾ, ਤਦ ਭਟਿਨੇਰ ਵਾਲੇ ਭੱਟੀ ਰਈਸਾਂ ਨੇ ਨਵੇਂ ਬਾਦਸ਼ਾਹ ਨਾਲ ਮੇਲ ਜੋਲ ਪੈਦਾ ਕਰਕੇ ਚੋਧਰੀ ਬਹਿਰਾਮ ਰਾਓ ਨੂੰ ਬੀਦੋ-ਵਾਲੀ ਵਿਚੋਂ ਕੱਢ ਦਿਤਾ। ਬਹਿਰਾਮ ਬੀਦੋਵਾਲੀ ਚੋਂ ਨਿਕਲ ਕੇ ਆਪਣੇ ਰਿਸ਼ਤਦਾਰ ਗਿੱਲਾਂ ਦੇ ਪਾਸ ਜਾ ਰਿਹਾ। ਜਦ ਸੰਮਤ ੧੬੧੧ ਬਿ: ਵਿਚ ਬਾਦਸ਼ਾਹ ਹਿਮਾਯੂੰ ਨੇ ਈਰਾਨ ਚੋਂ ਆ ਕੇ ਬਾਦਸ਼ਾਹ ਸਕੰਦਰ ਸੂਰੀ ਤੇ ਹਮਲਾ ਕੀਤਾ ਤਦ ਚੌਧਰੀ ਬਹਿਰਾਮ ਨੇ ਪੰਜ* ਸੌ ਸੂਰਬੀਰ ਜਵਾਨ ਲੈ ਜਾ ਕੇ ਹਿਮਾਯੂੰ ਨੂੰ ਸਿਰੋਂ ਪਰੇ ਹੋਕੇ ਮੱਦਦ ਦਿਤੀ। ਹਿਮਾਯੂੰ ਨੇ ਦੁਬਾਰਾ ਦਿਲੀ ਦਾ ਬਾਦਸ਼ਾਹ ਬਣ ਕੇ ਬਹਿਰਾਮ ਰਾਓ ਬੀਦੋਵਾਲੀ ਦੇ ਇਲਾਕੇ ਦੀ ਚੋਹਰ ਦੀ ਸਨਦ ਦਿਤੀ। ਚੋਧਰੀ ਬਹਿਰਾਮ ਰਾਓ ਬਾਦਸ਼ਾਹ ਹਿਮਾਯੂੰ ਪਾਸ ਚੌਧਰ ਦੀ ਸਨਦ ਹਾਸਲ ਕਰਕੇ ਜਦ ਆਪਣੇ ਇਲਾਕੇ ਦਾ ਕਬਜ਼ਾ ਲੈਣ ਲਈ ਬੀਦੋ-ਵਾਲੀ ਪਹੁੰਚਿਆ ਤਦ ਭੱਟੀਆਂ ਨੇ ਇਸ ਨੂੰ ਇਸ ਦੇ ਪੋਤਰੇ ਸੁੱਤੇ ਸਮੇਤ ਮਾਰ ਦਿੱਤਾ।

## ਚੌਧਰੀ ਮਹਰਾਜ ਦੀ ਸ਼ਹੀਦੀ

ਚੌਧਰੀ ਬਹਿਰਾਮ ਦੇ ਗੁਜ਼ਰਨ ਮਗਰੋਂ ਇਸ ਦੇ ਬੇਟੇ ਮਹਰਾਜ ਨੇ ਆਪਣੇ ਭਾਈਚਾਰੇ ਵਿਚ ਚੌਧਰੀ ਬਣ ਕੇ ਆਪਣੇ ਦੋਸਤਾਂ ਮਿਤਰਾਂ ਨੂੰ ਕੱਠੇ ਕਰਕੇ ਆਪਣੇ ਇਲਾਕੇ ਤੇ ਕਬਜ਼ਾ ਕਰਨ ਵਾਸਤੇ ਬੀਦੋਵਾਲ ਤੇ ਹਮਲਾ ਕੀਤਾ। ਬੀਦੋਵਾਲੀ ਦੇ ਨਜ਼ਦੀਕ ਭੱਟੀਆਂ ਨਾਲ ਬੜੀ ਭਿਆਨਕ ਲੜਾਈ ਹੋਈ। ਇਸ ਲੜਾਈ ਵਿਚ ਚੋਧਰੀ ਮਹਰਾਜ ਆਪਣੇ ਸਕੇ ਭਾਈ ਘਰਾਜ ਸਮੇਤ ਸ਼ਹੀਦ ਹੋ ਗਿਆ।

---

* ਬਾਬਰ ਤੋਂ ਪਹਿਲਾਂ ਬਰਾੜਾਂ ਦੇ ਮੁਖੀਆਂ ਦਾ ਰਾਜਸੀ ਅਲਕਾਬ ਰਾਓ ਸੀ। ਬਾਦਸ਼ਾਹ ਬਾਬਰ ਨੇ ਰਾਓ ਦੀ ਜਗ੍ਹਾ ਚੌਧਰੀ ਅਲਕਾਬ ਨਿਯਤ ਕੀਤਾ ਸੀ।

† ਵੇਖੋ ਤ੍ਵਾਰੀਖ ਰਾਜ ਖਾਲਸਾ ਗੁਰਮੁਖੀ ਸਫਾ ੧੨੬।

* ਵੇਖੋ ਤ੍ਵਾਰੀਖ ਰਾ: ਖਾ: ਗੁ. ਸਫਾ ੨੪੬।

## ਚੌਧਰੀ ਮਰ੍ਹਾਜ ਦੀ ਔਲਾਦ

ਚੌਧਰੀ ਮਰ੍ਹਾਜ ਦੇ ਪੰਜ ਬੇਟੇ ਸਨ (੧) :-ਸੁਤੋ ਗੰਗ ਸ਼ਹੀਦ; (੨) ਸੈਹਣ-ਇਸ ਨੇ ਸੈਹਣਾ ਤੇ ਬਿਧਾਤੇ ਔਬਾਦ ਕੀਤੇ ਸਨ। ਇਸ ਦੀ ਔਲਾਦ ਬਿਧਾਤੇ ਬੈਰਾੜ ਹਨ, (੩) ਕਾਲਾ - ਇਸ ਦੀ ਔਲਾਦ ਮਹਿਤੇ ਕੇ ਬੈਰਾੜ ਹਨ, (੪) ਤਾਲਾ-ਇਸਦੀ ਔਲਾਦ ਸੁਖਲੱਧੀ ਵਿਚ ਪਿੰਡ ਔਬਾਦ ਹੈ. (੫) ਚੰਦੂ।

## ਚੌਧਰੀ ਮਰ੍ਹਾਜ ਦੇ ਛੋਟੇ ਭਾਈ ਘਰਾਜ ਦੀ ਔਲਾਦ

ਚੌਧਰੀ ਮਰ੍ਹਾਜ ਦੇ ਛੋਟੇ ਭਾਈ ਘਰਾਜ ਦੀ ਔਲਾਦ ਜਲਾਲ ਕੇ ਬਰਾੜ ਹਨ। ਇਸ ਜਲਾਲ ਗੁਰੂ ਸਰ, ਭੋਡੀ ਪੁਰਾ, ਕੋਇਰ ਸਿੰਘ ਵਾਲਾ, ਹਾਕਮ ਸਿੰਘ ਵਾਲਾ, ਆਕਲੀਆ ਰਾਮੂੰ ਵਾਲਾ, ਹਮੀਰ ਗੜ੍ਹ ਕੇਸਰ ਵਾਲੇ ਵਸਦੀ ਹੈ।

## ਚੌਧਰੀ ਪੱਖੋ ਦਾ ਹਾਲ

ਚੌਧਰੀ ਮਰ੍ਹਾਜ ਦੇ ਜੰਗ 'ਚ ਸ਼ਹੀਦ ਹੋਣ ਪਿਛੋਂ ਸਰਬੱਤ ਭ ਈਚਾਰੇ ਨੇ ਚੌਧਰੀ ਮਰ੍ਹਾਜ ਦੇ ਜੰਗ ਸ਼ੀਦ ਵੱਡੇ ਬੇਟੇ ਸੁੱਤੇ ਦੇ ਬੇਟੇ ਪੱਖੋ ਦੇ ਸਿਰ ਪੁਰ ਚੌਧਰ ਦੀ ਦਸਤਾਰ ਬੰਨੀ। ਚੌਧਰੀ ਪੱਖੋ ਚੰਗਾ ਸਮਝਦਾਰ ਸੀ। ਇਸ ਨੇ ਜ਼ਬਰਦਸਤ ਤਾਕਤ ਵਾਲੇ ਭੱਟੀਆਂ ਨਾਲ ਅੰਨ੍ਹੇਵਾਹ ਲੜਨ ਤੋਂ ਟਾਲਾ ਕਰਕੇ ਦੂਲਕੇ ਬੈਰਾੜ ਚੌਧਰੀ ਭੱਲਣ ਨੂੰ ਨਾਲ ਲੈਕੇ ਦੀਵਾਨ ਟੋਡਰ ਮੱਲ ਦੀ ਰਾਹੀਂ ਬਾਦਸ਼ਾਹ ਅਕਬਰ ਦੇ ਪੇਸ਼ ਹੋਕੇ ਆਪਣੀ ਵਿਥਿਆ ਸੁਣਾਈ। ਆਪਣੇ ਬਜ਼ੁਰਗਾਂ ਨੂੰ ਮਿਲੀਆਂ ਹੋਈਆਂ ਸ਼ਾਹੀ ਸਨਦਾਂ ਵਿਖਾਈਆਂ ਅਕਬਰ ਨੇ ਆਪਣੇ ਪਿਓ ਦਾਦ ਦੇ ਹੱਥਾਂ ਦੀਆਂ ਸਨਦਾਂ ਵੇਖ ਕੇ ਪੱਖੋ ਦਾ ਬੜਾ ਆਦਰ ਮਾਣ ਕੀਤਾ। ਇਸ ਨੂੰ ਦਖਣੀ ਜੰਗਲ ਦਾ ਚੌਧਰੀ ਬਣਾਕੇ ਦੀਵਾਨ ਟੋਡਰ ਮੱਲ ਨੂੰ ਇਸ ਦੇ ਨਾਲ ਭੇਜਕੇ ਇਸ ਦਾ ਬੀਦੋਵਾਲੀ ਤੇ ਕਬਜ਼ਾ ਕਰਵਾ ਦਿਤਾ। ਜਦ ਦੀਵਾਨ ਟੋਡਰ ਮੱਲ ਮੁੜ ਗਿਆ ਤਦ ਸਰਸੇ ਵਾਲੇ ਨਵਾਬ ਮਨਸੂਰ ਖਾਂ ਭੱਟੀ ਚੌਧਰੀ ਪੱਖੋ ਨੂੰ ਬੀਦੋਵਾਲੀ ਚੋਂ ਕੱਢਣ ਲਈ ਇਸ ਤੇ ਚੜ੍ਹ ਆਇਆ। ਚੌਧਰੀ ਪੱਖੋ ਨੇ ਭੱਲਣ ਚੌਧਰੀ ਦੀ ਮਦਦ ਨਾਲ ਇਸ ਦਾ ਟਾਕਰਾ ਕਰਕੇ ਇਸ ਨੂੰ ਪਿਛੇ ਮੋੜ ਦਿਤਾ। ਇਸ ਮਾਰਕੇ ਦੇ ਮਗਰੋਂ ਬੈਰਾੜਾਂ ਦੀਆਂ ਸਰਹੱਦ ਪਿਛੇ ਭੱਟੀਆਂ ਨਾਲ ਨਿਤ ਨਵੇਂ ਸੂਰਜ ਲੜਾਈਆਂ ਹੋਣ ਲੱਗ ਪਈਆਂ। ਕਈ ਵਾਰੀ ਇਨ੍ਹਾਂ ਦਾ ਝਗੜਾ ਦਿੱਲੀ ਦੇ ਦਰਬਾਰ ਵਿਚ ਪਹੁੰਚਿਆ, ਏਥੋਂ ਦੀਵਾਨ ਟੋਡਰ ਮਲ ਦੀ ਸਹਾਇਤਾ ਨਾਲ ਬੈਰਾੜਾਂ ਦੇ ਹੱਕ ਵਿਚ ਫੈਸਲਾ ਹੁੰਦਾ ਰਿਹਾ। ਦਿੱਲੀ ਦੇ ਦਰਬਾਰ ਵਿਚ ਬੈਰਾੜਾਂ ਦਾ ਜ਼ੋਰ ਵੇਖਕੇ ਮਨਸੂਰ

ਖਾਂ ਨੇ ਆਪਣੀ ਲੜਕੀ ਬਾਦਸ਼ਾਹ ਅਕਬਰ ਨੂੰ ਵਿਆਹ ਕੇ ਦਿੱਲੀ ਦੇ ਦਰਬਾਰ ਵਿਚ ਰਸੂਖ* ਪੈਦਾ ਕੀਤਾ। ਜਦ ਇਸ ਦਾ ਦਿੱਲੀ ਦੇ ਦਰਬਾਰ ਵਿਚ ਚੰਗਾ ਰਸੂਖ ਹੋ ਗਿਆ ਤਦ ਇਸ ਨੇ ਆਪਣਾ ਮਤਲਬ ਸਿੱਧ ਕਰਨ ਵਾਸਤੇ ਅਮੀਰਾਂ ਵਜ਼ੀਰਾਂ ਨੂੰ ਕਿਹਾ ਕਿ ਉਹ ਬਾਦਸ਼ਾਹ ਨੂੰ ਕਹਿਣ ਕਿ ਪੰਜਾਬ ਵਿਚ ਤਦ ਅਮਨ ਹੋ ਸਕਦਾ ਹੈ ਜੇ ਰਾਜਪੂਤਾਨੇ ਦੇ ਰਈਸਾਂ ਵਾਂਗੂ ਪੰਜਾਬ ਦੇ ਰਈਸਾਂ ਨਾਲ (ਇਨ੍ਹਾਂ ਤੋਂ ਡੋਲਾ ਲੈਕੇ) ਰਿਸ਼ਤੇਦਾਰੀ ਕਾਇਮ ਕੀਤੀ ਜਾਵੇ। ਅਮੀਰਾਂ ਵਜ਼ੀਰਾਂ ਨੇ ਮਨਸੂਰ ਖਾਂ ਦੇ ਕਹੇ ਬਾਦਸ਼ਾਹ ਅਕਬਰ ਨੂੰ ਇਹ ਗੱਲ ਕਹਿ ਦਿਤੀ। ਬਾਦਸ਼ਾਹ ਅਮੀਰਾਂ ਵਜ਼ੀਰਾਂ ਦੇ ਕਹੇ ਆਪਣੀ ਪਾਲਿਸੀ ਅਨੁਸਾਰ ਪੰਜਾਬ ਦੇ ਰਈਸਾਂ ਤੋਂ ਡੋਲੇ ਲੈਕੇ ਇਨ੍ਹਾਂ ਨਾਲ ਰਿਸ਼ਤੇ ਦੀ ਸਾਂਝ ਪਾਉਣ ਲਈ ਤਿਆਰ ਹੋ ਗਿਆ। ਬਾਦਸ਼ਾਹ ਅਕਬਰ ਨੇ ਪੰਜਾਬ ਵਿਚ ਆਕੇ ਪੰਜਾਬੀ ਚੌਧਰੀਆਂ ਪਾਸੋਂ ਡੋਲੇ ਮੰਗੇ। ਧਾਲੀਵਾਲਾਂ ਦੇ ਚੌਧਰੀ ਮਹਿਰ ਮਿੱਠੇ ਨੇ ਆਪਣੀ ਬੇਟੀ ਦਾ ਡੋਲਾ ਦੇਣ ਲਈ ਮਨਜ਼ੂਰ ਕਰ ਲਿਆ। ਚੌਧਰੀ ਪੱਖੋ ਨੇ ਉਤਰ ਦਿਤਾ ਕਿ ਮੈਂ ਆਪਣੇ ਭਾਈਚਾਰੇ ਨਾਲ ਸਲਾਹ ਕਰਕੇ ਉਤਰ ਦਿਆਂਗਾ।

## ਨਵਾਬ ਮਨਸੂਰ ਖਾਂ ਦਾ ਕਤਲ ਤੇ ਚੌ: ਪੱਖੋ ਦੀ ਚੌਧਰ ਜ਼ਬਤ

ਜਦ ਤਕੜਾ ਚਿਰ ਚੌਧਰੀ ਪੱਖੋ ਵਲੋਂ ਡੋਲਾ ਦੇਣ ਸਬੰਧੀ ਬਾਦਸ਼ਾਹ ਅਕਬਰ ਕੋਲ ਕੋਈ ਉਤਰ ਨਾ ਪਹੁੰਚਿਆ ਤਦ ਨਵਾਬ ਮਨਸੂਰ ਖਾਂ ਭੱਟੀ ਬੈਰਾੜਾਂ ਤੇ ਆਪਣਾ ਦਬਦਬਾ ਪਾਉਣ ਲਈ ਡੋਲਾ ਮੰਗਣ ਸਬੰਧੀ ਸ਼ਾਹੀ ਫੁਰਮਾਨ ਹਾਸਲ ਕਰਕੇ ਬੈਰਾੜਾਂ ਤੇ ਚੜ੍ਹ ਆਇਆ। ਇਸ ਨੇ ਲੱਖੀ ਜੰਗਲ ਪਹੁੰਚ ਕੇ ਆਪਣਾ ਜ਼ੋਰ ਜਤਾਉਣ ਲਈ ਚੌਧਰੀ ਪੱਖੋ ਨੂੰ ਬੜੀ ਭਾਰੀ ਤਾੜਨਾ ਕੀਤੀ। ਚੌਧਰੀ ਪੱਖੋ ਆਪਣੇ ਜੱਦੀ ਦੁਸ਼ਮਨ ਦੀ ਤਾੜਨਾ ਨੂੰ ਕਦ ਬਰਦਾਸ਼ਤ ਕਰ ਸਕਦਾ ਸੀ। ਇਸ ਨੇ ਮੌਕਾ ਪਾਕੇ ਨਵਾਬ ਮਨਸੂਰ ਖਾਂ ਨੂੰ ਕਤਲ ਕਰ ਦਿਤਾ। ਜਦ ਇਸ ਗੱਲ ਦੀ ਖਬਰ ਬਾਦਸ਼ਾਹ ਅਕਬਰ ਨੂੰ ਲੱਗੀ ਤਾਂ ਉਸ ਨੇ ਚੌਧਰੀ ਪੱਖੋ ਦੀ ਚੌਧਰ ਨੂੰ ਜ਼ਬਤ ਕਰਕੇ ਇਸ ਨੂੰ ਮਾਰਨ ਦਾ ਹੁਕਮ ਦੇ ਦਿਤਾ। ਚੌਧਰੀ ਪੱਖੋ ਦੇ ਇਲਾਕੇ ਪੁਰ ਬਾਦਸ਼ਾਹੀ ਹੁਕਮ ਨਾਲ ਨਵਾਬ ਮਨਸੂਰ ਖਾਂ ਦੇ ਬੇਟਿਆਂ ਨੇ ਕਬਜ਼ਾ ਕਰ ਲਿਆ। ਚੌਧਰੀ ਪੱਖੋ ਨੂੰ ਮਾਰਨ ਲਈ ਭੱਟੀਆਂ ਦਾ ਲਸ਼ਕਰ ਚੜ੍ਹ ਪਿਆ। ਚੌਧਰੀ ਪੱਖੋ ਦਾ ਇਸ ਦੇ ਕੁਲ ਦੋਸਤ ਮਿੱਤਰਾਂ ਨੇ ਸੰਗ ਛੱਡ ਦਿਤਾ। ਚੌਧਰੀ ਪੱਖੋ ਕਈ ਮਹੀਨੇ ਤਾਂ ਜੰਗਲ ਵਿੱਚ

* ਵੇਖੋ ਤ੍ਵਾਰੀਖ ਰਾਜ ਖਾਲਸਾ ਉਰਦੂ, ਸਫਾ ੧੬੯।

ਫਿਰ ਕੇ ਭੱਟੀਆਂ ਨੂੰ ਨੁਕਸਾਨ ਪਹੁੰਚਾਉਂਦਾ ਰਿਹਾ। ਓੜਕ ਕੋਟ ਲਧੋਏ† ਦੇ ਪਾਸ ਭੱਟੀਆਂ ਨਾਲ ਸਾਹਮਣੇ ਮੱਥੇ ਟਕਰ ਕੇ ਸ਼ਹੀਦ ਹੋ ਗਿਆ। ਚੋਧਰੀ ਪੱਖੋ ਦੇ ਦੋ ਬੇਟੇ ਸਨ :- (੧) ਮੋਹਣ-ਇਸ ਦਾ ਹਾਲ ਅਗੇ ਲਿਖਿਆ ਜਾਵੇਗਾ। (੨) ਹੰਬਲ—ਇਸ ਦੀ ਔਲਾਦ ਕੁੱਤੀਵਾਲ, ਜਖੇਪਲ ਆਦਿਕ ਪਿੰਡਾਂ ਵਿਚ ਵਸਦੀ ਹੈ।

## ਮੋਹਣ ਦਾ ਹਾਲ

ਚੋਧਰੀ ਪੱਖੋ ਦੇ ਜੰਗ ਵਿਚ ਮਰਨ ਪਿਛੋਂ ਇਸ ਦਾ ਵੱਡਾ ਬੇਟਾ ਮੋਹਣ ਹਿਸਾਰ ਦੀ ਤਰਫ ਭੱਜ ਗਿਆ। ਇਸ ਜਗ੍ਹਾ ਇਸ ਦੇ ਮਿੱਤਰ ਤੇ ਸਰਬੰਧੀ ਬਹੁਤ ਸਨ। ਇਨ੍ਹਾਂ ਨੂੰ ਨਾਲ ਲਿਆ ਕੇ ਭੱਟੀਆਂ ਤੇ ਹਮਲਾ ਕਰ ਦਿਤਾ। ਬੀਦੋਵਾਲੀ ਦੇ ਨਜ਼ਦੀਕ ਭੱਟੀਆਂ ਨੂੰ ਹਾਰ† ਦੇ ਕੇ ਆਪਣੇ ਇਲਾਕੇ ਤੇ ਕਬਜ਼ਾ ਕਰ ਲਿਆ। ਭੱਟੀਆਂ ਨੇ ਸ਼ਾਹੀ ਮਦਦ ਨਾਲ ਫ਼ੇਰ ਮੋਹਣ ਨੂੰ ਬੀਦੋ-ਵਾਲੀ ਵਿਚੋਂ ਕੱਢ ਦਿਤਾ। ਮੋਹਣ ਫੇਰ ਦੋਸਤਾਂ ਮਿੱਤਰਾਂ ਨੂੰ ਇਕੱਠੇ ਕਰਕੇ ਬੀਦੋਵਾਲੀ ਤੇ ਹਮਲਾ ਕਰਨ ਦੀ ਤਿਆਰੀ ਕਰਨ ਲਗ ਪਿਆ। ਇਸ ਦੀ ਤਿਆਰੀ ਤੋਂ ਭੱਟੀਆਂ ਨੇ ਖ਼ਬਰਦਾਰ ਹੋਕੇ ਬਾਦਸ਼ਾਹ ਅਕਬਰ ਤੋਂ ਹੁਕਮ ਕਰਵਾ ਦਿਤਾ ਕਿ ਜੋ ਕੋਈ ਬਾਗੀ ਪੱਖੋ ਦੇ ਬੇਟੇ ਮੋਹਣ ਨੂੰ ਮਦਦ ਦੇਵੇਗਾ ਉਸ ਨਾਲ ਬਹੁਤ ਬੁਰਾ ਸਲੂਕ ਕੀਤਾ ਜਾਵੇਗਾ। ਇਸ ਸ਼ਾਹੀ ਹੁਕਮ ਦੇ ਜਾਰੀ ਹੋਣ ਤੇ ਮੋਹਣ ਨਾਲੋਂ ਇਸ ਦੇ ਭਾਈਚਾਰੇ‡ ਤੇ ਕੁੱਲ ਮਿਤਰਾਂ ਸਰਬੰਧੀਆਂ ਨੇ ਸਬੰਧ ਤੋੜ ਲਿਆ। ਹੁਣ ਬਿਪਤਾ ਦਾ ਗਰੱਸਿਆ ਹੋਇਆ ਮੋਹਣ ਲੁੱਕ ਛਿਪ ਕੇ ਦਿਨ ਕੱਟਣ ਲਗ ਪਿਆ।

## ਮੋਹਣ ਨੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਮਦਦ ਨਾਲ ਮਰ੍ਹਾਜ ਪਿੰਡ ਆਬਾਦ ਕਰਨਾ

ਕਈ ਸਾਲ ਮੋਹਣ ਗੁੰਮਨਾਮ ਜ਼ਿੰਦਗੀ ਬਤੀਤ ਕਰਨਾ ਰਿਹਾ। ਜਦ ਸੰਮਤ ੧੬੬੩ ਬਿਕਰਮੀ ਵਿਚ ਬਾਦਸ਼ਾਹ ਅਕਬਰ ਆਜ਼ਮ ਏਸ ਜਹਾਨ ਤੋਂ ਕੂਚ ਕਰ ਗਿਆ ਤਦ ਮੋਹਣ ਨੇ ਭੱਟੀਆਂ ਦਾ ਜ਼ੋਰ ਘਟਿਆ ਵੇਖ ਕੇ ਬੀਦੋਵਾਲੀ ਵਿਚ ਆਬਾਦ ਹੋਣ ਦੀ ਫੇਰ ਕੋਸ਼ਿਸ਼ ਕੀਤੀ। ਇਸ ਵੇਲੇ ਭੀ ਭੱਟੀਆਂ ਨੇ ਇਸ ਦੇ ਪੈਰ ਨਾ ਲਗਣ ਦਿਤੇ। ਮਹਾਂ ਦੁਖੀ ਹੋਏ ਮੋਹਣ ਨੇ

† ਵੇਖੋ ਤ੍ਵਾਰੀਖ ਰਾਜ ਖਾਲਸਾ ਗੁਰਮੁਖੀ, ਸਫ਼ ੨੪੬।
† ਵੇਖੋ ਤ੍ਵਾਰੀਖ ਰਾਜਗਾਨ ਪੰਜਾਬ, ਸਫਾ ੧੫।
‡ ਵੇਖੋ ਤ੍ਵਾਰੀਖ ਰਾਜ ਖਾਲਸਾ ਉਰਦੂ, ਸਫਾ ੨।

ਬੀਦੋਵਾਲੀ ਦੇ ਇਲਾਕੇ ਦਾ ਖਹਿੜਾ ਛੱਡ ਕੇ ਕੌੜੇ ਭੁੱਲਰਾਂ ਦੇ ਮਾੜੀ* ਪਿੰਡ ਵਿਖੇ ਰਿਹਾਇਸ਼ ਕਰਕੇ ਇਸ ਜਗ੍ਹਾ ਦਿਨ ਲੰਘਾਉਣੇ ਸ਼ੁਰੂ ਕਰ ਦਿਤੇ। ਕੌੜੇ ਭੁਲਰਾਂ ਨੇ ਭੀ ਮੋਹਣ ਨਾਲ ਚੰਗਾ ਸਲੂਕ ਨਾ ਕੀਤਾ। ਇਸ ਭੀ ਇਸ ਨੂੰ ਦੁਖ ਹੀ ਦਿੰਦੇ ਰਹੇ। ਜਿਨ੍ਹਾਂ ਦਿਨਾਂ ਵਿਚ ਮੋਹਣ ਕੌੜੇ ਭੁਲਰਾਂ ਦੇ ਮਾੜੀ ਪਿੰਡ ਵਿਖੇ ਪਾਂਡਵਾਂ ਵਾਂਗੂ ਦਸੋਂਟੇ ਦੇ ਦਿਨ ਕੱਟ ਰਿਹਾ ਸੀ ਇਨ੍ਹਾਂ ਦਿਨਾਂ ਵਿਚ ਸਿਖਾਂ ਦੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਿਸ ਜਗ੍ਹਾ ਏਸ ਵੇਲੇ ਗੁਰੂ ਸਰ ਮਰ੍ਹਾਜ ਗੁਰਦੁਆਰਾ ਹੈ ਇਸ ਜਗ੍ਹਾ ਬਾਦਸ਼ਾਹ ਸ਼ਾਹਜਹਾਂ ਦੀ ਫੌਜ ਨਾਲ ਜੰਗ ਹੋਇਆ। ਇਸ ਜੰਗ ਵਿਚ ਮੋਹਣ ਨੇ ਆਪਣੇ ਬੇਟਿਆਂ ਸਮੇਤ ਸਿਰੋਂ ਪਰੇ ਗੁਰੂ ਸਾਹਿਬ ਦੀ ਮਦਦ ਤੇ ਟਹਿਲ ਕੀਤੀ। ਗੁਰੂ ਸਾਹਿਬ ਨੇ ਜੰਗ ਫਤਿਹ ਕਰਕੇ ਮੋਹਣ ਤੇ ਬੜੀ ਖੁਸ਼ੀ ਜ਼ਾਹਰ ਕੀਤੀ। ਮੋਹਣ ਨੇ ਆਪਣੀ ਦੁਖਾਂ ਭਰੀ ਵਿੱਥਯਾ ਗੁਰੂ ਸਾਹਿਬ ਨੂੰ ਸੁਣਾਕੇ ਬੇਨਤੀ ਕੀਤੀ ਕਿ ਸਾਨੂੰ ਇਸ ਜਗ੍ਹਾ ਇਕ ਪਿੰਡ ਬਣਾ ਦਿਓ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਾੜੀ ਪਿੰਡ ਦੇ ਮਾਲਕ ਕੌੜੇ ਭੁੱਲਰਾਂ ਨੂੰ ਸੱਦ ਕੇ ਕਿਹਾ ਕਿ ਭਾਈ ਸਿੱਖੋ! ਤੁਸੀਂ ਸਾਡੇ ਆਖੇ ਇਕ ਪਿੰਡ ਦੀ ਜ਼ਮੀਨ ਮੋਹਣ ਨੂੰ ਦੇ ਦਿਓ। ਕੌੜਿਆਂ ਭੁੱਲਰਾਂ ਦੇ ਮੁਖੀ ਸਰਦਾਰ ਲਾਲੇ ਬਘੇਲੇ ਨੇ ਉੱਤਰ ਦਿਤਾ ਕਿ ਤੁਸੀਂ ਇਨ੍ਹਾਂ ਨੂੰ ਇਕ ਪਿੰਡ ਦੀ ਜ਼ਮੀਨ ਦਿਵਾਉਂਦੇ ਹੋ ਅਸੀਂ ਇਨ੍ਹਾਂ ਨੂੰ ਇਸ ਜਗ੍ਹਾ ਉਂਗਲੀ ਭਰ ਜ਼ਮੀਨ ਨਹੀਂ ਦੇ ਸਕਦੇ। ਗੁਰੂ ਸਾਹਿਬ ਨੇ ਗੁੱਸੇ ਹੋ ਕੇ ਫਰਮਾਇਆ, ਹੁਣ ਤੁਸੀਂ ਸਾਡੇ ਆਖੇ ਇਨ੍ਹ ਨੂੰ ਇਕ ਪਿੰਡ ਦੀ ਜ਼ਮੀਨ ਨਹੀਂ ਦਿੰਦੇ, ਇਹ ਇਸ ਇਲਾਕੇ ਦੇ ਮਾਲਕ ਹੋ ਜਾਣਗੇ। ਕੌੜੇ ਭੁਲਰ ਤਾਂ ਆਪਣੇ ਘਰਾਂ ਨੂੰ ਚਲੇ ਗਏ ਗੁਰੂ ਸਾਹਿਬ ਨੇ ਮੋਹਣ ਨੂੰ ਫਰਮਾਇਆ ਕਿ ਤੁਸੀਂ ਹੁਣੇ ਕੌੜੇ ਭੁਲਰਾਂ ਦੇ ਪਿੰਡ ਨੂੰ ਛੱਡ ਕੇ ਆਪਣੀ ਮਲਕੀਅਤੀ ਆਬਾਦ ਕਰ ਲਵੋ ਜੇ ਕਰ ਕੌੜੇ ਭੁੱਲਰ ਤੁਹਾਨੂੰ ਕੁਝ ਆਖਣਗੇ ਤਾਂ ਅਸੀਂ ਤੁਹਾਡੀ ਮਦਦ ਕਰਾਂਗੇ। ਮੋਹਣ ਨੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਕੌੜੇ ਭੁੱਲਰਾਂ ਦੇ ਮਾੜੀ ਪਿੰਡੋਂ ਉਠਕੇ ਰਾਮਸਰ ਟੋਭੇ* ਦੇ ਕਨਾਰੇ ਇਕ ਬਣ† ਦੇ ਬਿਰਛ ਹੇਠ ਡੇਰੇ ਜਾ ਲਾਏ। ਸੰਮਤ ੧੬੯੦ ਬਿ: ਵਿਚ ਆਪਣੇ ਪੜਦਦੇ ਮਰ੍ਹਾਜ ਦੇ ਨਾਮ ਪੁਰ ਮਰ੍ਹਾਜ ਪਿੰਡ ਦੀ ਮੋੜ੍ਹੀ ਗੱਡੀ।

* ਏਸ ਮਾੜੀ ਪਿੰਡ ਵਿਖੇ ਬੜਾ ਚੌੜਾ ਖੂਹ ਸੀ। ਇਸ ਖੂਹ ਤੋਂ ਦਸ ੨ ਕੋਹ ਦੇ ਆਦਮੀ ਪਾਣੀ ਲੈਜਾ ਕੇ ਪੀਂਦੇ ਸੀ।

* ਇਹ ਰਾਮਸਰ ਟੋਭਾ ਐਸ ਵੇਲੇ ਮਰ੍ਹਾਜ ਪਿੰਡ ਦੇ ਵਿਚਲੇ ਹੈ।

† ਇਹ ਬਣ ਦਾ ਬਿਰਛ ਅਜ ਤਕ ਰਾਮਸਰ ਟੋਭੇ ਦੇ ਕਨਾਰੇ ਖੜਾ ਹੈ।

ਮਰ੍ਹਾਜ ਪਿੰਡ ਦੀ ਆਬਾਦੀ ਸੁਣਕੇ ਕੌੜੇ ਭੁਲਰਾਂ ਨੇ ਮੋਹਣ ਦੀ ਲਾਹ ਪਾਹ ਕਰਕੇ ਇਸ ਦੀ ਮੋੜ੍ਹੀ ਗੱਡੀ ਪੁੱਟ ਦਿਤੀ। ਮੋਹਣ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਕੋਲ ਜਾਕੇ ਸਾਰੀ ਗੱਲ ਜਾ ਦਸੀ। ਗੁਰੂ ਸਾਹਿਬ ਨੇ ਫਰਮਾਇਆ ਹੱਛਾ ਭਾਈ ਸਿੱਖਾ ਕੱਲ੍ਹ ਨੂੰ ਅਸੀਂ ਆਪ ਜਾਕੇ ਤੁਹਾਡੇ ਪਿੰਡ ਦੀ ਮੋੜ੍ਹੀ ਗਡਾਂਗੇ,। ਦੂਜੇ ਦਿਨ ਗੁਰੂ ਸਾਹਿਬ ਨੇ ਰਾਮਸਰ ਟੋਬ੍ਹੇ ਦੇ ਕਨਾਰੇ ਜਾਕੇ ਖੁਦ ਮਰ੍ਹਾਜ ਪਿੰਡ ਦੀ ਮੋੜ੍ਹੀ ਗੱਡੀ। ਮੋੜ੍ਹੀ ਗੱਡ ਕੇ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਲਵੋ ਤੁਹਾਡੇ ਪਿੰਡ ਦੀ ਮੋੜ੍ਹੀ ਦੀ ਜੜ ਪਤਾਲ ਵਿੱਚ ਗੱਡ ਗਈ ਹੈ। ਇਸ ਨੂੰ ਕੋਈ ਨਹੀਂ ਪੁੱਟ ਸਕੇਗਾ। ਜਦ ਗੁਰੂ ਸਾਹਿਬ ਦੇ ਹੱਥੋਂ ਮਰ੍ਹਾਜ ਪਿੰਡ ਦੇ ਅਬਾਦ ਹੋਣ ਦੀ ਖ਼ਬਰ ਕੋੜੇ ਭੁਲਰਾਂ ਨੂੰ ਲੱਗੀ ਤਦ ਉਹ ਆਪਣੇ ਜੁਆਈ ਪੂਰਬੀ ਜੰਗਲ ਦੇ ਸਰਦਾਰ ਜੈਦ‡ ਪਰਾਣਾ ਸਿੱਧੂ ਨੂੰ ਮੋਹਣ ਪੁਰ ਚੜ੍ਹਾ ਲਿਆ।

ਸਰਦਾਰ ਜੈਦ ਪੁਰਾਣੇ ਦੀ ਚੜ੍ਹਾਈ ਸੁਣ ਕੇ ਮੋਹਣ ਤੇ ਇਸ ਦੇ ਬੇਟਿਆਂ ਨੇ ਮਦਦ ਲਈ ਗੁਰੂ ਸਾਹਿਬ ਦੇ ਚਰਨ ਜਾ ਫੜੇ। ਗੁਰੂ ਸਾਹਿਬ ਨੇ ਮੋਹਣ ਦੇ ਬੇਟੇ ਕਾਲੇ ਨੂੰ ਥਾਪੀ ਦੇਕੇ ਕਿਹਾ, ਜਾਓ ਬਹਾਦਰੋ ਡਟ ਕੇ ਲੜੋ ਮੈਂ ਤੁਹਾਡੀ ਪੂਰੀ ਪੂਰੀ ਸਹਾਇਤਾ ਕਰਾਂਗਾ। ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੇ ਮਸ਼ਹੂਰ ਸੂਰਬੀਰ ਬਹਾਦਰ ਸਿੱਖ ਭਾਈ ਬਿਧੀ ਚੰਦ, ਛੀਨਾ ਲੱਭਣ, ਕਰਮੇ ਚੂਹੜ ਆਦਿਕਾਂ ਨੂੰ ਪੰਜ* ਸੌ ਸਵਾਰ ਦੇਕੇ ਮੋਹਣ ਦੀ ਸਹਾਇਤਾ ਲਈ ਭੇਜਿਆ। ਮੋਹਣ ਆਪਣੇ ਬੇਟੇ, ਦਿਆ ਚੰਦ (ਉਰਫ ਕਾਲ) ਰੂਪ ਚੰਦ, ਕਰਮ ਚੰਦ ਸੋਮੋ ਨੂੰ ਨਾਲ ਲੈਕੇ ਗੁਰੂ ਸਾਹਿਬਾਂ ਦੀ ਫੌਜ ਸਮੇਤ ਗੁੰਮਟ† ਟਿਲੇ ਕੋਲੋਂ ਦੁਸ਼ਮਨਾਂ ਨੂੰ ਜਾ ਟਕਰਿਆ। ਕੋੜੇ ਭੁੱਲਰਾਂ ਦੀ ਫੌਜ ਦੇ ਮੁਖੀ ਸਰਦਾਰ ਜੈਦ ਪੁਰਾਣੇ ਨੇ ਅਗੇ ਵਧਕੇ ਮੋਹਣ ਦੇ ਪੁੱਤਰ ਕਾਲ ਦੇ ਆਪਣੀ ਮਸ਼ਹੂਰ ਸਾਂਗ‡ ਮਾਰੀ। ਸਰਦਾਰੀ ਜੈਦ ਪੁਰਾਣ ਦੀ ਸਾਂਗ ਨੇ ਕਾਲੇ ਦੇ ਚਾਰ ਦੰਦ ਭੰਨ ਕੇ ਇਸ ਨੂੰ ਬੇਸੁਧ ਕਰ ਦਿਤਾ। ਗੁਰੂ ਸਾਹਿਬਾਂ ਦੇ ਬੀਰਾਂ ਨੇ ਜੈਦ ਪੁਰਾਣੇ ਨੂੰ ਚਿੰਬੜ ਕੇ ਕਾਲੇ ਨੂੰ ਬਚਾਇਆ। ਕਾਲੇ ਨੇ ਸੁਹਤ ਸੰਭਾਲ ਕੇ ਬੜੀ ਹਿੰਮਤ ਨਾਲ ਆਪਣੀ ਤੇਗ ਵਾਹ ਕੇ ਜੈਦ ਪਰਾਣੇ ਦਾ ਸਿਰ ਉਡਾ ਦਿਤਾ। ਜੈਦ ਪੁਰਾਣੇ ਦੇ ਮਰਦੇ ਸਾਰ ਕੌੜੇ ਭੁਲਰ ਨੂੰ ਭਾਜੜ ਪੈ ਗਈ। ਮੋਹਣ ਦੀ ਫਤਹਿ ਹੋਈ, ਕੌੜੇ ਭੁਲਰ ਹਾਰੇ।

‡ ਸਰਦਾਰ ਜੈਦ ਪਰਾਣਾ ਸਿੱਧੂ ਰਾਓ ਦੇ ਤੀਜੇ ਬੇਟੇ ਸੂਰਜ ਦੀ ਔਲਾਦ ਸੀ।
* ਵੇਖੋ ਤ੍ਵਾਰੀਖ ਰਾਜ ਖਾਲਸਾ ਉਰਦੂ, ਸਫਾ ੪।
† ਏਹ ਗੁੰਮਟ ਨਾਮੀ ਟਿੱਲਾ ਮਰ੍ਹਾਜ ਪਿੰਡ ਤੋਂ ਡੇਢ ਕੋਹ ਪੱਛਮ ਵਲ ਹੈ।
‡ ਤ੍ਵਾਰੀਖ ਰਾਜ ਖਾਲਸਾ ਵਿਚ ਲਿਖਿਆ ਹੈ ਕਿ ਜੈਦ ਪੁਰਾਣੇ ਦੀ ਸਾਂਗ ਸਵਾ ਮਣ ਦੀ ਸੀ।

ਮੋਹਣ ਨੇ ਜਿੱਤ ਪਰਾਪਤ ਕਰਕੇ ਗੁਰੂ ਸਾਹਿਬ ਦਾ ਲੱਖ ੨ ਵਾਰੀ ਧੰਨਵਾਦ ਕੀਤਾ। ਗੁਰੂ ਸਾਹਿਬ ਨ ਮੋਹਣ ਤੇ ਦਿਆਲ ਹੋ ਕੇ, ਰਰਮਾਇਆ ਕਿ, 'ਸਿੱਖਾ ਹੁਣ ਜਿਤਨੀ ਜ਼ਮੀਨ ਦੀ ਲੋੜ ਹੈ ਉਤਨੀ ਰੋਕ ਲੈ।' ਮੋਹਣ ਨੇ ਮਰ੍ਹਾਜ ਪਿੰਡ ਦੇ ਆਲੇ ਪੁਦਾਲੇ ਕਈ ੨ ਕੋਹ ਤੀਕ ਜ਼ਮੀਨ* ਰੋਕ ਲਈ। ਗੁਰੂ ਸਾਹਿਬ ਤੋਂ ਡਰਦਾ ਕੋਈ ਕੁਝ ਨਾ ਬੋਲਿਆ । ਏਸ ਜ਼ਮੀਨ ਵਿਚ ਐਸ ਵੇਲੇ ਬਾਈ ਪਿੰਡ ਆਬਾਦ ਹਨ। ਇਹ ਮਰ੍ਹਾਜ ਕਾ ਬਾਹੀਆ ਆਮ ਮਸ਼ਹੂਰ ਹੈ ।

## ਮੋਹਣ ਦੀ ਸ਼ਹੀਦੀ

ਜਦ ਮੋਹਣ ਮਰ੍ਹਾਜ ਪਿੰਡ ਆਬਾਦ ਕਰਕੇ ਠਾਠ ਬਾਠ ਨਾਲ ਵਸਣ ਲਗ ਪਿਆ ਤਦ ਇਸ ਦੇ ਭਾਈਚਾਰੇ ਦੇ ਬਹੁਤ ਸਾਰੇ ਆਦਮੀ ਇਸ ਨੂੰ ਆਨ ਮਿਲੇ। ਇਸ ਪਾਸ ਚੋਖਾ ਇਕੱਠ ਹੋ ਗਿਆ। ਸੰਮਤ ੧੬੯੯ ਬਿਕਰਮੀ ਵਿਚ ਮੋਹਣ ਨੇ ਆਪਣੇ ਭਾਈਚਾਰੇ ਅਤੇ ਦੋਸਤਾਂ ਮਿੱਤਰਾਂ ਨੂੰ ਨਾਲ ਲੈਕੇ ਆਪਣੇ ਇਲਾਕੇ ਬੀਦੋਵਾਲੀ ਤੇ ਹਮਲਾ ਕੀਤਾ। ਬੀਦੋਵਾਲੀ ਦੇ ਨਜ਼ਦੀਕ ਭੱਟੀਆਂ ਨਾਲ ਬੜੀ ਭਿਆਨਕ ਲੜਾਈ ਹੋਈ। ਇਸ ਲੜਾਈ ਵਿਚ ਮੋਹਣ ਆਪਣੇ ਬੇਟੇ ਰੂਪ ਚੰਦ ਤੇ ਕੂਲ ਚੰਦ ਸਮੇਤ ਸ਼ਹੀਦ ਹੋ ਗਿਆ।

ਮੋਹਣ ਰਾਇ ਇਕ ਹਿੰਮਤ ਵਾਲਾ ਜੱਗ ਦੇ ਵਿਚ ਇਨਸਾਨ ਹੋਇਆ ।
ਪਈ ਮੁਸੀਬਤ ਇਸ ਤੇ ਭਾਰੀ ਹੱਦੋ ਵੱਧ ਹੈਰਾਨ ਹੋਇਆ ।
ਪਰ ਇਸ ਜੋਧੇ ਬਲੀ ਬਹਾਦਰ ਹਿੰਮਤ ਮੂਲ਼ ਨਾ ਹਾਰੀ ਸੀ।
ਵਾਂਗ ਪਾਂਡਵਾਂ ਨਾਲ ਸਬਰ ਦੇ ਬਿਪਤਾ ਏਸ ਗੁਜ਼ਾਰੀ ਸੀ ।
ਗੁਰ ਕਿਰਪਾ ਦੇ ਨਾਲ ਹਿੰਮਤ ਦੇ ਪਿੰਡ ਵਸਾਇਆ ਸੀ।
ਬਾਈ ਪਿੰਡਾਂ ਦੀ ਰੋਕ ਜ਼ਿਮੀ ਜੋ ਭਾਗ ਬੰਸ ਨੂੰ ਲਾਇਆ ਸੀ ।

## ਮੋਹਣ ਦੀ ਔਲਾਦ

ਮੋਹਣ ਦੇ ਛੇ ਬੇਟੇ ਸਨ :— (੧) ਰੂਪ ਚੰਦ-ਰੂਪ ਚੰਦ ਦੇ ਦੋ ਬੇਟੇ ਸਨ, ਫੂਲ ਤੇ ਸੰਦਲੀ। ਫੂਲ ਦਾ ਹਾਲ ਅਗੇ ਲਿਖਿਆ ਜਾਵੇਗਾ। ਸੰਦਲੀ ਦੀ ਔਲਾਦ ਇਕ ਪੱਤੀ ਸੰਦਲੀ ਮਰ੍ਹਾਜ ਵਿਚ, ਕਲਿਆਣ ਸੁੱਖਾ ਕਲਿਆਣ ਸੱਦਾ ਕਲਿਆਣ, ਪੁਰਾਣਾ ਕਲਿਆਣ, ਮੱਲਕੀ ਭੈਣੀ, ਬੱਜੋਆਣਾ, ਨਿਓਰ, ਘਣੀਆ ਰਾਏ, ਉਦਿਆਲ ਵਾਲੇ ਆਦਿਕ ਪਿੰਡਾਂ ਵਿਚ ਵਸਦੀ ਹੈ। (੨) ਕਾਲਾ ਕਰਮ ਚੰਦ ਇਸ ਦੀ ਔਲਾਦ ਇਕ ਪੱਤੀ ਕਰਨ ਚੰਦ ਮਰ੍ਹਾਜ ਵਿਚ, ਲਹਿਰਾ ਮਹੱਬਤ, ਲਹਿਰਾ ਸੇਖਾ, ਲਹਿਰਾ ਦਿਦਾਰੂ (ਧੂੜ ਕੋਟ)

* ਇਸ ਵੇਲੇ ਇਹ ਜ਼ਮੀਨ ਗੈਰ ਆਬਾਦ ਜੰਗਲ ਪਈ ਸੀ।

ਲਹਿਰ ਖਾਨ, ਬਾਠ, ਨਾਥਪੁਰਾ, ਗਿੱਦੜ ਗਧੀਆਂ ਵਾਲਾ, ਤਾਰੂਆਣਾ, ਕਟਾਰ ਸਿੰਘ ਵਾਲਾ, ਝਿੜੀ, ਕੁੱਟੀ, ਬੀੜ ਚੱਕ ਹੀਰਾ ਸਿੰਘ ਵਾਲਾ ਅਜੀਮਗੜ ਗਿਦੜਵਾਹੇ ਆਦਿਕ ਪਿੰਡਾਂ ਵਿਚ ਵਸਦੀ ਹੈ, (੩) ਕਾਲ-ਇਸ ਦੀ ਔਲਾਦ ਇਕ ਪਤੀ ਕਾਲਾ ਮਰ੍ਹਾਜ ਵਿਚ, ਨਥਾਣਾ, ਗੰਗਾ, ਬੁਰਜ. ਡੱਲੇ ਆਦਿਕ ਪਿੰਡਾਂ ਵਿਚ ਵਸਦੀ ਹੈ, (੪) ਕੁਲ ਚੰਦ-ਇਸ ਦੀ ਔਲਾਦ ਇਕ ਪੱਤੀ ਸਾਉਲ ਮਰ੍ਹਾਜ ਵਿਚ ਪੂਲ੍ਹਾ, ਪੂਲ੍ਹੀ, ਲਹਿਰਾ ਬੇਗਾ, ਰੂਲਦੂ ਵਾਲਾ ਡੂੰਮਵਾਲੀ, ਜੰਡੀਆਂ ਆਦਿਕ ਪਿੰਡਾਂ ਵਿਚ ਵਸਦੀ ਹੈ, (੫) ਸੇਮਾ-ਇਸ ਦੀ ਔਲਾਦ ਸੇਮਾਂ, ਸੇਮਾਂ ਖੁਰਦ, ਚੰਨਣ ਖੇੜ੍ਹਾ, ਮਲੂਕ ਖੇੜਾ, ਜੋਧ ਖੇੜਾ, ਬਹਾਦਰ ਖੇੜਾ, ਕੰਗਣ ਖੇੜਾ, ਦੱਭਵਾਲੀ, ਮਾਹੂ ਵਾਲਾ, ਫਤੂਹੀ ਵਾਲਾ, ਭਿਲ੍ਹਾਡੇ ਵਾਲਾ, ਲੂਲ੍ਹ ਵਾਲੀ ਬੇਗੇਹਰਾਂ, ਸ਼ੇਰੋਂ, ਗਹਿਰੀ, ਛਾਪਿਆਂ ਵਾਲੀ, ਸਹਿਜੀਪੁਰਾ, ਮੱਤੜ ਸਿੰਘ ਪੁਰਾ ਲਾਲ ਬਾਈ, ਭੀਟੀਆਣਾ, ਬਰਾਜ ਵਾਲੇ, ਆਦਕ ਪਿੰਡਾਂ ਵਿਚ ਵਸਦੀ ਹੈ। ਇਨ੍ਹਾਂ ਵਿਚੋਂ ਰਿਆਸਤ ਪਟਿਆਲਾ ਦੇ ਕਾਇਮ ਕਰਨ ਵੇਲੇ ਕਈ ਸਰਦਾਰ ਮਹਾਰਾਜਾ ਆਲਾ ਸਿੰਘ ਦੇ ਗੂੜ੍ਹੇ ਸਾਥੀ ਸਨ [ਵੇਖੋ ਤਾ: ਰਾ: ਖਾ: ।

## ਗੁਰੂ ਸਾਹਿਬ ਵਲੋਂ ਫੂਲ ਨੂੰ ਤੇ ਮੋਹਣ ਦੀ ਔਲਾਦ ਨੂੰ ਵਰ ਮਿਲਣੇ

ਸਰਦਾਰ ਕਾਲੇ ਨੂੰ ਗੁਰੂ ਸਾਹਿਬਾਂ ਤੇ ਅਤਿਅੰਤ ਜ਼ਿਆਦਾ ਭਰੋਸਾ ਹੋ ਚੁੱਕਿਆ ਸੀ। ਜਦ ਗੁਰੂ ਸਾਹਿਬ ਮਰ੍ਹਾਜ ਵਿਚ ਆਏ ਤਦ ਕਾਲੇ ਨੇ ਗੁਰੂ ਸਾਹਿਬ ਦੀ ਬੜੀ ਭਾਰੀ ਸ਼ਰਧਾ ਨਾਲ ਟਹਿਲ ਸੇਵਾ ਕੀਤੀ। ਇਕ ਦਿਨ ਸਰਦਾਰ ਕਾਲਾ ਆਪਣੇ ਜੰਗ ਵਿਚ ਹੋਏ ਸ਼ਹੀਦ ਭਾਈ ਰੂਪ ਦੇ ਛੋਟੇ ਦੋ ਬੇਟੇ ਫੂਲ ਤੇ ਸੰਦਲੀ ਨੂੰ ਗੁਰੂ ਸਾਹਿਬ ਪਾਸ ਲੈ ਗਿਆ ਇਨ੍ਹਾਂ ਬੱਚਿਆਂ ਨੇ ਆਪਣੇ ਚਾਚੇ ਦੀ ਸਿਖਿਆ ਅਨੁਸਾਰ ਗੁਰੂ ਸਾਹਿਬ ਅਗੇ ਢਿੱਡ ਵਜਾਉਣੇ ਸ਼ੁਰੂ ਕਰ ਦਿਤੇ। ਗੁਰੂ ਸਾਹਿਬ ਨੇ ਕਾਲੇ ਤੋਂ ਪੁਛਿਆ ਇਹ ਲੜਕੇ ਕੀ ਕਰ ਕਰੇ ਹਨ ? ਕਾਲੇ ਨੇ ਬੇਨਤੀ ਕੀਤੀ, ਸੱਚੇ ਪਾਤਸ਼ਾਹ ਇਹ ਮੇਰੇ ਜੰਗ-ਸ਼ਹੀਦ ਭਾਈ ਰੂਪ ਚੰਦ ਦੇ ਮਸੂਮ ਬੇਟੇ ਗੁਰੂ ਘਰੋਂ ਪੇਟ ਲਈ ਕੁਝ ਮੰਗਦੇ ਹਨ। ਗੁਰੂ ਸਾਹਿਬ ਨੇ ਵਰ ਫਰਮਾਇਆ, 'ਇਨ੍ਹਾਂ ਦੇ ਘਰੋਂ ਹਜ਼ਾਰਾਂ ਆਦਮੀ ਪੇਟ ਭਰਿਆ ਕਰਨਗੇ।' ਗੁਰੂ ਸਾਹਿਬ ਨੇ ਬੱਚਿਆਂ ਦੇ ਨਾਮ ਪੁੱਛੇ, ਫੂਲ ਦਾ ਨਾਮ ਸੁਣਕੇ ਕਿਹਾ, ਇਸ ਦਾ ਨਾਮ ਸੱਚਾ ਸ਼ਗਨ ਹੈ। ਫੂਲ ਬਹੁਤ ਫਲੇ ਫੂਲੇਗਾ। ਇਸ

ਨੋਟ:-ਇਸ ਵੇਲੇ ਸੰਤ ਮਹਾਤਮਾਂ ਗੁਰੂਆਂ ਪਾਸੋਂ ਵਰ ਲੈਣ ਦਾ ਬੜਾ ਰਿਵਾਜ ਸੀ। ਜਿਸ ਨੂੰ ਕੋਈ ਵਰ ਮਿਲ ਜਾਂਦਾ ਉਸ ਨੂੰ ਲੋਕ ਵਡਾ ਸਮਝਣ ਲਗ ਪੈਂਦੇ ਸਨ।

ਦੀ ਸੰਤਾਨ ਦੇ ਘੋੜੇ ਜਮਨਾ ਸਤਲੁਜ ਤੀਕ ਪਾਣੀ ਪੀਣਗੇ' ਅਰਥਾਤ ਇਸ ਦੀ ਔਲਾਦ ਜਮਨਾ ਸਤਲੁਜ ਦੇ ਅੰਦਰ ਰਾਜ ਕਰੇਗੀ ਜਦ ਕਾਲਾ ਆਪਣੇ ਭਤੀਜਿਆਂ ਨੂੰ ਵਰ ਦਿਵਾ ਕੇ ਘਰ ਪਹੁੰਚਿਆ ਤਦ ਇਸ ਦੀ ਘਰ ਵਾਲੀ ਕਹਿਣ ਲਗੀ, 'ਆਪਣੇ ਪੁੱਤਰਾਂ ਨੂੰ ਵੀ ਵਰ ਦਿਵਾਓ' ਕਾਲਾ ਦੂਜੀ ਵਾਰ ਆਪਣੇ ਪੁਤਰਾਂ ਨੂੰ ਗੁਰੂ ਸਾਹਿਬ ਪਾਸ ਲੈ ਗਿਆ। ਗੁਰੂ ਸਾਹਿਬ ਨੂੰ ਘਰ ਵਾਲੀ ਦੀ ਸਾਰੀ ਗਲ ਦੱਸੀ। ਗੁਰੂ ਸਾਹਿਬ ਨੇ ਫੁਰਮਾਇਆ, 'ਜਾਓ ਮੋਹਣ ਦੀ ਸਾਰੀ ਔਲਾਦ ਹਾਲਾ ਨਹੀਂ ਭਰੇਗੀ।

## ਚੌਧਰੀ ਫੂਲ

ਹੁਣ ਅਸੀਂ ਚੌਧਰੀ ਫੂਲ ਦਾ ਹਾਲ ਲਿਖਦੇ ਹਾਂ। ਜਿਸ ਦੇ ਨਾਮ ਤੇ ਫੂਲਕੀਆਂ ਰਿਆਸਤਾਂ ਮਸ਼ਹੂਰ ਹਨ। ਫੂਲ ਸੰਮਤ ੧੬੯੦ ਬਿਕਰਮੀ ਵਿਚ ਮਗ੍ਹਾਜ ਪਿੰਡ ਵਿਖੇ ਰੂਪ ਚੰਦ ਦੇ ਘਰ ਮਾਈ ਅੰਬੀ ਮਿਲਖੀ ਜਟਾਣੇ ਦੀ ਧੀ ਦੇ ਪੇਟੋਂ ਪੈਦਾ ਹੋਇਆ ਸੀ। ਇਸ ਨੂੰ ਗੁਰੂ ਸਾਹਿਬ ਤੋਂ ਵਰ ਮਿਲਣ ਕਰਕੇ ਲੋਕ ਛੋਟੀ ਉਮਰ ਵਿਚ ਹੀ ਇਜ਼ਤ ਦੀ ਨਿਗਾਹ ਨਾਲ ਵੇਖਦੇ ਸਨ। ਇਹ ਸਮਝਦੇ ਸਨ ਕਿ ਇਹ ਗੁਰੂ ਸਾਹਿਬ ਦੇ ਵਰਾਂ ਨਾਲ ਜ਼ਰੂਰ ਇਕ ਦਿਨ ਵਡਾ ਆਦਮੀ ਬਣੇਗਾ। ਫੂਲ ਨੇ ਇਕ ਸੰਨਿਆਸੀ ਸੰਤ ਸੁਮੇਰਪੁਰੀ* ਪਾਸੋਂ ਵਿਦਿਆ ਪਰਾਪਤ ਕੀਤੀ। ਇਸ ਸੰਤ ਨੇ ਇਸ ਨੂੰ ਦਸਵੇਂ ਦੁਆਰ ਸਵਾਸ ਚੜ੍ਹਾਉਣ ਦਾ ਇਲਮ ਯੋਗ ਅਭਿਆਸ ਭੀ ਸਿਖਾਇਆ। ਫੂਲ ਸੰਤ ਸਮੇਰਪੁਰੀ ਦੀ ਬਹੁਤ ਜ਼ਿਆਦਾ ਸੇਵਾ ਕਰਦਾ ਸੀ। ਇਕ ਦਿਨ ਇਹ ਮੀਂਹ ਪੈਂਦੇ 'ਚ ਸਣੇ ਹਾਰੇ ਦੁੱਧ ਦੀ ਤੌੜੀ ਚੁੱਕ ਕੇ ਸੰਤਾਂ ਪਾਸ ਪਹੁੰਚਿਆ। ਸੰਤਾਂ ਨੇ ਇਸ ਦੀ ਅਪਾਰ ਸ਼ਰਧਾ ਵੇਖ ਕੇ ਬਚਨ ਕੀਤਾ, 'ਫੂਲ ਤੇਰੇ ਝੰਡੇ ਰਹੇ ਝੂਲ। ਤੇਰੇ ਘਰ ਦੁੱਧ ਦੇ ਚੱਲਣ ਦਰਯਾ। ਬਣੇ ਜੰਗਲ ਦਾ ਬਾਦਸ਼ਾਹ।'

## ਫੂਲ ਨੇ ਆਪਣੇ ਨਾਮ ਪੁਰ ਫੂਲ ਨਗਰ ਆਬਾਦ ਕਰਨਾ

ਫੂਲ ਨੇ ਸੰਤਾਂ ਦੇ ਕਹੇ ਸੰਤਾਂ ਦੀ ਕੁਟੀਆ ਦੇ ਨਜ਼ਦੀਕ ਸੰਮਤ ੧੭੧੧ ਬੀ: ਵਿਚ ਆਪਣੇ ਨਾਮ ਪੁਰ ਨਗਰ ਆਬਾਦ ਕੀਤਾ। ਇਸ ਜਗ੍ਹਾ ਗਰੀਬਾਂ ਲਈ ਇਕ ਲੰਗਰ ਜਾਰੀ ਕੀਤਾ। ਫੂਲ ਦੀ ਮਾਈ ਅੰਬੀ ਖ਼ੁਦ ਲੰਗਰ ਵਰਤਾਇਆ ਕਰਦੀ ਸੀ। ਲੰਗਰ ਦੇ ਪਰਤਾਪ ਨਾਲ ਸਾਰੇ ਜੰਗਲ ਦੇਸ਼ ਵਿਚ ਫੂਲ ਦਾ ਜਸ ਫੈਲ ਗਿਆ।

* ਵੇਖੋ ਤ੍ਵਾਰੀਖ ਰਾਜਗਾਨ ਪੰਜਾਬ, ਸਫ਼ਾ ੧੯।

## ਫੂਲ ਨੇ ਇਰਦ ਗਿਰਦ ਦੇ ਪਿੰਡ ਰੋਕਣੇ

ਅਸੀਂ ਪਿਛੇ ਲਿਖ ਆਏ ਹਾਂ ਕਿ ਫੂਲ ਨੂੰ ਜਦ ਤੋਂ ਗੁਰੂ ਸਾਹਿਬ ਨੇ ਵਰ ਦਿਤੇ ਸਨ ਉਸ ਵੇਲੇ ਤੋਂ ਲੋਕ ਇਸ ਦੀ ਇਜ਼ਤ ਕਰਦੇ ਸਨ। ਹੁਣ ਜਦ ਫੂਲ ਨੌਜਵਾਨ ਹੋਕੇ ਨਿੱਖਰਿਆ ਤਦ ਸਾਰਾ ਭਾਈਚਾਰਾ ਇਸ ਨੂੰ ਆਪਣਾ ਮੁਖੀ ਸਮਝਕੇ ਇਸ ਦੇ ਮਗਰ ਲੱਗਣ ਲਗ ਪਿਆ। ਹੁਣ ਫੂਲ ਨੇ ਚੰਗੀ ਤਾਕਤ ਪੈਦਾ ਕਰਕੇ ਆਪਣੇ ਭਾਈਚਾਰੇ ਨੂੰ ਤੇ ਬਹਿਬਲ ਗਿੱਲ ਜੈਸੇ ਮਿੱਤਰਾਂ ਨੂੰ ਨਾਲ ਲੈ ਕੇ ਆਪਣੇ ਇਰਦ ਗਿਰਦ ਦੇ ਕਈ ਪਿੰਡ† ਰੋਕ ਲਏ। ਫੂਲ ਨੇ ਸੰਮਤ ੧੦੧੨ ਬਿਕਰਮੀ ਵਿਚ ਫੂਲ ਵਿਖੇ ਇਕ ਕੱਚਾ ਕਿਲਾ ਤਿਆਰ ਕੀਤਾ।

## ਫੂਲ ਨੇ ਆਪਣੇ ਜੱਦੀ ਇਲਾਕੇ ਬੀਦੋਵਾਲੀ ਤੇ ਕਬਜ਼ਾ ਕਰਨਾ

ਜਦ ਫੂਲ ਚੰਗੀ ਤਰ੍ਹਾਂ ਤਾਕਤ ਫੜ ਗਿਆ। ਤਦ ਇਸ ਨੇ ਆਪਣੇ ਜੱਦੀ ਇਲਾਕੇ ਬੀਦੋਵਾਲੀ ਤੇ ਕਬਜ਼ਾ ਕਰਨ ਲਈ ਭੱਟੀਆਂ ਤ ਹਮਲਾ ਕੀਤਾ। ਨਵਾਬ ਹਿਯਾਤ ਖਾਂ ਤ ਮਹਿਬੂਬ ਖਾਂ ਭੱਟੀ ਭਟਿਨੇਰ ਵਾਲਿਆਂ ਨ ਫੱਖਸਰ ਥੇਹੜੀ* ਦ ਪਾਸ ਫੂਲ ਦਾ ਮੁਕਾਬਲਾ ਕੀਤਾ। ਕਈ ਪਹਿਰ ਲੜਾਈ ਹੋਈ। ਆਖਰ ਨਵਾਬ ਹਿਯਾਤ ਖ਼ਾਂ ਤੇ ਮਹਿਬੂਬ ਖਾਂ ਹਾਰ ਖਾਕੇ ਭਟਿਨੇਰ ਵਲ ਦੌੜ ਗਏ। ਫੂਲ ਨੇ ਆਪਣੇ ਖ਼ਾਨਦਾਨ ਦੀ ਕਰਬਲਾ ਬਣੀ ਧਰਤੀ ਬੀਦੋਵਾਲੀ ਦੇ ਇਲਾਕੇ ਉਤੇ ਕਬਜ਼ਾ ਕਰ ਲਿਆ।

## ਫੂਲ ਨੇ ਦਿੱਲੀ ਦਰਬਾਰ ਤੋਂ ਚੌਧਰ ਲੈਣੀ

ਫੂਲ ਨੇ ਬੀਦੋਵਾਲ ਤੇ ਕਬਜ਼ਾ ਕਰਕੇ ਆਪਣੇ ਹਮਦਰਦਾਂ ਰਾਹੀਂ ਦਿੱਲੀ ਦਰਬਾਰ ਵਿਚ ਰਸੂਖ ਪੈਦਾ ਕਰਕੇ ਆਪਣੀ ਜੱਦੀ ਚੌਧਰ ਹਾਸਲ ਕੀਤੀ। ਬਾਦਸ਼ਾਹ ਔਰੰਗਜ਼ੇਬ ਦੀ ਤਰਫੋਂ ਇਕ ਖਿਲਤ ਤੇ ਇਕ ਚੌਧਰ ਦੀ ਸਨਦ ਇਸ ਨੂੰ ਮਿਲੇ। ਚੌਧਰ ਮਿਲਣ ਤੇ ਜੰਗਲ ਦੇ ਕੁਲ ਲੋਕਾਂ ਓਂ ਇਸ ਦੀ ਜ਼ਬਾਨੀ ਚੁੱਕਣ ਲਗ ਪਏ।

## ਚੌਧਰੀ ਫੂਲ ਦੀ ਭੱਟੀਆਂ ਨਾਲ ਫੇਰ ਲੜਾਈ

ਸੰਮਤ ੧੭੧੬ ਬਿਕਰਮੀ ਵਿਚ ਚੌਧਰੀ ਫੂਲ ਦੀ ਬੀਦੋਵਾਲੀ ਤੋਂ ਤਿੰਨ ਚਾਰ ਕੋਹ ਲਾਂਭੇ ਫੇਰ ਭੱਟੀਆਂ ਨਾਲ ਬੜੀ ਖੂਨੀ ਲੜਾਈ ਹੋਈ। ਇਕ ਪਹਿਰ ਵਿਚ ਦੋਨੋਂ ਧਿਰਾਂ ਦੇ ਸੈਂਕੜੇ ਆਦਮੀ ਮਾਰੇ ਗਏ। ਚੌਧਰੀ ਫੂਲ ਨੇ ਨਵਾਬ ਹਿਯਾਤ ਖਾਂ ਨੂੰ ਵੰਗਾਰ ਕੇ ਫੌਜਾਂ ਨੂੰ ਲਾਂਭੇ ਕਰਕੇ ਖੁਦ ਆਪੋ

† ਇਹ ਪਿੰਡ ਭਦੌੜ ਤੇ ਮੰਡੀ ਵਾਲੇ ਮੁਸਲਮਾਨ ਰਾਜਪੂਤਾਂ ਦੇ ਸੀ।

* ਵੇਖੋ ਤ੍ਵਾਰੀਖ ਰਾਜ ਖਾਲਸਾ, ਸਫਾ ੧੨੮।

ਵਿਚ ਧਰਮ ਦੀ ਲੜਾਈ ਕੀਤੀ । ਇਸ ਲੜਾਈ ਵਿਚ ਨਵਾਬ ਹਿਯਾਤ ਖਾਂ ਦੇ ਨਵਾਬ ਮਹਿਬੂਬ ਖ਼ਾਂ ਤੇ ਦਲੇਰ ਖ਼ਾਂ ਦੋਨੋਂ ਸੂਰਬੀਰ ਭਤੀਜੇ ਮਾਰੇ ਗਏ। ਭਤੀਜਿਆਂ ਦੇ ਮਰਿਆਂ ਮਗਰੋਂ ਨਵਾਬ ਹਿਯਾਤ ਖ਼ਾਂ ਭਟਿਨੇਰ ਨੂੰ ਦੋੜ ਗਿਆ। ਚੌਧਰੀ ਫੂਲ ਨੇ ਇਹ ਹਾਰ ਭੱਟੀਆਂ ਨੂੰ ਦੇਕੇ ਬੀਦੋਵਾਲੀ ਦੇ ਸਾਰੇ ਇਲਾਕੇ ਉਤੇ ਪੂਰੀ ਤਰ੍ਹਾਂ ਆਪਣਾਂ ਕਬਜ਼ਾ ਜਮਾਇਆ। ਚੌਧਰੀ ਫੂਲ ਨੇ ਇਸ ਇਲਾਕੇ ਉਤੇ ਸਦੀਵੀ ਕਬਜ਼ਾ ਰਖਣ ਵਾਸਤੇ ਇਸ ਇਲਾਕੇ ਵਿਚ ਆਪਣੇ ਭਾਈਚਾਰੇ ਸਿੱਧੂਆਂ ਨੂੰ ਵਸਾਇਆ। ਇਸ ਵੇਲੇ ਦੇ ਆਬਾਦ ਹੋਏ ਬਹੁਤ ਸਾਰੇ ਸਿੱਧੂਆਂ ਦੀ ਔਲਾਦ ਅਜ ਤਕ ਏਥੇ ਵਸਦੀ ਹੈ।

## ਚੌਧਰੀ ਫੂਲ ਦੀ ਮੌਤ

ਪਹਿਲਾਂ ਚੌਧਰੀ ਫੂਲ ਬਾਦਸ਼ਾਹ ਔਰੰਗਜ਼ੇਬ ਦਾ ਬੜਾ ਵਫ਼ਾਦਾਰ ਸੀ। ਜਦ ਬਾਦਸ਼ਾਹ ਔਰੰਗਜ਼ੇਬ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਨਾਉਣ ਲਗ ਪਿਆ ਤਦ ਚੌਧਰੀ ਫੂਲ ਇਸ ਦੇ ਵਿਰੁਧ ਹੋ ਗਿਆ। ਇਹ ਸ਼ਾਹੀ ਖ਼ਜ਼ਾਨੇ ਵਿਚ ਜਿਹੜੇ ਟਕੇ ਤਾਰਦਾ ਸੀ ਉਹ ਟਕੇ ਦੇਣੋਂ ਬੰਦ ਹੋ ਗਿਆ। ਜਦ ਚੌਧਰੀ ਫੂਲ ਨੇ ਕਈ ਸਾਲ ਟਕੇ ਨਾ ਤਾਰੇ ਤਦ ਸਰਹੰਦ ਦੇ ਸੂਬੇ ਨੇ ਇਸ ਨੂੰ ਸਰਹੰਦ ਵਿਖੇ ਸਦਵਾ ਕੇ ਕੈਦ ਕਰ ਦਿਤਾ। ਜਦ ਚੌਧਰੀ ਫੂਲ ਨੇ ਸ਼ਾਹੀ ਕੈਦ ਵਿਚੋਂ ਕਿਸੇ ਤਰ੍ਹਾਂ ਰਿਹਾਈ ਹੁੰਦੀ ਨਾ ਵੇਖੀ ਤਦ ਇਸ ਨੇ ਯੋਗ ਅਭਿਆਸ ਨਾਲ ਜਿਹੜਾ, ਇਸ ਨੇ ਸੰਤ ਸੁਮੇਰਪੁਰੀ ਪਾਸੋਂ ਸਿਖਿਆ ਸੀ, ਆਪਣੇ ਪਰਾਣ ਦਸਵੇਂ ਦਵਾਰ ਚੜ੍ਹਾ ਲਏ। ਸੂਬੇ ਨੇ ਚੌਧਰੀ ਫੂਲ ਨੂੰ ਮਰਿਆ ਸਮਝ ਕੇ ਇਸ ਨੂੰ ਇਸ ਦੇ ਆਦਮੀਆਂ ਦੇ ਸਪੁਰਦ ਕਰ ਦਿਤਾ। ਜਦ ਚੌਧਰੀ ਫੂਲ ਦਾ ਸਰੀਰ ਸਸਕਾਰਿਆ ਗਿਆ ਤਦ ਖੋਪਰੀ ਉਡ ਕੇ ਤਕੜਾ ਭੜਾਕਾ ਪਿਆ। ਇਸ ਵੇਲੇ ਪਤਾ ਲਗਿਆ ਭਈ ਚੌਧਰੀ ਫੂਲ ਨੇ ਪਰਾਣੇ ਦਸਵੇਂ ਦੁਆਰ ਚੜ੍ਹਾਏ ਹੋਏ ਸਨ। ਇਹ ਯੋਗ ਅਭਿਆਸੀ ਸਨ। ਜਦੋਂ ਚਿੱਤ ਦੀਆਂ ਬਿਰਤੀਆਂ ਇਕਾਗਰ ਕਰਕੇ ਸਮਾਧੀ ਲਾ ਲੈਂਦੇ ਸਨ। ਤਦ ਅੰਤਰ ਮੁੱਖੀ ਹੋਕੇ ਕਈ ਦਿਨ ਆਤਮਕ ਅਨੰਦ ਲੈਂਦੇ ਸਨ। ਜਦੋਂ ਮੈਦਾਨ ਜੰਗ ਵਿਚ ਜਾਂਦੇ ਸਨ ਤਦੋਂ ਅੱਗੇ ਹੋਕੇ ਦੁਸ਼ਮਨ ਨਾਲ ਖੁਦ ਲੜ ਕੇ ਜਿੱਤ ਹਾਰ ਦਾ ਫੈਸਲਾ ਕਰਦੇ ਸਨ।

## ਚੌਧਰੀ ਫੂਲ ਦੀ ਸੰਤਾਨ

ਚੌਧਰੀ ਫੂਲ ਦੇ ਸੱਤ ਬੇਟੇ ਸਨ :–(੧) ਚੌਧਰੀ ਤਲੋਕ ਸਿੰਘ–ਇਸ ਦਾ ਹਾਲ ਅਗੇ ਲਿਖਿਆ ਜਾਵੇਗਾ, (੨) ਰਾਮ ਸਿੰਘ-ਇਸ ਦਾ ਹਾਲ ਭੀ

ਚੌਧਰੀ ਤਲੋਕ ਸਿੰਘ ਦੇ ਨਾਲ ਅੱਗੇ ਲਿਖਿਆ ਜਾਵੇਗਾ. (੩) ਰੁਘੂ ਸਿੰਘ– ਇਸ ਦੀ ਸੰਤਾਨ ਰੁਘੂ ਕੇ ਜਿਓਂਦਾਂ ਵਾਲੇ ਹਨ। ਇਹ ਜਿਓਂਦ ਰੁਘੂਆਣੇ ਬੰਗੀ, ਰੁਘੂ ਬੰਗੀ, ਬਘਰੋਲ ਆਦਿਕ ਪਿੰਡਾਂ ਵਿਚ ਵਸਦੇ ਹਨ, (੪) ਤਖਤ ਮੱਲ, (੫) ਚੰਨੂ-ਇਨ੍ਹਾਂ ਦੀ ਸੰਤਾਨ ਲੌਢ ਘਰੀਏ* ਗੁੰਮਟੀ ਕਲਾਂ, ਗੁੰਮਟੀ ਖੁਰਦ ਵਿੱਚ ਜ਼ਿਆਦਾ ਆਬਾਦ ਹਨ। ਗੁੰਮਟੀਆਂ ਤੋਂ ਬਿਨਾਂ ਇਹ ਝੜੀਵਾਲੇ ਆਦਕ ਹੋਰ ਪਿੰਡਾਂ ਵਿਚ ਭੀ ਵਸਦੇ ਹਨ, (੬) ਝੰਡੂ, ੭ ਗੁਰਦਾਸ-ਇਨ੍ਹਾਂ ਦੋਹਾਂ ਦੇ ਕੋਈ ਸੰਤਾਨ ਨਹੀਂ ਹੋਈ। ਅੱਠਵੀਂ ਬੀਬੀ ਫੱਤੋ-ਇਹ ਬੀਬੀ ਮਾਝੇ ਦੇ ਮਸ਼ਹੂਰ ਖਾਨਦਾਨ ਬਾਬੇ ਬੁਢੇ ਦੇ ਖਾਨਦਾਨ ਵਿੱਚ ਵਿਆਹੀ ਹੋਈ ਸੀ ਇਸ ਦੀ ਸੰਤਾਨ ਫੂਲ ਦੇ ਨਜ਼ਦੀਕ ਬੁਗਰ ਪਿੰਡ ਵਸਦੀ ਹੈ।

## ਚੌਧਰੀ ਤਲੋਕੇ ਤੇ ਸਰਦਾਰ ਰਾਮੇ ਦਾ ਹਾਲ

ਚੌਧਰੀ ਤਲੋਕੇ ਤੇ ਸਰਦਾਰ ਰਾਮੇ ਦੇ ਹਾਲ ਤਾਣੇ ਪੇਟ ਵਾਂਗੂ ਰਲੇ ਮਿਲੇ ਹੋਏ ਹਨ ਇਸ ਲਈ ਅਸੀਂ ਇਨ੍ਹਾਂ ਦਾ ਇਕੱਠਾ ਹਾਲ ਲਿਖਦੇ ਹਾਂ :-

## ਤਲੋਕੇ ਰਾਮੇ ਨੇ ਆਪਣੇ ਪਿਤਾ ਦਾ ਬਦਲਾ ਲੈਣਾ

ਚੌਧਰੀ ਫੂਲ ਰਾਓ ਦ ਗੁਜ਼ਰਨ ਮਗਰੋਂ ਤਲੋਕੇ ਤੇ ਰਾਮੇ ਨੇ ਆਪਣੇ ਪਿਤਾ ਦੇ ਦੁਸ਼ਮਨ ਨਵਾਬ ਈਸੇ ਖਾਂ ਤੇ ਜਿਸ ਨੇ ਚੌਧਰੀ ਫੂਲ ਨੂੰ ਧੋਖੇ ਨਾਲ ਸਰਹੰਦ ਕੈਦ ਕਰਵਾਇਆ ਸੀ ਹਮਲਾ ਕੀਤਾ। ਨਵਾਬ ਈਸੇ ਖ਼ਾਂ ਆਪਣੀ ਰਾਜਧਾਨੀ ਈਸੇ ਖ਼ਾਂ ਦਾ ਕੋਟ ਛੱਡ ਕੇ ਭੱਜ ਗਿਆ। ਤਲੋਕੇ ਰਾਮੇ ਨੇ ਨਵਾਬ ਈਸੇ ਖਾਂ ਦੇ ਘਰ ਦਾ ਕੁੱਲ ਸਾਜ ਸਮਾਨ* ਲੁੱਟ ਕੇ ਆਪਣੇ ਪਿਤਾ ਦਾ ਬਦਲਾ ਲਿਆ।

## ਚੌਧਰੀ ਤਲੋਕੇ ਤੇ ਸਰਦਾਰ ਰਾਮੇ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਜੰਗੀ ਖ਼ਿਦਮਤ ਕਰਨੀ

ਸੰਮਤ ੧੭੫੩ ਬਿਕ੍ਰਮੀ ਵਿਚ ਗੁਰੂ ਗੋਬਿੰਦ ਸਿੰਘ ਜੀ ਨ ਚੋਧਰੀ ਤਲੋਕੇ ਤੇ ਸਰਦਾਰ ਰਾਮੇ ਨੂੰ ਹੇਠ ਲਿਖਿਆ ਹੁਕਮ ਨਾਮਾ ਭੇਜ ਕੇ ਅਨੰਦਪੁਰ ਬੁਲਾਇਆ।

---

* ਲੌਢ ਘਰੀਏ–ਚੌਧਰੀ ਫੂਲ ਦੀ ਲੌਢੀ ਚੌਧਰਾਣੀ ਦੀ ਔਲਾਦ ਹੋਣ ਕਰਕੇ ਲੌਢਘਰੀਏ ਮਸ਼ਹੂਰ ਹਨ।
* ਵੇਖੋ ਤ੍ਵਾਰੀਖ ਰਾਜ ਖਾਲਸਾ ਗੁਰਮੁਖੀ ਛਾਪ-ਪੱਥਰੀ ਸਫਾ ੧੩੦।

## ਨਕਲ ਹੁਕਮਨਾਮਾ ਪਾਤਸ਼ਾਹੀ ਦਸ

ਭਾਈ ਤਲੋਕਾ ਭਾਈ ਰਾਮਾ
ਤੁਸਾਂ ਅਸਵਾਰ ਲੈਕੇ ਆਵਣਾ
ਸੰਗਤ ਗੁਰੂ ਰਖੇਗਾ ।
ਹਜ਼ੂਰ ਸਾਡੇ ਜ਼ਰੂਰ ਜਮੀਅਤ ਲੈਕੇ ਆਪਣਾ
ਤੁਸਾਂ ਉਪਰ ਸਾਡੀ ਖੁਸ਼ੀ ਮੇਹਰਬਾਨਗੀ ਹੈ ।
ਮੇਰਾ ਘਰ ਤੇਰਾ ਘਰ ਹੈ
ਇਕ ਜੋੜਾ ਭੇਜਿਆ ਹੈ
ਰਖਾਵਣਾ ਤੁਸਾਂ ਆਵਣਾ ।

ਮਿਤੀ ਦੋ ਭਾਦੋਂ ਸੰਮਤ ੧੭੫੩ ਦਸਤਖਤ

ਚੌਧਰੀ ਤਲੋਕ ਸਿੰਘ ਤੇ ਸਰਦਾਰ ਰਾਮੇ ਨੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਸਹੁਤ ਸਾਰੇ ਸਵਾਰਾਂ ਸਮੇਤ ਅਨੰਦਪੁਰ ਸਾਹਿਬ ਪਹੁੰਚ ਕੇ ਗੁਰੂ ਸਾਹਿਬ ਦੀ ਜੰਗੀ ਮੱਦਦ ਟਹਿਲ ਕੀਤੀ ।

## ਚੌਧਰੀ ਤਲੋਕੇ ਤੇ ਰਾਮੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੰਗ ਸ਼ਹੀਦ ਸਾਹਿਬਜ਼ਾਦੇ ਸੰਸਕਾਰਨੇ

ਸੰਮਤ ੧੭੬੧ ਬਿਕਰਮੀ ਵਿਚ ਚੌਧਰੀ ਤਲੋਕੇ ਤੇ ਸਰਦਾਰ ਰਾਮੇ ਨੇ ਚਮਕੋਰ ਸਾਹਿਬ ਪਹੁੰਚ ਕੇ ਜ਼ਖਮੀ ਸਿੱਖਾਂ ਦੀ ਮੱਲ੍ਹਮ ਪੱਟੀ ਕਰਕੇ ਸ੍ਰੀ ਗੁਰੂ ਗੋਬਿੰਦ ਜੀ ਦੇ ਜੰਗ ਸ਼ਹੀਦ ਸਾਹਿਬਜ਼ਾਦਿਆਂ ਦੇ ਸਿੱਖ ਰੀਤੀ ਅਨੁਸਾਰ ਸੰਸਕਾਰ* ਕੀਤੇ ।

## ਗੁਰੂ ਗੋਬਿੰਦ ਸਿੰਘ ਜੀ ਦੇ ਬੈਰਾੜ ਕੌਮ ਨੂੰ ਵਰ

ਜਦ ਗੁਰੂ ਗੋਬਿੰਦ ਸਿੰਘ ਜੀ ਚਮਕੋਰ ਸਾਹਿਬ ਦੀ ਲੜਾਈ ਮਗਰੋਂ ਦੀਨੇਂ ਕਾਂਗੜ ਪਹੁੰਚੇ ਤਦ ਸਾਰੀ ਬੈਰਾੜ ਕੌਮ ਨੇ ਗੁਰੂ ਸਾਹਿਬ ਪਾਸ ਬੇਨਤੀ ਕੀਤੀ ਕੀ ਸਾਡੀ ਕੌਮ ਦਾ ਬੱਚਾ ੨ ਆਪ ਦੇ ਹੁਕਮ ਅੰਦਰ ਕੁਰਬਾਨ ਹੋਣ ਨੂੰ ਤਿਆਰ ਹੈ । ਗੁਰੂ ਸਾਹਿਬ ਨੇ ਬੈਰਾੜਾਂ ਪੁਰ ਖੁਸ਼ ਹੋਕੇ ਇਨ੍ਹਾਂ ਨੂੰ ਬੜੇ ਵਰ ਦਿਤੇ । ਕਈ ਵਾਰੀ ਗੁਰੂ ਸਾਹਿਬ ਨੇ ਸ਼ਿਕਾਰ ਖੇਡਦਿਆਂ ਜੰਗਲ ਦੇ ਭਿਆਨਕ ਝਾੜਾਂ ਵਖ ਕੇ ਬਚਨ ਕੀਤੇ, 'ਨਾ ਰਹਿਣਗੇ ਝਾੜ । ਗੱਜਣਗੇ ਬੈਰਾੜ ।'

* ਵੇਖੋ ਤ੍ਵਾਰੀਖ ਰਾਜ ਖਾਲਸਾ ਗੁਰਮੁਖੀ ਛਾਪਾ-ਪੱਬਰੀ, ਸਫਾ ੩੪੮ ।

## ਬੈਰਾੜਾਂ ਤੋਂ ਬਾਦਸ਼ਾਹ ਔਰੰਗਜ਼ੇਬ ਭੈ ਖਾਂਦਾ ਸੀ

ਬੈਰਾੜਾਂ ਦੀ ਇਸ ਪੁਜ਼ੀਸ਼ਨ ਦਾ ਗੁਰੂ ਸਾਹਿਬ ਦੇ ਜ਼ਫ਼ਰਨਾਮੇ ਵਿਚ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਨੇ ਕਾਂਗੜ ਤੋਂ ਜਿਹੜਾ ਜ਼ਫ਼ਰ ਨਾਮਾ ਬਾਦਸ਼ਾਹ ਔਰੰਗਜ਼ੇਬ ਨੂੰ ਭੇਜਿਆ ਸੀ ਉਸ ਵਿਚ ਬੈਰਾੜ ਕੌਮ ਦੀ ਕੌਮੀ ਪੁਜ਼ੀਸ਼ਨ ਦਾ ਇਸ ਤਰ੍ਹਾਂ ਜ਼ਿਕਰ ਕੀਤਾ ਸੀ । :

'ਨਾ ਜਰਹ ਦਰਈਂ ਰਾਹ ਖਤਰਹ ਤੁਰਾਸਤ ।
ਹਮਹ ਕੌਮ ਬੈਰਾੜ ਹੁਕਮਹ ਮਰਾਸਤ ।''
ਰੰਚਕ ਭਰ ਨਾ ਖਤਰਾ ਤੈਨੂੰ ਇਸ ਰਸਤੇ ਦੇ ਅੰਦਰ ।
ਸਾਰੀ ਕੌਮ ਬੈਰਾੜਾਂ ਦੀ ਹੈ ਹੁਕਮ ਮੇਰੇ ਦੇ ਅੰਦਰ ।

ਇਸ ਬੈਂਤ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਬਾਦਸ਼ਹ ਔਰੰਗਜ਼ੇਬ ਬੈਰਾੜਾਂ ਤੋਂ ਭੈ ਖਾਂਦਾ ਸੀ ।

## ਚੌਧਰੀ ਤਲੋਕੇ ਤੇ ਸਰਦਾਰ ਰਾਮੇ ਵੱਲੋਂ ਗੁਰੂ ਸਾਹਿਬ ਦੀ ਮਦਦ ਟਹਿਲ

ਜਦ ਸੰਮਤ ੧੭੬੨ ਬਿਕਰਮੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਮੁਕਤਸਰ ਵਿਖੇ ਸਰਹੰਦ ਦੇ ਸੂਬੇ ਵਜ਼ੀਰ ਦੀ ਫੌਜ ਨਾਲ ਲੜਾਈ ਹੋਈ ਇਸ ਵੇਲੇ ਚੌਧਰੀ ਤਲੋਕਾ ਤੇ ਸਰਦਾਰ ਰਾਮਾ ਆਪ ਤਾਂ ਸ਼ਾਹੀ ਅਫਸਰਾਂ ਕੋਲ ਰਹੇ ਤੇ ਆਪਣੇ ਪੰਜ ਹ† ਸਵਾਰ ਭੇਜ ਕੇ ਗੁਰੂ ਸਾਹਿਬ ਦੀ ਜੰਗੀ ਮਦਦ ਅਤੇ ਟਹਿਲ ਕੀਤੀ ।

## ਚੌਧਰੀ ਤਲੋਕੇ ਤੇ ਸਰਦਾਰ ਰਾਮੇ ਨੇ ਅੰਮ੍ਰਿਤ ਛੱਕਣਾ

ਸੰਮਤ ੧੭੬੩ ਬਿਕਰਮੀ ਵਿਚ ਚੌਧਰੀ ਤਲੋਕੇ ਤੇ ਸਰਦਾਰ ਰਾਮੇ ਨੇ ਪਰਵਾਰ ਸਹਿਤ ਦਮਦਮੇ ਸਾਹਿਬ (ਸਾਬੋਕੀ ਤਲਵੰਡੀ) ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਅੰਨ, ਧਨ,* ਕਪੜੇ ਨਾਲ ਬੜੀ ਟਹਿਲ ਕੀਤੀ । ਇਸ ਜਗ੍ਹਾ ਗੁਰੂ ਸਾਹਿਬ ਪਾਸੋਂ ਅੰਮ੍ਰਿਤ† ਛਕਿਆ ।

## ਬੰਦੇ ਬਹਾਦਰ ਨੂੰ ਮਦਦ

ਸੰਮਤ ੧੭੬੪ ਬਿਕਰਮੀ ਵਿਚ ਚੌਧਰੀ ਤਲੋਕ ਸਿੰਘ ਤੇ ਸਰਦਾਰ

† ਵੇਖੋ ਤ੍ਵਾਰੀਖ ਰਾਜ ਖਾਲਸਾ ਉਰਦੂ, ਸਫਾ ੧੦ ।
* ਤ੍ਵਾਰੀਖ ਵਾਰਤਕ ਸੂਰਜ ਪ੍ਰਕਾਸ਼ ।
† ਵੇਖੋ ਤ੍ਵਾਰੀਖ ਰਾਜ ਖਾਲਸਾ ਗੁਰਮੁਖੀ. ਛਾਪਾ ਪੱਥਰੀ ਸਫਾ ੩੪੮ ।

ਰਾਮ ਸਿੰਘ ਨੇ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਮੰਨ ਕੇ ਬੰਦੇ ਬਹਾਦਰ ਸ਼ਾਹ ਨੂੰ ਮੱਦਦ‡ ਦਿੱਤੀ।

## ਤੱਤ ਖਾਲਸੇ ਨੂੰ ਮੱਦਦ

ਸੰਮਤ ੧੭੭੪ ਬਿਕਰਮੀ ਵਿਚ ਚੋਧਰੀ ਤਲੋਕ ਸਿੰਘ ਤੇ ਸਰਦਾਰ ਰਾਮ ਸਿੰਘ ਨੇ ਤੱਤ ਖਾਲਸੇ ਤੇ ਬੰਦੇ ਬਹਾਦਰ ਦੇ ਰੌਲੇ ਵੇਲ਼ੇ ਖਾਲਸੇ* ਨੂੰ ਮੱਦਦ ਦਿਤੀ।

## ਸਰਦਾਰ ਰਾਮ ਸਿੰਘ ਦੀ ਮੌਤ

ਸੰਮਤ ੧੭੭੫ ਬਿਕਰਮੀ ਵਿਚ ਸਰਦਾਰ ਰਾਮ ਸਿੰਘ ਨੂੰ ਜਦ ਇਹ ਮਲੇਰਕੋਟਲੇ ਦੇ ਨਜ਼ਦੀਕ ਸ਼ਿਕਾਰ ਖੇਡ ਰਹੇ ਸਨ। ਸਰਦਾਰ ਚੈਨ ਸਿੰਘ ਸੇਮੇ ਕੇ ਦੋ ਬੇਟੇ ਉਗਰੂ ਤੇ ਬੀਰੂ ਨੇ ਦੋਗਾੜਾ ਮਾਰ ਕੇ ਮਾਰ ਦਿਤਾ।

## ਸਰਦਾਰ ਰਾਮ ਸਿੰਘ ਦੀ ਸੰਤਾਨ

ਸਰਦਾਰ ਰਾਮ ਦੇ ਛੇ ਬੇਟੇ ਸਨ :-(੧) ਦੂੰਨਾ ਇਹ ਭਦੌੜ ਦਾ ਚੋਧਰੀ ਸੀ। ਇਸ ਦੀ ਔਲਾਦ ਖ਼ਾਨਦਾਨ ਭਦੌੜ, ਖ਼ਾਨਦਾਨ ਕੋਟ ਦੂੰਨਾ, ਖ਼ਾਨਦਾਨ ਰਾਮਪੁਰਾ ਹਨ, (੨) ਸੱਭਾ—ਇਸ ਨੇ ਹੰਡਿਆਏ ਵਿਖੇ ਆਪਣੀ ਰਿਆਸਤ ਕਾਇਮ ਕੀਤੀ ਸੀ। ਇਸ ਦਾ ਇਕ ਬੇਟਾ ਜੋਧ ਸਿੰਘ ਸੀ। ਉਸ ਦੇ ਕੋਈ ਉਲਾਦ ਨਹੀਂ ਹੋਈ, (੩) ਆਲਾ ਇਹ ਮਹਾਰਾਜਾ ਆਲਾ ਸਿੰਘ ਮਸ਼ਹੂਰ ਹੋਇਆ। ਇਸ ਨੇ ਰਿਆਸਤ ਪਟਿਆਲੇ ਕਾਇਮ ਕੀਤੀ ਸੀ। ਇਸ ਦੀ ਔਲਾਦ ਸ਼ਾਹੀ ਖ਼ਾਨਦਾਨ ਪਟਿਆਲਾ ਹੈ, (੪) ਬਖਤਾ— ਇਸ ਦੀ ਔਲਾਦ ਖ਼ਾਨਦਾਨ ਮਲੌਦ ਪੱਖੋ ਤੇ ਬੇਰ ਹੈ, (੫) ਲੱਧਾ, (੬) ਬੁਢਾ—ਇਹ ਦੋਨੋਂ ਲਾਵਲਦ ਰਹੇ ਹਨ।

## ਚੌਧਰੀ ਤਲੋਕ ਸਿੰਘ ਦਾ ਚਲਾਣਾ

ਸੰਮਤ ੧੭੯੬ ਬਿਕਰਮੀ ਵਿਚ ਚੌਧਰੀ ਤਲੋਕ ਸਿੰਘ ਜੀ ਫੂਲ ਵਿਖੇ ਚਲਾਣਾ ਕਰ ਗਏ।

## ਚੌਧਰੀ ਤਲੋਕ ਸਿੰਘ ਦੀ ਸੰਤਾਨ

ਚੋਧਰੀ ਤਲੋਕ ਸਿੰਘ ਦੇ ਦੋ ਬੇਟੇ ਸਨ : (੧) ਗੁਰਦਿੱਤਾ—ਇਸ ਦੀ ਸੰਤਾਨ ਨੇ ਰਿਆਸਤ ਨਾਭਾ ਕਾਇਮ ਕੀਤੀ ਸੀ। ਹੁਣ ਇਸ ਦੀ ਸੰਤਾਨ

‡ ਵੇਖੋ ਤ੍ਵਾਰੀਖ ਰਾਜ ਖ਼ਾਲਸਾ ਪਥਰੀ ਸਫ਼ਾ ੩੬੬।

* ਤ੍ਵਾਰੀਖ ਗੁਰੂ ਖਾਲਸਾ, ਸਫ਼ਾ ੩੯੧।

ਕਾਇਮ ਨਹੀਂ । ਸੁਖਚੈਨ-ਇਸ ਦੀ ਉਲਾਦ ਰਾਜਗਾਨ ਨਾਭਾ ਤੇ ਜੀਂਦ ਖ਼ਾਨਦਾਨ ਬਡਿਰੁੱਖਾਂ ਤੇ ਦਿਆਲਪੁਰਾ ਮਿਰਜ਼ਾ ਸਿੰਘ ਵਾਲਾ ਹੈ ।

## ਬੈਰਾੜਾਂ ਦੀ ਪੱਛਮੀ ਜੰਗਲ ਦੀ ਚੌਧਰ ਦਾ ਹਾਲ

ਹੁਣ ਅਸੀਂ ਬੈਰਾੜਾਂ ਦੀ ਪੱਛਮੀ ਜੰਗਲ ਦੀ ਚੌਧਰ ਦਾ ਹਾਲ ਲਿਖਦੇ ਹਾਂ, ਜਿਹੜੀ ਬਾਦਸ਼ਾਹ ਬਾਬਰ ਦੇ ਜ਼ਮਾਨੇ ਤੋਂ ਲੈ ਕੇ ਰਿਆਸਤ ਫਰੀਦਕੋਟ ਦੇ ਕਾਇਮ ਹੋਣ ਤਕ ਬੜੀ ਹੱਛੀ ਹਾਲਤ ਰਹੀ ਹੈ । ਇਸ ਚੌਧਰ ਦਾ ਬਾਨੀ ਦੁੱਲ ਕੇ ਬੈਰਾੜਾਂ ਦਾ ਮੁਖੀਆ ਸਰਦਾਰ ਸੰਘਰ ਹੋਇਆ ਹੈ । ਇਹ ਪੱਛਮੀ ਜੰਗਲ ਵਿਚ ਇਕ ਮਸ਼ਹੂਰ ਸਰਦਾਰ ਸੀ । ਇਸ ਦੇ ਪਾਸ ਇਸ ਵੇਲੇ ਦੀ ਦੌਲਤ ਹਜ਼ਾਰਾਂ ਲੱਖਾਂ ਪਸ਼ੂ ਸਨ, ਹਜ਼ਾਰਾਂ ਸੂਰਬੀਰ ਇਸ ਦੀ ਕਮਾਨ ਵਿਚ ਸਨ । ਇਸ ਨੇ ਪਾਣੀਪਤ ਦੀ ਮਸ਼ਹੂਰ ਲੜਾਈ ਵਿਚ ਬਾਦਸ਼ਾਹ ਬਾਬਰ ਨੂੰ ਜੋ ਮਦਦ ਦਿਤੀ ਸੀ ਉਸ ਦਾ ਅਸੀਂ ਜ਼ਿਕਰ ਕਰ ਆਏ ਹਾਂ । ਅਸੀਂ ਇਹ ਵੀ ਦਸ ਚੁਕੇ ਹਾਂ ਕਿ ਸਰਦਾਰ ਸੰਘਰ ਪਾਣੀਪਤ ਦੀ ਲੜਾਈ ਵਿਚ ਬੜੀ ਬਹਾਦਰੀ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ । ਸਰਦਾਰ ਸੰਘਰ ਦੇ ਜੰਗ ਵਿਚ ਸ਼ਹੀਦ ਹੋਣ ਮਗਰੋਂ ਜਦ ਬਾਦਸ਼ਾਹ ਬਾਬਰ ਵਲੋਂ ਲੱਖੀ ਜੰਗਲ ਦੀ ਹਕੂਮਤ ਬੈਰਾੜਾਂ ਨੂੰ ਮਿਲੀ ਤਦ ਪੱਛਮੀ ਜੰਗਲ ਵਿਚ ਪੰਜ ਗਰਾਈਆਂ ਵਿਖੇ ਇਨ੍ਹਾਂ ਦੀ ਪਹਿਲੀ ਚੌਧਰ ਕਾਇਮ ਹੋਈ ।

## ਸਰਦਾਰ ਸੰਘਰ ਦੀ ਕਵਿਤਾ ਵਿਚ ਤਰੀਫ

ਰਾਓ ਸੰਘਰ ਜੀ ਬਲੀ ਬਹਾਦਰ, ਬੜਿ ਜੋਧਾ ਬਲਵਾਨ ਹੋਇਆ ।
ਸ਼ਾਹ ਬਾਬਰ ਨੂੰ ਮਦਦ ਦਿਤੀ, ਵਿਚ ਇਤਿਹਾਸ ਬਿਆਨ ਹੋਇਆ ।
ਪਾਣੀਪਤ ਦੀ ਧਰਤੀ ਅੰਦਰ, ਏਸ ਸ਼ਹੀਦੀ ਪਾਈ ਸੀ ।
ਕਰ ਕੁਰਬਾਨੀ ਇਸ ਜੋਧੇ ਨੇ, ਕੌਮੀ ਸ਼ਾਨ ਵਧਾਈ ਸੀ ।

## ਰਾਇ ਸੰਘਰ ਦੀ ਔਲਾਦ

ਰਾਇ ਸੰਘਰ ਦੀ ਉਲਾਦ ਦੇ ਲੋਕ ਸੰਘਰ ਕੇ ਮਾਲਵੇ ਵਿਚ ਬਹੁਤ ਜ਼ਿਆਦਾ ਮਸ਼ਹੂਰ ਹਨ । ਰਾਓ ਸੰਘਰ ਦੇ ਚੌਦਾਂ ਬੇਟੇ ਸਨ ਦੋ ਬੇਟੀਆਂ । ਹੁਣ ਅਸੀਂ ਇਨ੍ਹਾਂ ਦੇ ਨਾਮ ਤੇ ਇਨ੍ਹਾਂ ਦੀ ਔਲਾਦ ਦਾ ਖੁਲਾਸਾ ਦੇਂਦੇ ਹਾਂ:-

(੧) ਭੱਲਣ ਰਾਓ ਸੰਘਰ ਦੇ ਜੰਗ ਵਿਚ ਸ਼ਹੀਦ ਹੋਣ ਮਗਰੋਂ ਇਹ ਚੌਧਰੀ ਬਣਿਆ ਸੀ ।

(੨) ਲਾਲਾ—ਇਸ ਦਾ ਬੇਟਾ ਚੌਧਰੀ ਕਪੂਰਾ ਸੀ ।

(੩) ਜੋਧਾ—ਇਸ ਦੀ ਔਲਾਦ ਛੋਟੀਆਂ ਪੰਜ ਗਰਾਈਆਂ, ਰੋੜੇ ਲੰਡੇ, ਸਮਾਲ ਸਰ, ਰਾਜੀਆਣਾ, ਦਾਤੇ ਵਾਲਾ, ਕੋਟਲਾ ਚੰਨੂ ਵਾਲਾ, ਬੁਧ ਸਿੰਘ ਵਾਲਾ, ਵੈਰੋਕੇ, ਘਣੀਏ ਵਾਲਾ, ਚੱਕ ਚਮਨਾ, ਚੱਕ ਸੋਭਾ ਸਿੰਘ ਵਾਲਾ ਆਦਿਕ ਪਿੰਡਾਂ ਵਿਚ ਵਸਦੀ ਹੈ।

(੪) ਚੀਦਾ-ਇਸ ਦੀ ਔਲਾਦ ਸੁਖਾ ਨੰਦ, ਬੁਰਜ ਲੱਧੇਵਾਲਾ, ਥਰਾਜ, ਗੰਜੀ, ਚੀਦ, ਰਾਇਕ ਕੋਟਲਾ, ਦਲੂਵਾਲਾ, ਚੌਧਰੀ ਵਾਲਾ, ਮਾੜੀ, ਮੋਗਾ ਜਲਾਲਆਣਾ, ਭਗਤਾ, ਬਾਜਾ, ਗੋਲੇਵਾਲਾ, ਕਾਬਲ ਵਾਲਾ, ਡੱਲੇ ਵਾਲਾ, ਭੂਪ ਸਿੰਘ ਵਾਲਾ, ਹਰੀਏ ਵਾਲਾ, ਚੱਕ ਤੂਤੀਆਂ ਵਾਲਾ ਚੱਕ ਮੁੰਹਮਦੀ ਵਾਲਾ, ਚੱਕ ਬਿੰਦੀ ਵਾਲਾ, ਕੁੰਡਿਆਂ ਵਾਲਾ, ਟਿੰਡਾਂ ਵਾਲਾ, ਘੋਨੀ ਵਾਲੇ ਆਦਿਕ ਪਿੰਡਾਂ ਵਿਚ ਵਸਦੀ ਹੈ।

(੫) ਧੁੰਨੀ—ਇਸ ਦੀ ਔਲਾਦ ਦੋਨੋਂ ਮਾੜੇ, ਦਾਹਾਪੁਰ ਆਦਿਕ ਪਿੰਡਾਂ ਵਿਚ ਵਸਦੀ ਹੈ।

(੬) ਉਗਰਾ—ਇਸ ਦੀ ਔਲਾਦ ਦੋਨੋ ਚੰਦ, ਦੋਨੋ ਲੰਗਿਆਣੇ, ਦੋਨੋਂ ਆਲਮ ਵਾਲੇ, ਗੱਜਣ ਵਾਲੇ, ਜੈਮਲ ਵਾਲਾ, ਨੱਥੂਵਾਲਾ ਦੱਧਾ ਹੂਰ ਭਿੱਖੇ, ਚਮੇਲੀ, ਬਾਘੇ ਪੁਰਾਣੇ ਆਦਿਕ ਪਿੰਡਾਂ ਵਿਚ ਵਸਦੀ ਹੈ।

(੭) ਗਿਆਨਾ—ਇਸ ਦੀ ਔਲਾਦ ਭਲੂਰ, ਜਿਓਣ ਵਾਲਾ, ਨਾਏ ਵਾਲਾ ਹਸਨ ਭੱਟੀ,ਚੱਕ ਕੜੀਆਂ ਵਾਲਾ, ਚੱਕ ਹਰਨਾ ਵਾਲਾ, ਚੱਕ ਚੋਪਾਲ ਆਦਿਕ ਪਿੰਡਾਂ ਵਿਚ ਵਸਦੀ ਹੈ।

(੮) ਵਰਿਆਮ।

(੯) ਸੂਰਤੀਆਂ-ਇਸ ਦੀ ਔਲਾਦ ਵੱਡੇ ਘਰ ਮੰਗੇਵਾਲੇ,ਬੰਘੇਲੇ ਆਦਿਕ ਪਿੰਡਾਂ ਵਿਚ ਵਸਦੀ ਹੈ।

(੧੦) ਰਯਾਦੋ।

(੧੧) ਯੱਕੋ।

(੧੨) ਪੇਰੋ-ਇਨ੍ਹਾਂ ਦੋਹਾਂ ਦੀ ਔਲਾਦ ਜ਼ਿਲ੍ਹਾ ਕਰਨਾਲ ਵਿਚ ਵਸਦੀ ਹੈ।

(੧੩) ਰਾਵਲ—ਇਸ ਦੀ ਔਲਾਦ ਖਾਰਾ ਮਾਨੀ ਵਾਲਾ, ਘੁੱਦੂ ਵਾਲਾ, ਕੋਟਲੀ ਸੱਭਾ ਸਿੰਘ, ਮਹਿਮੂਆਣੇ, ਓਦੇਕਰਨ ਆਦਿਕ ਪਿੰਡਾਂ ਵਿਚ ਵਸਦੀ ਹੈ।

(੧੪) ਇਸ ਦੀ ਔਲਾਦ ਨਿਆਮੀ ਵਾਲੇ ਵੱਢੇ ਘਰ ਵਸਦੀ ਸੀ।

# ਚੌਧਰੀ ਭੱਲਣ ਦਾ ਹਾਲ

ਜਦ ਪਾਣੀਪਤ ਦੀ ਲੜਾਈ ਮਗਰੋਂ ਬਾਦਸ਼ਾਹ ਬਾਬਰ ਵਲੋਂ ਲੱਖੀ ਜੰਗਲ ਦੀ ਸਰਦਾਰੀ ਬਰਾੜਾਂ ਨੂੰ ਮਿਲੀ ਤਦ ਰਾਓ ਸੰਘਰ ਦੇ ਵੱਡੇ ਬੇਟੇ ਭੱਲਣ ਨੇ ਆਪਣੇ ਬਾਪ ਦੇ ਥਾਂ ਬਾਦਸ਼ਾਹ ਬਾਬਰ ਤੋਂ ਚੌਧਰ ਦਾ ਖਿਤਾਬ ਲੈਕੇ ਪੱਛਮੀ ਲੱਖੀ ਜੰਗਲ ਦੀ ਧਰਤੀ ਵਿਚ ਆਪਣੀ ਚੌਧਰ ਕਾਇਮ ਰੱਖ ਲਈ। ਚੌਧਰੀ ਭੱਲਣ ਬਹੁਤ ਹਿੰਮਤ ਵਾਲਾ ਨਿਕਲਿਆ। ਇਸ ਨੇ ਚੰਗੀ ਤਰੱਕੀ ਕੀਤੀ। ਚੌਧਰੀ ਭੱਲਣ ਨੇ ਚੌਧਰੀ ਮਰ੍ਹਾਜ ਦੇ ਪੋਤਰੇ ਪੱਖੋ ਨੂੰ ਸਹਾਇਤਾ ਦੇਕੇ ਉਸ ਦੀ ਦੱਖਣੀ ਜੰਗਲ ਦੀ ਜੱਦੀ ਚੌਧਰ ਦਿਵਾਈ। ਚੌਧਰੀ ਭੱਲਣ ਦੀ ਚੌਧਰੀ ਪੱਖੋ ਦੀ ਮਦਦ ਕਰਨ ਪਿੱਛੇ ਸਰਸੇ ਦੇ ਨਵਾਬ ਮਨਸੂਰ ਖਾਂ ਭੱਟੀ ਨਾਲ ਵਿਗੜ ਗਈ। ਚੌਧਰੀ ਭੱਲਣ ਦੀਆਂ ਸਰਹੱਦਾਂ ਤੇ ਨਵਾਬ ਮਨਸੂਰ ਖਾਂ ਨਾਲ ਕਈ ਲੜਾਈਆਂ ਹੋਈਆਂ। ਨਵਾਬ ਮਨਸੂਰ ਖਾਂ ਨੇ ਚੌਧਰੀ ਭਲਣ ਦੇ ਹੱਥੋਂ ਤੰਗ ਹੋ ਕੇ ਬਾਦਸ਼ਾਹ ਅਕਬਰ ਆਜ਼ਮ ਨੂੰ ਆਪਣੀ ਬੇਟੀ* ਵਿਆਹ ਕੇ ਦਿੱਲੀ ਦੇ ਦਰਬਾਰ ਵਿਚ ਰਸੂਖ ਪੈਦਾ ਕੀਤਾ। ਜਦ ਨਵਾਬ ਮਨਸੂਰ ਖਾਂ ਦਾ ਦਿੱਲੀ ਦੇ ਦਰਬਾਰ ਵਿਚ ਬਹੁਤ ਜ਼ੋਰ ਵਧ ਗਿਆ ਤਦ ਇਸ ਨੇ ਚੌਧਰੀ ਭੱਲਣ ਦੇ ਬਹੁਤ ਸਾਰੇ ਪਿੰਡ ਰੋਕ ਕੇ ਪੱਛਮੀ ਜੰਗਲ ਦੀ ਚੌਧਰ ਆਪਣੇ ਆਮ ਕਰਵਾ ਲਈ। ਚੌਧਰੀ ਭੱਲਣ ਨੇ ਹਿੰਮਤ ਨਾ ਹਾਰੀ। ਤਦ ਬਾਦਸ਼ਾਹ ਅਕਬਰ ਦੇ ਸਾਲਾਨਾ ਦਰਬਾਰ ਵਿਚ ਪੱਛਮੀ ਜੰਗਲ ਦੀ ਚੌਧਰ ਦੀ ਦਸਤਾਰ ਨਵਾਬ ਮਨਸੂਰ ਖਾਂ ਨੂੰ ਮਿਲੀ। ਤਦ ਚੌਧਰੀ ਭੱਲਣ ਨੇ ਖੱਚਾ-ਖੱਚ ਭਰੇ ਹੋਏ ਦਰਬਾਰ ਵਿਚ ਚੌਧਰ ਦੀ ਇਹ ਦਸਤਾਰ ਨਵਾਬ ਮਨਸੂਰ ਖਾਂ ਪਾਸੋਂ ਖੋਹਕੇ ਆਪਣੇ ਸਿਰ ਪੁਰ ਬੰਨ੍ਹਣੀ ਸ਼ੁਰੂ ਕਰ ਦਿਤੀ। ਨਵਾਬ ਮਨਸੂਰ ਖਾਂ ਬਹੁਤ ਸ਼ਰਮਸਾਰ ਹੋਕੇ ਚੌਧਰੀ ਭਲਣ ਤੇ ਲਪਟਿਆ। ਚੌਧਰੀ ਭੱਲਣ ਤੇ ਨਵਾਬ ਮਨਸੂਰ ਖਾਂ ਹੱਥੋ-ਪਾਈ ਹੋ ਪਏ। ਬਹਾਦਰ ਭੱਲਣ ਨੇ ਗੁੱਸੇ ਨਾਲ ਲਾਲੋ ਲਾਲ ਹੋਕੇ ਮਨਸੂਰ ਖਾਂ ਦੀ ਹਿੱਕ ਤੇ ਚੜਕੇ ਅੱਧੀ† ਦਸਤਾਰ ਪਾੜ ਕੇ ਆਪਣੇ ਸਿਰ ਪੁਰ ਬੰਨ੍ਹ ਲਈ। ਚੌ: ਭੱਲਣ ਦੀ ਨਿਰਭੈਤਾ ਤੇ ਦਲੇਰੀ ਵੇਖਕੇ ਬਾਦਸ਼ਾਹ ਤੇ ਅਮੀਰ ਵਜ਼ੀਰ ਹੈਰਾਨ ਰਹਿ ਗਏ। ਇਸ ਵੇਲੇ ਦਾ ਇਹ ਗੀਤ ਅਜ ਤੀਕ ਮਸ਼ਹੂਰ ਹੈ।

---

* ਵੇਖੋ ਤ੍ਵਾਰੀਖ ਰਾਜਗਾਨ ਪੰਜਾਬ, ਤ੍ਵਾਰੀਖ ਫਰੀਦਕੋਟ, ਸਫਾ ੩।

† ਵੇਖੋ ਤ੍ਵਾਰੀਖ ਰਾਜ ਖਾਲਸਾ ਉਰਦੂ, ਸਫਾ ੧੭੦।

''ਬਾਦਸ਼ਾਹ ਅਮੀਰ ਵਜ਼ੀਰ ਰਹੇ ਹੈਰਾਨ ਨਿਹਾਰ ।
ਭੱਲਣ ਚੀਰਾ ਫਾੜਿਆ ਅਕਬਰ ਦੇ ਦਰਬਾਰ ।''

ਚੋਧਰੀ ਭੱਲਣ ਦੀ ਨਿਰਭੈਤਾ ਤੇ ਦਲੇਰੀ ਵੇਖ ਕੇ ਬਾਦਸ਼ਾਹ ਅਕਬਰ ਨੇ ਦੀਵਾਨ ਟੋਡਰ ਮੱਲ‡ ਦੀ ਫਰਮਾਇਸ਼ ਮੰਨਕੇ ਪੱਛਮੀ ਜੰਗਲ ਦੀ ਚੋਧਰ ਦੁਬਾਰਾ ਚੋਧਰੀ ਭੱਲਣ ਦੇ ਨਾਮ ਕਰ ਦਿਤੀ ।

## ਚੌ:ਭੱਲਣ ਵਲੋਂ ਗੁਰੂ ਹਰਿਗੋਬਿੰਦ ਸਾਹਿਬ ਦੀ ਜੰਗੀ ਖ਼ਿਦਮਤ

ਚੋਧਰੀ ਭੱਲਣ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਤਿਅੰਤ ਸ਼ਰਧਾਲੂ ਸਿੱਖ ਸੀ । ਇਸ ਨੇ ਕਈ* ਲੜਾਈਆਂ ਵਿਚ ਗੁਰੂ ਸਾਹਿਬ ਜੀ ਦੀ ਜੰਗੀ ਖਿਦਮਤ ਕੀਤੀ ।

## ਚੌਧਰੀ ਭੱਲਣ ਨੇ ਕੰਬਲ ਦੀ ਢਾਲ ਬਣਾ ਕੇ ਗੰਡਾਸੇ ਨਾਲ ਸ਼ੀਹਣੀ ਮਾਰਨੀ

ਇਕ ਵਾਰੀ ਚੋਧਰੀ ਭੱਲਣ ਸ਼ਾਹ ਲਾਹੌਰ ਵਿਖੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਤੇ ਬਾਦਸ਼ਾਹ ਸ਼ਾਹਜਹਾਂ ਦੇ ਨਾਲ ਰਾਵੀ ਦਰਯਾ ਦੇ ਕਨਾਰੇ ਸ਼ੇਰਾਂ ਦੇ ਸ਼ਿਕਾਰ ਗਿਆ । ਇਸ ਸ਼ਿਕਾਰ ਵਿਚ ਚੋਧਰੀ ਭੱਲਣ ਨੇ ਕਾਲੀ ਕੰਬਲ ਦੀ ਢਾਲ ਬਣਾ ਕੇ ਗੰਡਾਸੇ† ਨਾਲ ਇਕ ਸੂਈ ਹੋਈ ਸ਼ੀਹਣੀ ਮਾਰੀ । ਸ਼ੀਹਣੀ ਦਾ ਇਕ ਪਠੀਰ ਬੱਚਾ ਹੱਥਾਂ ਨਾਲ ਫੜ ਕੇ ਪਿੰਜਰ ਵਿਚ ਬੰਦ ਕੀਤਾ । ਚੋਧਰੀ ਭੱਲਣ ਦੀ ਬਹਾਦਰੀ ਵੇਖ ਕੇ ਬਾਦਸ਼ਾਹ ਸ਼ਾਹਜ਼ਹਾਂ ਤੇ ਇਸ ਦੇ ਜਰਨੈਲ ਕਰਨੈਲ ਹੱਕੇ ਬੱਕੇ ਰਹਿ ਗਏ ।

## ਚੌਧਰੀ ਭੱਲਣ ਨੇ ਖੰਡੇ ਨਾਲ ਸ਼ੇਰ ਮਾਰਨਾ

ਚੋਧਰੀ ਭੱਲਣ ਤਕੜਾ ਤਕੜਾ ਚਿਰ ਗੁਰੂ ਹਰਗੋਬਿੰਦ ਸਾਹਿਬ ਦੇ ਪਾਸ ਰਹਿੰਦਾ ਸੀ । ਇਕ ਵਾਰੀ ਚੋਧਰੀ ਭੱਲਣ ਕਰਤਾਰਪੁਰ ਵਿਖੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਪਾਸ ਠਹਿਰਿਆ ਹੋਇਆ ਸੀ । ਇਸ ਜਗ੍ਹਾ ਇਕ ਸ਼ੇਰ ਨੇ ਬਹੁਤ ਸਾਰੀਆਂ ਗਊਆਂ ਮਾਰ ਸੁੱਟੀਆਂ । ਗੁਰੂ ਸਾਹਿਬ ਆਪਣੇ ਸੂਰਬੀਰ ਸਿੱਖਾਂ ਨੂੰ ਨਾਲ ਲੈਕੇ ਇਸ ਖੂਨੀ ਸ਼ੇਰ ਦੇ ਸ਼ਿਕਾਰ ਲਈ ਚੜ੍ਹੇ ।

‡ ਦੀਵਾਨ ਟੋਡਰ ਮੱਲ ਚੋਧਰੀ ਭੱਲਣ ਦਾ ਗੂੜ੍ਹਾ ਮਿੱਤਰ ਸੀ । ਚੋਧਰੀ ਭੱਲਣ ਨੇ ਦੀਵਾਨ ਟੋਡਰ ਮੱਲ ਨੂੰ ਦਿਓੜੇ ਖਤਰੀਆਂ ਦੀ ਲੜਕੀ ਦਾ ਰਿਸ਼ਤਾ ਕਰਵਾਇਆ ਸੀ ।

* ਵੇਖੋ ਤਾਰੀਖ ਵਾਰਤਕ ਸੂਰਜ ਪ੍ਰਕਾਸ਼ ।

† ਵੇਖੋ ਤ੍ਵਾਰੀਖ ਗੁਰੂ ਖਾਲਸਾ ਵਾਰਤਕ ਸੂਰਜ ਪ੍ਰਕਾਸ਼ ਸਫਾ ੮੩੪ ।

ਬਣ ਵਿਚ ਜਾਕੇ ਗੁਰੂ ਸਾਹਿਬ ਨੇ ਹੁਕਮ ਦਿਤਾ ਕੋਈ ਬਹਾਦਰ ਇਸ ਸ਼ੇਰ ਨੂੰ ਤੇਗ ਨਾਲ ਮਾਰੋ। ਗੁਰੂ ਸਾਹਿਬ ਦਾ ਹੁਕਮ ਸੁਣ ਕੇ ਪੈਂਦੇ ਖਾਂ ਪਠਾਣ ਤੇਗ ਲੈਕੇ ਅੱਗੇ ਵਧਿਆ। ਜਦ ਸ਼ੇਰ ਗਰਜ ਕੇ ਸਾਹਮਣੇ ਆਇਆ ਤਦ ਪੈਂਦੇ ਖਾਂ ਭੱਜ ਕੇ ਝਾੜ ਦੇ ਓਹਲੇ ਹੋ ਗਿਆ। ਪੈਂਦੇ ਖਾਂ ਦੀ ਬੁਜ਼ਦਿਲੀ ਵੇਖਕੇ ਚੋਧਰੀ ਭੱਲਣ ਨੇ ਬੜੇ ਕਰੋਧ ਨਾਲ ਅਗੇ ਵਧ ਕੇ ਆਪਣੇ ਖੰਡੇ‡ ਨਾਲ ਸ਼ੇਰ ਨੂੰ ਦੋ ਖੰਡ ਕਰ ਦਿਤਾ।

## ਚੋਧਰੀ ਭੱਲਣ ਦਾ ਚਲਾਣਾ

ਚੋਧਰੀ ਭੱਲਣ ਸਵਾ ਸੌ ਸਾਲ ਉਮਰ ਭੋਗ ਕੇ ਅਠਾਰਵੀਂ ਸਦੀ ਬਿਕਰਮੀ ਦੇ ਸ਼ੁਰੂ ਵਿਚ ਪੰਜ ਗਰਾਈਆਂ ਪਿੰਡ ਵਿਚ ਆਪਣੀ ਰਿਹਾਇਸ਼ਗਾਹ ਵਿਖੇ ਚਲਾਣਾ ਕਰ ਗਿਆ। ਚੋਧਰੀ ਭੱਲਣ ਮਸ਼ਹੂਰ ਸੂਰਬੀਰ ਬੈਰਾੜ ਸੀ ਤੇ ਇਸ ਦਾ ਇਕ ਮਸ਼ਹੂਰ ਹਥਿਆਰ ਬਾਰਾਂ ਸੇਰ ਲੋਹੇ ਦਾ ਗੰਡਾਸਾ ਸੀ।

## ਚੋਧਰੀ ਕਪੂਰੇ ਦਾ ਹਾਲ

ਚੋਧਰੀ ਭੱਲਣ ਦੇ ਮਗਰੋਂ ਇਸ ਦਾ ਸੂਰਬੀਰ ਭਤੀਜੀ (ਸਰਦਾਰ ਲਾਲੇ ਦਾ ਪੁੱਤਰ) ਕਪੂਰਾ ਚੋਧਰੀ ਬਣਿਆ। ਇਹ ਚੋਧਰੀ ਬਹੁਤ ਹੁਸ਼ਿਆਰ ਨੀਤੀਵੇਤਾ ਸੀ। ਇਸ ਨੇ ਚੋਧਰ ਦੀ ਵਾਗ ਡੋਰ ਫੜਦੇ ਸਾਰ ਸਰਹੰਦ ਦੇ ਸੂਬੇ ਨਾਲ ਮੇਲ ਜੋਲ ਕਰਕੇ ਆਪਣੀ ਰਿਆਸਤ ਨੂੰ ਵਧਾਉਣ ਲਈ ਲੱਕ ਬਨ੍ਹਿਆਂ। ਤਿਹਾੜੇ ਦੇ ਇਲਾਕੇ ਤੋਂ ਲੈਕੇ ਬਹਾਵਲਪੁਰ ਦੀ ਹੱਦ ਤੀਕ ਸਰਸੇ ਦੇ ਇਲਾਕੇ ਤਕ ਆਪਣਾ ਸਿੱਕਾ ਜਮਾਇਆ। ਸੰਮਤ ੧੭੧੧ ਬਿ: ਵਿਚ ਚੋਧਰੀ ਕਪੂਰੇ ਨੇ ਭਾਈ ਭਗਤੇ ਦੇ ਕਹੇ ਆਪਣੇ ਨਾਮਪੁਰ ਕੋਟਕਪੂਰਾ* ਨਗਰ ਆਬਾਦ ਕੀਤਾ। ਇਸ ਨਗਰ ਨੂੰ ਜੰਗਲ ਦੇ ਇਲਾਕੇ ਵਿਚ ਇਕ ਰੋਣਕਦਾਰ ਸ਼ਹਿਰ ਬਣਾ ਦਿਤਾ। ਚੋਧਰੀ ਕਪੂਰਾ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸੀ। ਇਸ ਨੇ ਅਨੰਦਪੁਰ ਸਾਹਿਬ ਜਾ ਕੇ ਇਕ ਬੜਾ ਕੀਮਤੀ ਘੋੜਾ ਗੁਰੂ ਸਾਹਿਬ ਦੀ ਭੇਟ ਕੀਤਾ ਸੀ। ਸੰਮਤ ੧੭੬੧ ਬਿਕਰਮੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੋਟਕਪੂਰੇ ਪਹੁੰਚ ਕੇ ਚੋਧਰੀ ਕਪੂਰੇ ਪਾਸੋਂ ਸਰਹੰਦ ਦੇ ਸੂਬੇ ਨਾਲ ਲੜਾਈ ਕਰਨ ਵਾਸਤੇ ਕੋਟਕਪੂਰੇ ਦਾ ਕਿਲ੍ਹਾ ਮੰਗਿਆ। ਚੋਧਰੀ ਕਪੂਰੇ ਨੇ ਕਿਲ੍ਹਾ ਦੇਣੋ ਇਨਕਾਰ ਕਰ ਦਿਤਾ। ਇਸ ਤੋਂ ਬਾਦ ਆਪਣੀ ਮਜਬੂਰੀ ਜ਼ਾਹਰ ਕਰਕੇ ਢਿਲਵੀਂ ਜਾ ਕੇ ਗੁਰੂ ਸਾਹਿਬ ਦੀ ਟਹਿਲ

‡ ਵੇਖੋ ਤ੍ਵਾਰੀਖ ਗੁਰੂ ਖਾਲਸਾ ਵਾਰਤਕ ਸੂਰਜ ਪ੍ਰਕਾਸ਼ ਸਫਾ ੮੬੯।

* ਵੇਖੋ ਰਾਜਗਾਨ ਪੰਜਾਬ ਤ੍ਵਾਰੀਖ ਫਰੀਦਕੋਟ,ਸਫਾ ੨।

ਸੇਵਾ ਕੀਤੀ। ਗੁਰੂ ਸਾਹਿਬ ਤੋਂ ਬਤੌਰ ਬਖਸ਼ੀਸ਼ ਖੰਡਾ ਤੇ ਢਾਲ ਪਰਾਪਤ ਕੀਤੇ। ਗੁਰੂ ਸਾਹਿਬ ਨੂੰ ਮੁਸਲਮਾਨਾਂ ਦੀ ਸ਼ਾਹੀ ਫੌਜ ਨਾਲ ਲੜਨ ਵਾਸਤੇ ਸਰਦਾਰ ਖਾਨੇ ਨੂੰ ਨਾਲ ਭੇਜ ਕੇ ਖਿਦਰਾਣੇ ਦੀ ਢਾਬ ਪੁਰ (ਜਿਸ ਜਗ੍ਹਾ ਐਸ ਵੇਲੇ ਮੁਕਤਸਰ ਨਗਰ ਅਬਾਦ ਹੈ) ਚੰਗੀ ਜਗ੍ਹਾ ਪਹੁੰਚਾਇਆ। ਮਗਰੋਂ ਜਦ ਸ਼ਾਹੀ ਫੌਜ ਚੌਧਰੀ ਕਪੂਰੇ ਪਾਸ ਪਹੁੰਚੀ ਤਦ ਫੌਜ ਨੂੰ ਇਹ ਕਹਿਕੇ ਕਿ ਇਸ ਜੰਗਲ ਵਿਚ ਖਿਦਰਾਣੇ ਦੀ ਢਾਬ ਤੋਂ ਬਿਨ੍ਹਾਂ ਹੋਰ ਕਿਤੇ ਪਾਣੀ ਨਹੀਂ। ਸ਼ਾਹੀ ਫੌਜ ਦੇ ਦਿਲ ਹਿਲਾ ਦਿਤੇ। ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਕਈ ਮਹੀਨੇ ਕੋਟਕਪੂਰੇ ਠਹਿਰੇ ਸਨ।

## ਚੌਧਰੀ ਕਪੂਰੇ ਦੀ ਮੌਤ

ਸੰਮਤ ੧੭੬੫ ਬਿਕਰਮੀ ਵਿਚ ਈਸੇ ਦੇ ਕੋਟ ਵਾਲੇ ਇਲਾਕੇ ਤਿਹਾੜੇ ਦੇ ਹਾਕਮ ਨਵਾਬ ਈਸੇ ਖਾਂ ਮੰਜ ਰਾਜਪੂਤ ਨੇ ਚੌਧਰੀ ਕਪੂਰੇ ਨੂੰ ਆਪਣੇ ਪੁਤ ਦੇ ਵਿਆਹ ਪੁਰ ਦਗੇ ਨਾਲ ਆਪਣੇ ਘਰ ਬੁਲਾਕੇ ਮਾਰ ਦਿਤਾ:

## ਚੌਧਰੀ ਕਪੂਰੇ ਦੇ ਬਹਾਦਰ ਪੁੱਤਰਾਂ ਨੇ ਨਵਾਬ ਈਸੇ ਖਾਂ ਨੂੰ ਮਾਰ ਕੇ ਆਪਣੇ ਪਿਤਾ ਦਾ ਬਦਲਾ ਲੈਣਾ

ਜਦ ਚੌਧਰੀ ਕਪੂਰੇ ਦੇ ਮਾਰੇ ਜਾਣ ਦੀ ਖ਼ਬਰ ਕੋਟਕਪੂਰੇ ਪਹੁੰਚੀ ਤਦ ਇਸ ਦੇ ਬਹਾਦਰ ਪੁੱਤਰਾਂ ਨੇ ਆਪਣੇ ਭਾਈਚਾਰੇ ਨੂੰ ਨਾਲ ਲੈਕੇ ਨਵਾਬ ਈਸੇ ਖਾਂ ਨੂੰ ਕਤਲ ਕਰਕੇ ਇਸ ਦੀ ਰਾਜਧਾਨੀ ਈਸੇ ਕੋਟ ਨੂੰ ਲੁੱਟ ਪੁੱਟ ਕੇ ਬਰਬਾਦ ਕਰ ਦਿਤਾ।

## ਚੌਧਰੀ ਕਪੂਰੇ ਦੇ ਬੇਟਿਆਂ ਦਾ ਹਾਲ

ਚੌਧਰੀ ਕਪੂਰੇ ਦੇ ਤਿੰਨ ਬੇਟੇ ਸਨ—ਸੇਮਾ, ਸੁਖੀਆ, ਮੁਖੀਆ। ਚੌਧਰੀ ਕਪੂਰੇ ਦੇ ਮਗਰੋਂ ਸੇਮਾ ਚੌਧਰੀ ਬਣਿਆ। ਸੰਮਤ ੧੭੬੭ ਬਿਕਰਮੀ ਵਿਚ ਸੇਮਾ ਲਾਵਲਦ ਗੁਜ਼ਰ ਗਿਆ। ਇਸ ਦੇ ਗੁਜਰਨ ਮਗਰੋਂ ਸੁਖੀਆ ਚੌਧਰੀ ਬਣਿਆ। ਚੌਧਰੀ ਕਪੂਰੇ ਦੇ ਤੀਜੇ ਬੇਟੇ ਮੁਖੀਏ ਨੂੰ ਮੱਤਾ ਤੇ ਰੋੜੀ ਪਿੰਡ ਮਿਲੇ। ਮੁਖੀਏ ਦੀ ਔਲਾਦ ਮੱਤੇ ਵਾਲੇ ਕਪੂਰੇ ਕੇ ਬੈਰਾੜ ਮਸ਼ਹੂਰ ਹਨ।

## ਚੌਧਰੀ ਸੁਖੀਏ ਦਾ ਹਾਲ

ਚੌਧਰੀ ਸੁਖੀਏ ਨੇ ਆਪਣੀ ਚੌਧਰ ਨੂੰ ਬਹੁਤ ਸਾਰੀ ਤਰੱਕੀ ਦਿਤੀ। ਇਸ ਨੇ ਤਲਵਾਰ ਦੇ ਜ਼ੋਰ ਨਾਲ ਬਹਿਕੇ ਬੋਦਲ, ਰਾਣਾ ਬੱਦੂ, ਮੁੱਦਕੀ, ਧਰਮਕੋਟ ਕਿਗਰ, ਮਮਦੋਟ ਆਦਿਕ ਇਲਾਕੇ ਆਪਣੇ ਕਬਜ਼ੇ ਕਰ ਲਏ।

ਆਪਣੇ ਨਾਮ ਪੁਰ ਇਕ ਕੋਟ ਸੁਖੀਆ ਨਾਮੀ ਪਿੰਡ ਆਬਾਦ ਕੀਤਾ। ਪੰਜਾਹ ਸਾਲ ਉਮਰ ਭੋਗ ਕੇ ਸੰਮਤ ੧੭੯੧ ਬਿਕਰਮੀ ਵਿਚ ਕਾਲ ਵੱਸ ਹੋ ਗਿਆ।

## ਚੌਧਰੀ ਸੁਖੀਏ ਦੇ ਬੇਟਿਆਂ ਦਾ ਹਾਲ

ਚੌਧਰੀ ਸੁਖੀਏ ਦੇ ਤਿੰਨ ਬੇਟੇ ਸਨ-ਜੋਧ ਸਿੰਘ,ਹਮੀਰ ਸਿੰਘ, ਬੀਰ ਸਿੰਘ। (੧) ਜੋਧ ਸਿੰਘ – ਕੋਟਕਪੂਰੇ ਦਾ ਸਰਦਾਰ ਬਣਿਆ ਸੀ, ਇਸ ਦੀ ਔਲਾਦ ਸੰਧੂ ਬੈਰਾੜ ਰਣ ਸਿੰਘ ਆਦਿਕ ਪਿੰਡਾਂ ਵਿਚ ਵਸਦੀ ਹੈ। (੨) ਹਮੀਰ ਸਿੰਘ–ਇਹ ਰਿਆਸਤ ਫਰੀਦਕੋਟ ਦਾ ਬਾਨੀ ਹੋਇਆ ਹੈ। ਇਹ ਦੀ ਔਲਾਦ ਰਿਆਸਤ ਫਰੀਦਕੋਟ ਤੇ ਸਰਦਾਰ ਮਹਿਮੂਆਣੀਏ ਤੇ ਢੁਡੀਕੇ ਹਨ। (੩) ਬੀਰ ਸਿੰਘ ਇਸ ਨੂੰ ਮਾੜੀ ਦਾ ਇਲਾਕਾ ਮਿਲਿਆ ਸੀ। ਇਹ ਲਾ-ਵੁਲਦ ਰਿਹਾ ਹੈ। ਇਨ੍ਹਾਂ ਤਿੰਨਾਂ ਭਾਗਵਾਨ ਸਰਦਾਰਾਂ ਜਸਾ ਸਿੰਘ ਆਹਲੂਵਾਲੀਏ, ਨਵਾਬ ਕਪੂਰ ਸਿੰਘ, ਸਰਦਾਰ ਝੰਡਾ ਸਿੰਘ ਭੰਗੀ ਪਾਸੋਂ ਅੰਮ੍ਰਿਤ ਛੱਕ ਕੇ ਸਿੱਖ ਧਰਮ ਧਾਰਨ ਕੀਤਾ ਸੀ।



# ਇਤਿਹਾਸ ਭਾਈ ਕੇ ਸਿੱਧੂਆਂ ਦਾ

ਭਾਈ ਕੇ ਸਿੱਧੂਆਂ ਦੀ ਸ਼ਾਖ ਸਿੱਧੀ, ਰਾਓ ਸਿੱਧੂ ਨਾਲ ਮਿਲਦੀ ਹੈ। ਇਨ੍ਹਾਂ ਦੀਆਂ ਦੋ ਸ਼ਾਖਾਂ—ਹਨ। ਇਕ ਭਾਈ ਭਗਤੂ ਕੇ ਭਾਈ ਕੇ ਹਨ ਦੂਜੇ ਭਾਈ ਬਹਿਲੋ ਕੇ ਭਾਈਕੇ ਹਨ। ਅਸੀਂ ਪਹਿਲਾਂ ਭਾਈ ਭਗਤੂਕਿਆਂ ਦਾ ਹਾਲ ਲਿਖਦੇ ਹਾਂ ਜਿਹੜੇ ਕੈਂਥਲ ਵਿਚ ਰਾਜ ਕਰਦੇ ਹਨ।

## ਭਾਈ ਭਗਤੂ ਜੀ

ਭਾਈ ਭਗਤੂ ਜੀ ਰਾਓ ਸਿੱਧੂ ਤੋਂ ਚੁਗੱਤਿਆਂ ਦੀ ਬਾਦਸ਼ਾਹੀ ਵੇਲੇ ਬੜੇ ਕਰਣੀ ਵਾਲੇ ਮਹਾਂ ਪੁਰਖ ਹੋਏ ਹਨ। ਇਹ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਅਤਿਯੰਤ ਸ਼ਰਧਾਲੂ ਸਿੱਖ ਸਨ। ਇਨ੍ਹਾਂ ਨੇ ਅੰਮ੍ਰਿਤਰ ਦਾ ਸਰੋਵਰ ਬਣਨ ਵੇਲੇ ਸਿਰੋਂ ਪਰੇ ਗੁਰੂ ਸਾਹਿਬ ਦੀ ਮੱਦਦ ਟਹਿਲ ਕੀਤੀ ਸੀ। ਗੁਰੂ ਅਰਜਨ ਦੇਵ ਜੀ ਨੇ ਭਗਤੂ ਜੀ ਪੁਰ ਅਤਿਅੰਤ ਖੁਸ਼ ਹੋਕੇ ਇਨ੍ਹਾਂ ਨੂੰ 'ਭਾਈ' ਦਾ ਖ਼ਤਾਬ ਦੇਕੇ ਮਾਲਵੇ ਦੀ ਸਿੱਖੀ ਸੇਵਕੀ ਸੌਂਪ ਦਿਤੀ ਸੀ। ਭਾਈ ਭਗਤੂ ਨੇ ਮਾਲਵੇ ਦੇਸ ਦੇ ਭਰਮਾਂ ਵਿਚ ਫਸੇ ਹੋਏ ਲੋਕਾਂ ਨੂੰ ਸਿੱਖ ਬਣਾਕੇ ਉਨ੍ਹਾਂ ਨੂੰ ਭਰਮਾਂ ਵਹਿਮਾਂ ਤੋਂ ਆਜ਼ਾਦ ਕਰ ਦਿਤਾ ਸੀ। ਯੋਗ-ਨਿੰਦਰਾ, ਚਿੱਤ ਦੀਆਂ ਬਿਰਤੀਆਂ ਇਕਾਗਰ ਕਰਨ ਨਾਲ ਜੋ ਰੂਹਾਨੀ ਤਾਕਤ ਪੈਦਾ ਹੁੰਦੀ ਹੈ ਉਹ ਸਾਰੀ ਭਾਈ ਭਗਤੂ ਜੀ ਵਿਚ ਮੌਜੂਦ ਸੀ। ਮਾਲਵੇ ਦੇ ਲੋਕਾਂ ਨੂੰ ਇਨ੍ਹਾਂ ਕਰਾਮਾਤਾਂ ਉਤੇ ਪੂਰਨ ਵਿਸ਼ਵਾਸ ਤੇ ਭਰੋਸਾ ਸੀ। ਇਹ ਲੋਕ ਇਨ੍ਹਾਂ ਨੂੰ ਪੂਰਨ ਸ਼ਰਧਾ ਨਾਲ ਪੂਜਦੇ ਸਨ।

## ਭਾਈ ਭਗਤੂ ਦੀ ਔਲਾਦ

ਭਾਈ ਭਗਤੂ ਦੇ ਦੋ ਬੇਟੇ ਸਨ ਭਾਈ ਗੌਰਾ ਤੇ ਭਾਈ ਜੀਓਣਾ। ਭਾਈ ਗੌਰਾ ਜੀ ਬੜਾ ਮਸ਼ਹੂਰ ਸੂਰਬੀਰ ਅਣਖੀਲਾ ਜੋਧਾ ਸੀ। ਭਾਈ ਗੌਰੇ ਦੇ ਦੋ ਪੁੱਤਰ ਸਨ – ਭਾਈ ਦਿਆਲ ਦਾਸ ਤੇ ਭਾਈ ਮਿਹਰ ਚੰਦ। ਭਾਈ ਦਿਆਲ ਦਾਸ ਜੀ ਬੜੀ ਬੰਦਗੀ ਕਰਨ ਵਾਲਾ ਮਹਾਤਮਾ ਸੀ। ਭਾਈ ਦਿਆਲ ਦਾਸ ਦਾ ਸਪੁੱਤਰ ਭਾਈ ਗੁਰਬਖਸ਼ ਸਿੰਘ ਬੜਾ ਨੀਤੀਵੇਤਾ ਵਿਦਵਾਨ ਸੀ। ਇਹ ਮਹਾਰਾਜਾ ਆਲਾ ਸਿੰਘ, ਬਾਨੀ ਰਿਆਸਤ ਪਟਿਆਲਾ ਦਾ ਉਸਤਾਦ ਸੀ। ਇਸ ਨੇ ਮਹਾਰਾਜ ਆਲਾ ਸਿੰਘ ਨੂੰ ਕਈ ਵਾਰੀ ਇਨ੍ਹਾਂ

ਦੀਆਂ ਮੁਸ਼ਕਲਾਂ ਵੇਲੇ ਮੱਦਦ ਦਿਤੀ ਸੀ। ਭਾਈ ਗੁਰਬਖਸ਼ ਸਿੰਘ ਦੇ ਵੱਡੇ ਸਪੁੱਤਰ ਦੇਸੂ ਸਿੰਘ ਨੇ ਕੈਂਥਲ ਫਤਹਿ ਕੀਤਾ ਸੀ। ਛੋਟੇ ਸਪੁੱਤਰ ਬੁੱਢਾ ਸਿੰਘ ਨੇ ਥਾਨੇਸਰ।

## ਭਾਈ ਭਗਤੂ ਦੇ ਛੋਟੇ ਪੁੱਤਰ ਭਾਈ ਜਿਓਣ ਦੀ ਔਲਾਦ ਦਾ ਹਾਲ

ਭਾਈ ਜਿਓਣ ਦੇ ਪੁੱਤਰ ਭਾਈ ਸਾਈਂ ਦਾਸ ਜੀ ਰੱਬ ਦੇ ਪੂਰਨ ਭਗਤ ਸਨ। ਭਾਈ ਸਾਈਂ ਦਾਸ ਦੇ ਤਿੰਨ ਬੇਟੇ ਸਨ—ਭਾਈ ਫਤਹਿ ਸਿੰਘ ਤੇ ਭਾਈ ਰਾਮ ਸਿੰਘ। ਭਾਈ ਫਤਹਿ ਸਿੰਘ ਤੇ ਰਾਮ ਸਿੰਘ ਦੋਨੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਤਿਅੰਤ ਸ਼ਰਧਾਲੂ ਸਿੱਖ ਸਨ। ਇਨ੍ਹਾਂ ਦੇ ਦਮਦਮੇ ਸਾਹਿਬ, ਸਾਬੋਕੀ ਤਲਵੰਡੀ ਵਿਖੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ। ਜਦ ਬਾਬਾ ਬੰਦਾ ਬਹਾਦਰ ਨੇ ਦੱਖਣ ਤੋਂ ਆਕੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਭੇਜ ਕੇ ਮਲਵਈ ਸਿੱਖ ਸਰਦਾਰਾਂ ਨੂੰ ਮੱਦਦ ਵਾਸਤੇ ਸੱਦਿਆ ਸੀ ਤਦ ਸਭ ਤੋਂ ਪਹਿਲਾਂ ਭਾਈ ਫਤਹਿ ਸਿੰਘ ਜੀ ਬੀਸ ਅਫਸਰ ਲੈਕੇ ਬੰਦੇ ਬਹਾਦਰ ਕੋਲ ਪਹੁੰਚਿਆ ਸੀ। ਜਦ ਬੰਦੇ ਬਹਾਦਰ ਨੇ ਸਰਹੰਦ ਫਤਹਿ ਕੀਤਾ ਸੀ। ਤਦ ਭਾਈ ਫਤਹਿ ਸਿੰਘ ਬੰਦੇ ਬਹਾਦਰ ਨਾਲ ਸਭ ਤੋਂ ਮੋਹਰੀ ਸੀ। ਸਰਹੰਦ ਫਤਿਹ ਹੋਈ ਤੋਂ ਬਾਬੇ ਬੰਦੇ ਬਹਾਦਰ ਨੇ ਭਾਈ ਫਤਿਹ ਸਿੰਘ ਨੂੰ ਸਰਹੰਦ ਦਾ ਨਾਜ਼ਮ ਬਣਾਇਆ ਸੀ।

ਭਾਈ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਘਰ ਚੱਕੀ ਲਿਆ ਕੇ ਗੁਰੂ ਸਾਹਿਬ ਦੀ ਅਤਿਅੰਤ ਸ਼ਰਧਾ ਨਾਲ ਸੇਵਾ ਕੀਤੀ ਸੀ। ਭਾਈ ਰਾਮ ਸਿੰਘ ਦੀ ਔਲਾਦ ਚੱਕਾਂ ਵਿਚ ਮਾਫੀਦਾਰ ਹੈ।

## ਭਾਈ ਬਹਿਲੋ ਤੇ ਉਸ ਦੀ ਔਲਾਦ

ਭਾਈ ਬਹਿਲੋ ਭਾਈ ਭਗਤੂ ਦਾ ਸਮਕਾਲੀ ਗੁਰੂ ਅਰਜਨ ਦੇਵ ਜੀ ਦਾ ਅਤਿਅੰਤ ਸ਼ਰਧਾਲੂ ਸਿੱਖ ਸੀ। ਇਸ ਨੇ ਅੰਮ੍ਰਿਤਸਰ ਦਾ ਸਰੋਵਰ ਬਣਨ ਵੇਲੇ ਗੁਰੂ ਜੀ ਦੀ ਸਿਰੋਂ ਪਰੇ ਮੱਦਦ ਟਹਿਲ ਕਰਕੇ ਭਾਈ ਦਾ ਖਿਤਾਬ ਪਰਾਪਤ ਕੀਤਾ ਸੀ। ਇਸ ਨੂੰ ਗੁਰੂ ਜੀ ਸਭ ਤੋਂ ਪਹਿਲਾਂ ਭਾਈ ਬਹਿਲੋ ਭਗਤਾ* ਬੜੇ ਮਸ਼ਹੂਰ ਮਹਾਂ ਪੁਰਖ ਹੋਏ ਹਨ। ਇਨ੍ਹਾਂ ਨੂੰ ਵੀ ਚਿੱਤ ਦੀਆਂ

* ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਭਾਈ ਭਗਤੇ ਨੇ ਭਗਤੇ ਪਿੰਡ ਵਿਖੇ ਭੂਤਾਂ ਤੋਂ ਖੂਹ ਲਵਾਇਆ ਸੀ। ਕਈ ਕਹਿੰਦੇ ਹਨ ਕਿ ਭਾਈ ਭਗਤੇ ਨੇ ਆਪਣੇ ਸੇਵਕਾਂ ਤੋਂ ਲਾਹੌਰੋਂ ਇੱਟਾਂ ਮੰਗਵਾ ਕੇ ਇਹ ਖੂਹ ਲਵਾਇਆ ਸੀ।

ਬਿਰਤੀਆਂ ਇਕਾਗਰ ਕਰਨ ਨਾਲ ਰਿਧੀਆਂ ਸਿੱਧੀਆਂ ਪਰਾਪਤ ਸਨ । ਭਾਈ ਭਗਤੇ ਦੀ ਔਲਾਦ ਫਫੜੇ, ਸੇਲਬਰਾਹ, ਭਗਤੇ, ਬੰਬੀਹੇ, ਚੱਕ ਆਦਿਕ ਪਿੰਡਾਂ ਵਿਚ ਵਸਦੀ ਹੈ ।

## ਭਾਈਕਿਆਂ ਦਾ ਬੈਰਾੜ ਕੌਮ ਵਿਚ ਮਾਣ-ਤਾਣ

ਭਾਈਕਿਆਂ ਸਿੱਧੂਆਂ ਵਿਚ, ਨਿੰਦਰਾ ਨਾਲ ਜੋ ਰੂਹਾਨੀ ਤਾਕਤ ਪੈਦਾ ਹੋ ਸਕਦੀ ਹੈ ਉਹ ਪੂਰੀ ਤਰ੍ਹਾਂ ਮੌਜੂਦ ਸੀ । ਬੈਰਾੜ ਸਰਦਾਰਾਂ ਨੂੰ ਇਨ੍ਹਾਂ ਦੀਆਂ ਕਰਾਮਾਤਾਂ ਉਤੇ ਪੂਰਨ ਵਿਸ਼ਵਾਸ ਤੇ ਭਰੋਸਾ ਸੀ । ਇਹ ਭਾਈਕਿਆਂ ਨੂੰ ਪੂਰਨ ਸ਼ਰਧਾ ਨਾਲ ਪੂਜਦੇ ਹਨ । ਜਦ ਕਦੀ ਬੈਰਾੜ ਸਰਦਾਰ ਆਪਸ ਵਿਚ ਲੜਦੇ ਭਿੜਦੇ ਸਨ। ਤਦ ਭਾਈ ਕੇ ਇਨ੍ਹਾਂ ਦੀ ਸੁਲ੍ਹਾ ਕਰਾਉਂਦੇ ਸਨ । ਭਾਈਕਿਆਂ ਮਹਾਂ ਪੁਰਖਾਂ ਦੀ ਗੱਲ ਹਰ ਇਕ ਬੈਰਾੜ ਸਰਦਾਰ ਮੰਨ ਲੈਂਦਾ ਸੀ। ਬੈਰਾੜ ਸਰਦਾਰਾਂ ਨੇ ਆਪਣੇ ਇਲਾਕਿਆਂ ਦੇ ਝਗੜੇ ਮੁਕਾਉਣ ਵਾਸਤੇ ਆਪਣੀਆਂ ਹੱਦਾਂ ਪੁਰ ਭਾਈਕਿਆਂ ਨੂੰ ਪਿੰਡ ਬਣਾ ਦਿਤੇ ਸਨ ।

ਬੈਰਾੜਾਂ ਦੀ ਦੱਖਣੀ ਚੌਧਰ ਦੇ ਮਾਲਕ

## ਸਾਬੋਕੇ ਬੈਰਾੜਾਂ ਦਾ ਹਾਲ

ਹੁਣ ਅਸੀਂ ਸਾਬੋਕੇ ਬੈਰਾੜਾਂ ਦਾ ਹਾਲ ਲਿਖਦੇ ਹਾਂ । ਜਿਹੜੇ ਬਾਦਸ਼ਾਹ ਬਾਬਰ ਤੋਂ ਲੈਕੇ ਫੂਲਕੀਆਂ ਰਿਆਸਤਾਂ ਦੇ ਕਾਇਮ ਹੋਣ ਤੀਕ ਬਠਿੰਡੇ ਦੇ ਮਾਲਕ ਬਣਕੇ ਪੂਰਬੀ ਜੰਗਲ ਦੀ ਸਰਦਾਰੀ ਕਰਦੇ ਰਹੇ ਹਨ। ਸਾਬੋਕੇ ਬੈਰਾੜਾਂ ਦਾ ਵੱਡਾ ਜਿਸ ਦੇ ਨਾਮ ਤੇ ਇਹ ਸਾਬੋਕੇ ਬੈਰਾੜ ਮਸ਼ਹੂਰ ਹਨ । ਰਾਓ ਬੈਰਾੜ ਤੋਂ ਛੇਵੀਂ ਪੁਸ਼ਤ ਰਾਓ ਬੈਰਾੜ ਦੇ ਵੱਡੇ ਬੇਟੇ ਪੌੜ ਦੇ ਪੜੋਤੇ ਹੱਲੜ ਦਾ ਇਕਲੌਤਾ ਬੇਟਾ ਸੀ। ਇਹ ਬਹੁਤ ਉੱਘਾ ਬਹਾਦਰ ਸੀ ਜਦ ਸੰਮਤ ੧੫੭੮ ਬਿਕਰਮੀ ਵਿਚ ਅਫ਼ਗਾਨਿਸਤਾਨ ਦੇ ਬਾਦਸ਼ਾਹ ਬਾਬਰ ਨੇ ਦਿੱਲੀ ਦੇ ਬਾਦਸ਼ਾਹ ਇਬਰਾਹੀਮ ਲੋਧੀ ਤੇ ਹਮਲਾ ਕੀਤਾ ਤਦ ਸਰਦਾਰ ਸਾਬੋਕੇ ਨੇ ਆਪਣੇ ਭਾਈਚਾਰੇ ਨਾਲ ਪਾਣੀਪਤ ਦੀ ਲੜਾਈ ਵਿਚ ਬਾਦਸ਼ਾਹ ਬਾਬਰ ਨੂੰ ਬਹੁਤ ਭਾਰੀ ਮੱਦਦ ਦਿਤੀ। ਜਦ ਬਾਦਸ਼ਾਹ ਬਾਬਰ ਨੇ ਦਿੱਲੀ ਦੇ ਤਖ਼ਤ ਤੇ ਬੈਠ ਕੇ ਲੱਖੀ ਜੰਗਲ ਦੀ ਸਰਦਾਰੀ ਬੈਰਾੜਾਂ ਨੂੰ ਦਿਤੀ। ਤਦ ਸਰਦਾਰ ਸਾਬੋ ਬਠਿੰਡੇ ਉਤੇ ਕਬਜ਼ਾ ਕਰਕੇ ਪੂਰਬੀ ਜੰਗਲ ਦਾ ਚੌਧਰੀ ਬਣ ਬੈਠਾ । ਅਠਾਰ੍ਹਵੀਂ ਬਿਕਰਮੀ ਦੀ ਪੰਜਵੀਂ ਬੀਸੀ ਵਿਚ ਚੌਧਰੀ ਸਾਬੋ ਨੇ ਸਾਬੋਕੀ ਤਲਵੰਡੀ ਨੂੰ ਰੌਣਕ ਦਿੱਤੀ। ਚੌਧਰੀ ਸਾਬੋ ਤਲਵੰਡੀ ਵਿਖੇ ਕਈ ਸਾਲ ਪੂਰਬੀ

ਜੰਗਲ ਦੀ ਚੋਧਰ ਕਰਕੇ ਸ਼ੇਰਸ਼ਾਹ ਸੂਰੀ ਦੇ ਅਹਿਦ ਵਿਖੇ ਚਲਾਣਾ ਕਰ ਗਿਆ। ਚੋਧਰੀ ਸਾਬੋ ਮਗਰੋਂ ਇਸਦੇ ਇਕਲੌਤੇ ਬੇਟੇ ਮਾਗੋ ਨੇ ਸਰਸੇ ਵਾਲੇ ਭੱਟੀਆਂ ਦੀ ਸੰਗਤ ਕਰਕੇ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਪਾਸੋਂ ਮਲਕ ਦਾ ਦਾ ਖ਼ਿਤਾਬ ਲਿਆ। ਮਲਕ ਮਾਗੋ ਦੇ ਦੋ ਬੇਟੇ ਸਨ—ਮਲਕ ਸੱਤੋ ਤੇ ਮਲਕ ਨਾਨੂੰ। ਮਲਕ ਸੱਤੋ ਚੋਧਰੀ ਬਣਿਆ। ਮਲਕ ਸੱਤੋ ਦੇ ਦੋ ਬੇਟੇ ਸਨ—ਮਲਕ ਭੋਲ ਤੇ ਬਾਜਕ। ਮਲਕ ਭੋਲ ਦੀ ਔਲਾਦ ਚੋਧਰੀ ਸਾਧੂ ਜੀ ਹੋਇਆ। ਬਾਜਕ ਦੀ ਔਲਾਦ ਕੰਮਲੂ ਵਾਲੇ ਬੈਰਾੜ ਹਨ। ਮਲਕ ਨਾਨੂੰ ਦੀ ਔਲਾਦ ਮਲਕਾਣ ਬੈਰਾੜ ਹਨ। ਚੋਧਰੀ ਸਾਧੂ ਜੀ ਦੇ ਅੱਠ ਬੇਟੇ ਸਨ:—ਰਜਾਦਾ, ਉਭਾ, ਖਾਨਾ, ਲਖਮੀਰ, ਨੰਦ, ਭੱਮਾ, ਉਗੰਦ ਤੇ ਹਸਨ। ਸਹਿਜੂ ਸਾਧੂ ਜੀ ਮਗਰੋਂ ਰਾਜਾਦਾ ਚੋਧਰੀ ਬਣਿਆ। ਉਭੇ ਦੀ ਔਲਾਦ ਉਭੇ ਕੇ ਬੈਰਾੜ ਮਸ਼ਹੂਰ ਹਨ! ਖਾਨਾ ਭੀ ਬੜਾ ਮਸ਼ਹੂਰ ਹੋਇਆ ਹੈ। ਰਾਜ ਦਰਬਾਰ ਵਿਚ ਬਹੁਤ ਸਾਰੇ ਝਗੜੇ ਇਸਦੀ ਜ਼ਬਾਨੀ ਮੁਕਦੇ ਸਨ। ਖ਼ਾਨੇ ਦੀ ਔਲਾਦ ਖਾਨੇ ਕੇ ਬੈਰਾੜ ਰੋਸ਼ਨ ਹਨ। ਲਖ ਮੀਰ ਦੀ ਔਲਾਦ ਧਰਮੂ ਕੋਟੀਏ ਬੈਰਾੜ ਹਨ। ਨੰਦ ਭੱਮੇ ਉਗੰਦ ਦੀ ਔਲਾਦ ਹਸਨੇ ਤੇ ਸਹਿਜੂ ਦੀ ਔਲਾਦ ਸਿੰਘ ਵਾਲੀਏ ਬੈਰਾੜ ਹਨ। ਚੋਧਰੀ ਰਾਜਾ ਦਾ ਬਹੁਤ ਹੁਸ਼ਿਆਰ ਆਦਮੀ ਸੀ। ਇਸਨੇ ਸਰਸੇ ਤੇ ਰਾਣੀਆਂ ਵਾਲੇ ਨਵਾਬਾਂ ਨਾਲ ਮਿਲਕੇ ਸ਼ਹਿਨਸ਼ਾਹ ਅਕਬਰ ਤੋਂ ਰਾਇ ਦਾ ਖ਼ਿਤਾਬ ਲੈਕੇ ਬਹੁਤ ਸਾਰਾ ਲਾਭ ਉਠਾਇਆ। ਚੋਧਰੀ ਰਾਜਾ ਦੇ ਪੰਜ ਬੇਟੇ ਸਨ: ਅਕਾਲ ਸੂਰਤੀਆ, ਜਗਾ, ਆਲਮ, ਪਿਰਥਾ। ਅਕਾਲ ਚੋਧਰੀ ਬਣਿਆ। ਸੂਰਤੀਏ ਦੀ ਔਲਾਦ ਲਹਿਰੀ ਵਾਲੇ ਜੱਗੇ ਦੀ ਔਲਾਦ ਬਹਿਮਣਾ ਵਾਲੇ ਬੈਰਾੜ ਹਨ। ਆਲਮ ਤੇ ਪਿਰਥੇ ਦੀ ਔਲਾਦ ਤਲਵੰਡੀ ਸਾਬੋ ਦੇ ਇਰਦ ਗਿਰਦ ਵਸਦੀ ਹੈ। ਚੋਧਰੀ ਅਕਾਲ ਮਗਰੋਂ ਇਸਦਾ ਇਕਲੌਤਾ ਬੇਟਾ ਸਲੇਮ ਸ਼ਾਹ ਚੋਧਰੀ ਬਣਿਆ। ਇਹ ਚੋਧਰੀ ਬਹੁਤ ਨਰਮ ਸੁਭਾਉ ਦਾ ਸੀ। ਇਕ ਦੇ ਪਾਸੋਂ ਭੱਟੀਆਂ ਨੇ ਕਈ ਪਿੰਡ ਖੋਹ ਲਏ! ਚੋਧਰੀ ਸਲੇਮ ਸ਼ਾਹ ਦੇ ਪੰਜ ਬੇਟੇ ਸਨ :- ਡੱਲਾ ਸਿੰਘ, ਹਮੀਰ, ਬੀਰ, ਨੱਥੂ ਤੇ ਲਾਲ ਚੰਦ। ਚੋਧਰੀ ਸਲੇਮ ਸ਼ਾਹ ਮਗਰੋਂ ਡੱਲਾ ਚੋਧਰੀ ਬਣਿਆ। ਹਮੀਰ ਦੀ ਔਲਾਦ ਸ਼ਮੀਰ ਵਿਚ ਸਰਦਾਰੀ ਕਰਦੀ ਰਹੀ। ਬੀਰ ਦੀ ਔਲਾਦ ਸਾਬੋਕੀ ਤਲਵੰਡੀ ਵਾਲੇ ਹਨ। ਨੱਥੂ ਦੀ ਔਲਾਦ ਬਠਿੰਡੇ ਵਿਚ ਸਰਦਾਰੀ ਕਰਦੀ ਰਹੀ। ਇਸ ਵੇਲੇ ਨੱਥੂ ਦੀ ਸੰਤਾਨ ਲਾਲ ਚੰਦ ਦੀ ਔਲਾਦ ਲਾਲ ਚੰਦ ਦੇ ਜੰਗਲ ਵਾਲੇ ਬੈਰਾੜ ਹਨ।

## ਚੋਧਰੀ ਡੱਲੇ ਸਿੰਘ ਦਾ ਹਾਲ

ਚੋਧਰੀ ਡੱਲਾ ਸਿਘ ਨੇ ਆਪਣੇ ਪਿਤਾ ਦੀ ਥਾਂ ਚੋਧਰੀ ਬਣਕੇ ਸਭ ਤੋਂ ਪਹਿਲਾਂ ਸਰਸੇ ਰਾਣੀਆਂ ਵਾਲੇ ਭੱਟੀਆਂ ਤੇ ਹਮਲਾ ਕਰਕੇ ਆਪਣੇ ਰੁਕੇ ਹੋਏ ਪਿੰਡਾਂ ਅਤੇ ਉਨ੍ਹਾਂ ਦੇ ਹੋਰ ਪਿੰਡਾਂ ਤੇ ਕਬਜ਼ਾ ਕਰਕੇ ਆਪਣੇ ਇਲਾਕੇ ਨੂੰ ਵਧਾਇਆ।

## ਚੋਧਰੀ ਡੱਲੇ ਵੱਲੋਂ ਗੁਰੂ ਗੋਬਿੰਦ ਸਿੰਘ ਜੀ ਦੀ ਖ਼ਿਦਮਤ

ਚੋਧਰੀ ਡੱਲਾ ਗੁਰੂ ਗੋਬਿੰਦ ਸਿੰਘ ਜੀ ਦਾ ਅਤਿਅੰਤ ਸ਼ਰਧਾਲੂ ਸਿੱਖ ਸੀ। ਜਦ ਗੁਰੂ ਜੀ ਮੁਕਤਸਰ ਦੀ ਲੜਾਈ ਪਿਛੋਂ ਸਾਬੋ ਕੇ ਇਲਾਕੇ ਵਿਚ ਦਾਖਲ ਹੋਏ ਤਦ ਚੋਧਰੀ ਡੱਲੇ ਨੇ ਚਾਰ ਸੌ ਆਦਮੀਆਂ ਨੂੰ ਨਾਲ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਓ ਭਾਗਤ ਕੀਤੀ। ਇਕ ਤਕੜੀ ਕੀਮਤ ਦਾ ਘੋੜਾ ਤੇ ਸਵਾ ਸੌ ਰੁਪਈਆ ਨਜ਼ਰ ਕਰਕੇ ਬੜੇ ਪਰੇਮ ਨਾਲ ਗੁਰੂ ਸਾਹਿਬ ਨੂੰ ਆਪਣੇ ਕੋਲ ਠਹਿਰਾਇਆ।

## ਡੱਲੇ ਦਾ ਵਜ਼ੀਰ ਖ਼ਾਂ ਦਾ ਹੁਕਮ ਮੰਨਣੋ ਇਨਕਾਰ ਗੁਰੂ ਮੇਰੇ ਪਰਾਣਾ ਨਾਲ ਰਹੇਗਾ

ਜਿੰਨ੍ਹੀ ਦਿਨੀ ਚੋਧਰੀ ਡੱਲੇ ਦੇ ਕੋਲ ਗੁਰੂ ਗੋਬਿੰਦ ਸਿੰਘ ਜੀ ਠਹਿਰੇ ਹੋਏ ਸਨ। ਉਹਨੀ ਦਿਨੀ ਸਰਹੰਦ ਦੇ ਸੂਬੇ ਵਜ਼ੀਰ ਖ਼ਾਂ ਦੀ ਤਰਫੋਂ ਚੋਧਰੀ ਡੱਲੇ ਦੇ ਨਾਮ ਹੁਕਮ ਆਇਆ ਕਿ ਗੁਰੂ ਗੋਬਿੰਦ ਸਿੰਘ ਨੂੰ ਗਰਿਫਤਾਰ ਕਰਕੇ ਮੇਰੇ ਹਵਾਲੇ ਕਰ ਦਿਓ। ਚੋਧਰੀ ਡੱਲੇ ਨੇ ਗੁਰੂ ਸਾਹਿਬ ਨਾਲ ਬੈਰਾੜ ਕੌਮ ਦੇ ਡੂੰਘੇ ਸਬੰਧ ਦਾ ਬਬੂਤ ਦੇਣ ਲਈ ਜਵਾਬ ਲਿਖ ਭੇਜਿਆ ਕਿ ਮੈਂ ਇਸ ਹੁਕਮ ਦੀ ਤਾਮੀਲ ਕਰਨ ਤੋਂ ਅਸਮਰਥ ਹਾਂ, ਗੁਰੂ ਮੇਰੇ ਪਰਾਣਾ ਨਾਲ ਰਹੇਗਾ।

## ਚੋਧਰੀ ਡੱਲੇ ਦਾ ਆਮ ਜਨਤਾ ਨਾਲ ਪਿਆਰ

ਇੱਕ ਦਿਨ ਚੋਧਰੀ ਡੱਲ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਤਿਅੰਤ ਖੁਸ਼ ਹੋ ਕੇ ਫੁਰਮਾਇਆ ਕਿ ਚੋਧਰੀ ਜੀ ਮੈਂ ਤੁਹਾਡਾ ਲਾਸਾਨੀ ਪਰੇਮ ਵੇਖ ਕੇ ਤੁਹਾਡੇ ਤੇ ਅਤਿਅੰਤ ਪਰਸੰਨ ਹਾਂ। ਜਿਸ ਚੀਜ਼ ਦੀ ਲੋੜ ਹੈ ਸੋ ਮੰਗ ਲੈ। ਚੋਧਰੀ ਜੀ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਮੇਰੇ ਪਾਸ ਤਾਂ ਆਪ ਦਾ ਬਖਸ਼ਿਆ ਸਭ ਕੁਝ ਹੈ, ਬਰਖਾ ਪਵਾ ਕੇ ਆਮ ਜਨਤਾ ਨੂੰ ਸੁਖ ਬਖਸ਼ੋ।

ਚੋਧਰੀ ਡੱਲੇ ਉੱਤੇ ਖੁਸ਼ ਹੋ ਕੇ ਗੁਰੂ ਸਾਹਿਬ ਨੇ ਜੰਗਲ ਦੇਸ ਨੂੰ ਮਾਲਵਾ ਬਣਨ ਦਾ ਵਰ ਦਿਤਾ। ਚੋਧਰੀ ਡੱਲੇ ਦੀ ਹਰ ਰੋਜ਼ ਦੀ ਸੇਵਾ ਨੂੰ ਵੇਖ ਕੇ

ਗੁਰੂ ਸਾਹਿਬ ਇਨ੍ਹਾਂ ਪਰ ਬਹੁਤ ਜ਼ਿਆਦਾ ਖੁਸ਼ ਸਨ। ਇੱਕ ਦਿਨ ਸ਼ਿਕਾਰ ਖੇਡਦਿਆਂ ਹੋਇਆਂ ਗੁਰੂ ਸਾਹਿਬ ਨੇ ਚੋਧਰੀ ਡੱਲੇ ਨੂੰ ਕਿਹਾ 'ਮਲਵਈ ਸਿਖਾ! ਮੰਗ ਜੋ ਕੁਝ ਮੰਗਣਾ ਹੈ।' ਚੋਧਰੀ ਡੱਲੇ ਨੇ ਬੇਨਤੀ ਕੀਤੀ, 'ਸਚੇ ਪਾਤਸ਼ਾਹ ਜੇ ਤੁਸੀਂ ਤੁਠੇ ਹੋ ਤਾਂ ਸਾਡੇ ਜੰਗਲ ਦੇਸ ਨੂੰ ਕੁਝ ਵਰ ਦਿਓ। ਗੁਰੂ ਸਾਹਿਬ ਨੇ ਚੋਧਰੀ ਡੱਲੇ ਪੁਰ ਖੁਸ਼ ਹੋ ਕੇ ਬਚਨ ਕੀਤਾ ਕਿ ਚੋਧਰੀ ਜੀ ਤੁਹਾਡਾ ਜੰਗਲ ਦੇਸ਼ ਮਾਲਵਾ ਬਣ ਜਾਇਗਾ, ਇਥੇ ਨਹਿਰਾਂ ਚਲਣਗੀਆਂ, ਹਰੇ ਭਰੇ ਬਾਗ ਨਜ਼ਰ ਆਉਣਗੇ।' ਚੋਧਰੀ ਡੱਲੇ ਕਿਹਾ, 'ਮਹਾਰਾਜ ਇਸ ਜੰਗਲ ਦੇਸ਼ ਵਿੱਚ ਨਹਿਰਾਂ ਕਿਥੇ।' ਗੁਰੂ ਸਾਹਿਬ ਨੇ ਦੂਜੀ ਵਾਰ ਫੁਰਮਾਇਆ, 'ਚੋਧਰੀ ਤੁਹਾਡਾ ਦੇਸ਼ ਜੰਗਲ ਨਹੀਂ ਰਹੇਗਾ, ਇਹ ਜ਼ਰੂਰ ਮਾਲਵਾ ਬਣ ਜਾਵੇਗਾ। ਇਥੇ ਨਹਿਰਾਂ ਚਲਣਗੀਆਂ। ਇਸ ਦੇਸ਼ ਵਿੱਚ ਕਣਕਾਂ ਕਮਾਦ ਹੋਣਗੇ।' ਚੋਧਰੀ ਡਲੇ ਨੇ ਆਪਣੇ ਦੇਸ਼ ਨੂੰ ਵਰ ਲੈ ਕੇ ਗੁਰੂ ਜੀ ਦਾ ਧੰਨਵਾਦ ਕੀਤਾ।

## ਚੋਧਰੀ ਡੱਲੇ ਨੇ ਅੰਮ੍ਰਿਤ ਛਕਣਾ

ਸੰਮਤ ੧੭੬੩ ਬਿਕਰਮੀ ਵਿੱਚ ਬੈਸਾਖੀ ਵਾਲ ਦਿਨ ਚੋਧਰੀ ਡੱਲੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹਥੋਂ ਅੰਮ੍ਰਿਤ ਛਕਿਆ।

## ਚੋਧਰੀ ਡੱਲ ਸਿੰਘ ਨੇ ਗੁਰੂ ਸਾਹਿਬ ਤੋਂ ਸਿਰੋਪਾ ਲੈਣਾ

ਚੋਧਰੀ ਡੱਲ ਸਿੰਘ ਕੋਲ ਨੌਂ ਮਹੀਨੇ ਨੌਂ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਠਹਿਰ ਕੇ ਇਥੋਂ ਤੁਰਨ ਸਮੇਂ ਚੋਧਰੀ ਡੱਲੇ ਸਿੰਘ ਨੂੰ ਸਿਰੋਪਾ ਦੇ ਕੇ ਆਪਣੇ ਹੱਥਾਂ ਨਾਲ ਕਈ ਪਵਿਤ੍ਰ ਚੀਜ਼ਾਂ ਬਤੌਰ ਯਾਦਗਾਰ ਬਖਸ਼ੀਆਂ।*

## ਬਿੰਝੂਕੇ ਤਿੰਨ ਬੈਰਾੜ ਸਰਦਾਰਾਂ ਦਾ ਹਾਲ

ਬਿੰਝੂਕੇ ਬੈਰਾੜਾਂ ਵਿਚ ਤਿੰਨ ਬੈਰਾੜ ਸਰਦਾਰ ਬੱਲਾ ਸਿੰਘ, ਮੱਲਾ ਸਿੰਘ ਤੇ ਸੁੱਜਾ ਸਿੰਘ ਬੜੇ ਬਹਾਦਰ ਜੋਧੇ ਹੋਏ ਹਨ। ਇਨ੍ਹਾਂ ਨੇ ਸੰਮਤ ੧੭੫੭ ਬਿਕਰਮੀ ਵਿਚ ਅਨੰਦ ਪੁਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੀ ਸਿਰੋਂ ਪਰੇ ਜੰਗੀ ਖਿਦਮਤ ਕੀਤੀ ਸੀ।

## ਸਰਦਾਰ ਦਾਨ ਬੈਰਾੜ ਦਾ ਹਾਲ

ਦੂਲ ਦੇ ਦੂਜੇ ਬਟੇ ਰਤਨ ਪਾਲ ਦੀ ਔਲਾਦ ਵਿਚ ਸਰਦਾਰ ਦਾਨ ਸਿੰਘ ਬੈਰਾੜ ਬੜਾ ਮਸ਼ਹੂਰ ਜੋਧਾ ਹੋਇਆ ਹੈ। ਇਹ ਗੁਰੂ ਗੋਬਿੰਦ ਸਿੰਘ ਜੀ

* ਮੱਧਿਆ ਭਾਰਤ ਦਾ ਮਾਲਵਾ।

ਦਾ ਅਤਿਅੰਤ ਸ਼ਰਧਾਲੂ ਸਿੱਖ ਸੀ। ਇਸਨੇ ਛੱਤੇਆਣੇ ਵਿਖੇ ਗੁਰੂ ਗੋਬਿੰਦ ਸਿੰਘ ਤੋਂ ਤਨਖਾਹ ਲੈਣੋਂ ਇਨਕਾਰ ਕਰਕੇ ਸਿੱਖੀ ਸਿਦਕ ਮੰਗਿਆ ਸੀ।

## ਬੈਰਾੜ ਕੌਮ ਦੀ ਜੰਗਜੂ ਸਪਿਰਟ

ਜਿਸ ਤਰ੍ਹਾਂ ਸਰਹੱਦੀ ਇਲਾਕੇ ਵਿਖੇ ਅਫਰੀਦੀ ਤੇ ਵਜ਼ੀਰੀ ਆਦਿਕ ਕੌਮਾਂ ਮਸ਼ਹੂਰ ਹਨ, ਇਸੇ ਤਰ੍ਹਾਂ ਜੰਗਜੂ ਸਪਿਰਟ ਵਾਲੀ ਜੰਗਲ ਦੇਸ਼ ਵਿੱਚ ਬੈਰਾੜ ਕੌਮ ਮਸ਼ਹੂਰ ਹੈ। ਮੁਸਲਮਾਨਾਂ ਦੇ ਰਾਜ ਵਿੱਚ ਬੈਰਾੜ ਲੋਕ ਬਹੁਤ ਜ਼ਿਆਦਾ ਲੁਟ ਮਾਰ ਕਰਦੇ ਰਹੇ ਹਨ। ਇਹ ਲੋਕ ਦਿੱਲੀ ਦੇ ਦਰਬਾਰ ਤੋਂ ਭੀ ਫਿਰੇ ਰਹਿੰਦੇ ਸਨ। ਜਦ ਕਦੇ ਸ਼ਾਹੀ ਫੌਜ ਬੈਰਾੜਾਂ ਤੇ ਚੜ੍ਹਕੇ ਆਉਂਦੀ ਤਦ ਇਹ ਸ਼ਾਹੀ ਫੌਜ ਨੂੰ ਚਾਰ ਚੋਫਰਿਉਂ* ਘੇਰ ਕੇ ਲੁਟਣ ਮਾਰਨ ਲਈ ਤਿਆਰ ਹੋ ਜਾਂਦੇ ਸਨ। ਸ਼ਾਹੀ ਲੱਸ਼ਕਰ ਨੂੰ ਤੰਗ ਕਰਕੇ ਉਸ ਦਾ ਦਮ ਨੱਕ ਵਿੱਚ ਕਰ ਦਿੰਦੇ ਸਨ। ਸ਼ਾਹੀ ਫੌਜ਼ ਕਦੇ ਭੀ ਬੈਰਾੜਾਂ ਦੇ ਮੁਲਕ ਵਿੱਚ ਨਹੀਂ ਠਹਿਰਦੀ ਸੀ। ਜਦ ਕਦੀ ਮਾਝੇ ਦੁਆਬੇ ਦੇ ਸਿੱਖਾਂ ਨੂੰ ਮੁਸਲਮਾਨ ਜ਼ਿਆਦਾ ਤੰਗ ਕਰਦੇ ਸਨ ਤਦ ਉਹ ਬੈਰਾੜਾਂ ਦੇ ਇਲਾਕੇ ਲੱਖੀ ਜੰਗਲ ਵਿਚ ਆ ਰਹਿੰਦੇ ਸਨ।

## ਮਹਿਰਮੀਆਂ ਸਿੱਧੂਆਂ ਦਾ ਹਾਲ

ਹੁਣ ਅਸੀਂ ਮਹਿਰਮੀਆਂ ਸਿੱਧੂਆਂ ਦਾ ਹਾਲ ਲਿਖਦੇ ਹਾਂ ਜਿਹੜੇ ਬਠਿੰਡਿਉਂ ਨਿਕਲ ਕੇ ਭੱਖਸਰ ਥੇਹੜੀ (ਭੋਖੜੀ) ਵਿਖੇ ਸਰਦਾਰੀ ਕਰਦੇ ਹਨ। ਰਾਓ ਸਿੱਧੂ ਦੇ ਤੀਜੇ ਸ਼ਹਿਜਾਦੇ ਦੀ ਔਲਾਦ ਵਿਚ ਰਾਓ ਸਿੱਧੂ ਤੋਂ ਪੰਜਵੀਂ ਪੁਸ਼ਤ ਮਹਿਰਮੀਆਂ ਬੜਾ ਮਸ਼ਹੂਰ ਸਰਦਾਰ ਹੋਇਆ ਹੈ। ਇਹ ਨਗਾਰੇ ਵਾਲੇ ਪੀਰ ਸਖੀ ਸਰਵਰ ਦਾ ਮਸ਼ਹੂਰ ਮਰੀਦ ਸੀ। ਇਸਦੀ ਔਲਾਦ ਮਹਿਰਮੀਏ ਸਿੱਧੂ ਮਸ਼ਹੂਰ ਹਨ!

## ਸਰਦਾਰ ਜੈਦ ਪਰਾਣਾ

ਮਹਿਰਮੀਏ ਸਿੱਧੂਆਂ ਵਿਚ ਰਾਓ ਸਿੱਧੂ ਤੋਂ ਬੀਹਵੀਂ ਪੁਸ਼ਤ ਵਿਚ ਸਰਦਾਰ ਜੈਦ ਪਰਾਣਾ ਬੜਾ ਮਹਾਂਬਲੀ ਸਰਦਾਰ ਹੋਇਆ ਹੈ। ਕਹਿੰਦੇ ਹਨ ਸਰਦਾਰ ਜੈਦ ਪਰਾਣੇ ਦੀ ਮਾਈ ਪੱਚੀ ਸਾਲ ਦੀ ਉਮਰ ਵਿਚ ਮੁਕਲਾਵੇ ਆਈ ਸੀ। ਜਿਸ ਰਾਤ ਇਸ ਨੂੰ ਗਰਭ ਠਹਿਰਿਆ ਸੀ ਉਸ ਰਾਤ ਸੂਰਜ, ਸ਼ੇਰ ਤੇ ਪਾਣੀ ਤਿੰਨੇ ਕੱਠੇ ਮੱਥੇ ਲੱਗੇ ਸਨ। ਸਰਦਾਰ ਜੈਦ ਪਰਾਣਾ ਲੱਖੀ

* ਵੇਖੋ ਤਾਰੀਖ ਰਾਜ ਖਾਲਸਾ ਉਰਦੂ ਸਫਾ ੧੬੯।

ਜੰਗਲ ਦਾ ਰੁਸਤਮ ਸੀ। ਇਹ ਸੰਢਿਆਂ ਨੂੰ ਸਿੰਗੋਂ ਫੜਕੇ ਟਕਰਾ ਦਿੰਦਾ ਸੀ। ਰੁਪਏ ਪੈਸੇ ਦੇ ਅੱਖਰ ਮੇਟ ਦਿੰਦਾ ਸੀ ਤੇ ਲੜਾਈ ਕਰਨ ਵੇਲੇ ਸਵਾ ਮਣ† ਦੀ ਸਾਂਗ ਪਾਸ ਰਖਦਾ ਸੀ। ਸਰਦਾਰ ਜੈਦ ਪਰਾਣਾ ਭੱਖਸਰ ਥੇਹੜੀ (ਭੋਖੜੀ) ਖਾਈ† ਵਾਲਾ ਆਦਕ ਚੌਰਾਸੀ ਪਿੰਡਾਂ ਦਾ ਸਰਦਾਰ ਸੀ। ਇਸਨੇ ਦੋ ਵਾਰੀ ਸ਼ਾਹੀ ਫੌਜਾਂ ਨੂੰ ਹਾਰ ਦਿਤੀ ਸੀ। ਸਰਦਾਰ ਜੈਦ ਪਰਾਣੇ ਦੀ ਮਸ਼ਹੂਰੀ ਦੇ ਕਾਰਨ ਮਹਿਰਮੀਵੇਂ ਸਿੱਧੂ ਜੈਦ ਸਿੱਧੂ ਮਸ਼ਹੂਰ ਹੋ ਗਏ। ਇਹ ਅੱਜ ਤੀਕ ਜੈਦ ਸਿੱਧੂ ਮਸ਼ਹੂਰ ਹਨ।

## ਸਰਦਾਰ ਜੈਦ ਪਰਾਣੇ ਦੀ ਮੌਤ ਤੇ ਇਸ ਦੀ ਔਲਾਦ

ਸਰਦਾਰ ਜੈਦ ਪੁਰਾਣਾ ਕੌੜੇ ਭੁੱਲਰਾਂ ਦੇ ਸਰਦਾਰ ਲਾਲੇ ਬਘੇਲ ਦੇ ਘਰ ਵਿਆਹਿਆ ਹੋਇਆ ਸੀ। ਜਦ ਕੌੜੇ ਭੁੱਲਰਾਂ ਦੀ ਮਹਿਰਾਜ ਪਿੰਡ ਦੀ ਆਬਾਦੀ ਪਿੱਛੇ ਮਰ੍ਹਾਜ ਕੇ ਬੈਰਾੜਾਂ ਨਾਲ ਲੜਾਈ ਹੋਈ ਤਦ ਕੌੜੇ ਭੁੱਲਰ ਸਰਦਾਰ ਜੈਦ ਪਰਾਣੇ ਨੂੰ ਆਪਣੀ ਮੱਦਦ ਲਈ ਚੜ੍ਹਾ ਲਿਆਏ। ਮਹਿਰਾਜ ਪਿੰਡ ਦੇ ਨੇੜੇ ਗੁੰਮਟ ਟਿੱਲੇ ਕੋਲ ਬੜੀ ਭਾਰੀ ਲੜਾਈ ਹੋਈ। ਇਸ ਲੜਾਈ ਵਿਚ ਸਰਦਾਰ ਜੈਦ ਪਰਾਣਾ ਗੁਰੂਕਿਆਂ ਦੇ ਬੀਰਾਂ ਦਾ ਫੜਿਆ ਹੋਇਆ ਚੌਧਰੀ ਮੋਹਣ ਦੇ ਪੁਤਰ ਕਾਲੇ ਦੇ ਹੱਥੋਂ ਮਾਰਿਆ ਗਿਆ। ਸਰਦਾਰ ਜੈਦ ਪਰਾਣੇ ਦੇ ਪਿਛੋਂ ਇਸਦੀ ਔਲਾਦ ਦੇ ਲੋਕ ਭੱਖਸਰ ਥੇਹੜੀ ਦਾ ਇਲਾਕਾ ਛੱਡਕੇ ਧਾਲੀ ਵਾਲਾਂ ਦੇ ਇਲਾਕੇ ਵਿਚ ਤੇ ਮਾਝੇ ਦੁਆਬੇ ਵਿਚ ਜਾ ਰਹੇ।

## ਸਿੱਧੂ ਬੈਰਾੜਾਂ ਦੇ ਵੱਡੇ ਮਸ਼ਹੂਰ ਖ਼ਾਨਦਾਨਾਂ ਦਾ ਹਾਲ

ਸਿੱਧੂ ਬੈਰਾੜਾਂ ਦੇ ਵਡੇ ਮਸ਼ਹੂਰ ਨੌ ਖ਼ਾਨਦਾਨ ਪਟਿਆਲਾ, ਨਾਭਾ, ਜੀਂਦ ਕੈਂਥਲ, ਫਰੀਦਕੋਟ, ਭਦੌੜ, ਮਲੌਦ, ਬਡਰੁੱਖਾ, ਅਟਾਰੀ ਹਨ। ਹੁਣ ਅਸੀਂ ਇਨ੍ਹਾਂ ਦਾ ਹਾਲ ਲਿਖਦੇ ਹਾਂ।

## ਖ਼ਾਨਦਾਨ ਪਟਿਆਲਾ

ਸਿੱਧੂ ਬੈਰਾੜਾਂ ਦਾ ਸਭ ਤੋਂ ਵੱਡਾ ਤੇ ਮਸ਼ਹੂਰ ਖ਼ਾਨਦਾਨ ਪਟਿਆਲਾ ਹੈ।

---

† ਵੇਖੋ ਤ੍ਵਾਰੀਖ ਗੁਰੂ ਖਾਲਸਾ,ਪੱਥਰੀ ਛਾਪੇ ਦੇ ਸਫਾ ੨੫੪ ਫੁਟ ਨੋਟ।

† ਇਸ ਖਾਈ ਵਲੇ ਪਿੰਡ ਦਾ ਗੁੰਮਟੀ ਪਿੰਡ ਦੀ ਜੂਹ ਵਿਚ ਵਡਾ ਭਾਰੀ ਥੇਹ ਹੈ। ਖਾਈ ਪਿੰਡ ਸਖੀ ਸਰਵਰ ਸੁਲਤਾਨ ਦਾ ਬੜਾ ਪੂਜਨੀਕ ਸਥਾਨ ਸੀ। ਇਸ ਜਗ੍ਹਾ ਚਰਾਗ ਚੜ੍ਹਾਏ ਜਾਂਦੇ ਸਨ। ਦੂਰੋਂ ੨ ਮਹਿਰਮੀਏ ਸਿੱਧੂ ਇਸ ਸਥਾਨ ਦੀ ਪੂਜਾ ਕਰਨ ਆਉਂਦੇ ਰਹੇ ਹਨ।

ਇਸ ਖ਼ਾਨਦਾਨ ਦੇਬਾਨੀ ਮਹਾਰਾਜਾ ਆਲਾ ਸਿੰਘ ਜੀ ਹੋਏ ਹਨ । ਇਨ੍ਹਾਂ ਨੇ ਰਿਆਸਤ ਪਟਿਆਲਾ ਕਾਇਮ ਕੀਤੀ ਸੀ । ਮਹਾਰਾਜਾ ਆਲਾ ਸਿੰਘ ਜੀ ਸੰਮਤ ੧੭੪੮ ਬਿ: ਵਿੱਚ ਢੋਬਾਲੀ ਪਿੰਡ ਵਿਖੇ ਪੈਦਾ ਹੋਏ ਸਨ । ਇਨ੍ਹਾਂ ਨੇ ਸੰਤ ਦਿਆਲ ਦਾਸ ਉਦਾਸੀ ਪਾਸੋਂ ਵਿਦਿਆ ਪਰਾਪਤ ਕੀਤੀ ਸੀ । ਸੰਮਤ ੧੭੬੮ ਬਿ: ਵਿੱਚ ਆਲਾ ਸਿੰਘ ਦੀ ਕਾਲੇਕਿਆਂ ਦੇ ਚੋਧਰੀ ਕਾਲਾ ਸਿੰਘ ਦੀ ਸਪੁਤਰੀ ਫੱਤੋ ਜੀ ਨਾਲ ਸ਼ਾਦੀ ਹੋਈ ਸੀ । ਆਲਾ ਸਿੰਘ ਦੀ ਉਮਰ ਤੇਈ ਸਾਲਾਂ ਦੀ ਸੀ ਕਿ ਇਨ੍ਹਾਂ ਦੇ ਪਿਤਾ ਸਰਦਾਰ ਰਾਮ ਸਿੰਘ ਨੂੰ, ਸਰਦਾਰ ਚੈਨ ਸਿੰਘ ਸੰਮੇ ਦੇ ਪੁਤਰ ਉਗਰ ਸੈਨ ਤੇ ਬੀਰੂ ਨੇ ਮਲੇਰ ਕੋਟਲੇ ਦੇ ਨਜ਼ੀਕ ਅਚਨਚੇਤ ਦੋਗਾੜਾ ਮਾਰਕੇ ਮਾਰ ਦਿਤਾ । ਆਲਾ ਸਿੰਘ ਨੇ ਆਪਣੇ ਭਾਈ ਸਭਾ ਸਿੰਘ ਨੂੰ ਨਾਲ ਲੈਕੇ ਆਪਣੇ ਪਿਤਾ ਦੇ ਕਾਤਲਾਂ ਨੂੰ, ਜਦੋਂ ਉਹ ਗੁੰਮਟੀ* ਪਿੰਡ ਵਿਆਹ ਗਏ ਹੋਏ ਸਨ, ਜਾ ਘੇਰਿਆ । ਉਗਰ ਸੈਨ, ਬੀਰੂ ਤੇ ਕਮਾਲੂ ਨੇ ਮੁਕਾਬਲਾ ਕੀਤਾ । ਆਖੀਰ ਇਹ ਹਾਰ ਗਏ । ਬੀਰੂ ਤੇ ਕਮਾਲੂ ਆਪਣੇ ਅਠਾਰਾਂ† ਹਮਰਾਹੀਆਂ ਸਮੇਤ ਮਾਰੇ ਗਏ । ਉਗਰਸੈਨ ਭਜ ਗਿਆ । ਇਸ ਲੜਾਈ ਵਿੱਚ ਇੱਕ ਬਰਛੀ ਦਾ ਜ਼ਖਮ‡ ਆਲਾ ਸਿੰਘ ਦੇ ਭੀ ਲੱਗਿਆ । ਏਥੋਂ ਚੱਲਕੇ ਆਲਾ ਸਿੰਘ ਨੇ ਸੇਮਾਂ ਪਿੰਡ ਬਰਬਾਦ ਜਾ ਕੀਤਾ । ਸੰਮਤ ੧੭੭੩ ਬਿ: ਵਿਚ ਆਲਾ ਸਿੰਘ ਦੇ ਘਰ ਸਰਦੂਲ ਸਿੰਘ ਨਾਮੀ ਪਹਿਲਾ ਬੇਟਾ ਪੈਦਾ ਹੋਇਆ ।

## ਸੰਘੇੜਿਆਂ ਤੇ ਕਬਜ਼ਾ ਕਰਨਾ

ਪਿਤਾ ਦਾ ਬਦਲਾ ਲੈਣ ਮਗਰੋਂ ਆਲਾ ਸਿੰਘ ਨੇ ਸੰਮਤ ੧੭੭੪ ਬਿਕਰਮੀ ਵਿੱਚ ਹਿੰਦੂ ਲੋਕਾਂ ਦੀ ਫਰਿਆਦ ਸੁਣਕੇ, ਕਸਬਾ ਸੰਘੇੜਿਆਂ ਦੇ ਹਾਕਮ ਅਜ਼ੀਜ ਦੀਨ ਤੇ ਹਮਲਾ ਕਰਕੇ ਸੰਘੇੜਿਆਂ ਤੇ ਕਬਜ਼ਾ ਕੀਤਾ । ਅਜ਼ੀਜ਼ ਦੀਨ ਨੇ ਰਾਇਕੋਟ ਦੇ ਰਈਸ ਰਾਇ ਕਲ੍ਹੇ ਦੀ ਮਦਦ ਨਾਲ ਸੰਘੇੜਿਆਂ ਨੂੰ ਛਡਾਉਣ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋਇਆ ।

* ਏਹ ਗੁਮਟੀ ਪਿੰਡ ਬੈਰਾੜਾਂ ਦੀਆਂ ਆਪਸ ਵਿਚ ਦੀਆਂ ਲੜਾਈਆਂ ਭਿੜਾਈਆਂ ਦਾ ਮੈਦਾਨ ਜੰਗ ਹੋ ਰਿਹਾ ਹੈ । ਵੇਖੋ ਤਰੀਖ ਸਿੱਧੂ ਬੈਰਾੜਾਂ ਕਰਤਾ ਸਰਦਾਰ ਅਤਰ ਸਿੰਘ ਜੀ ਭਦੌੜ ।

† ਵੇਖੋ ਤ੍ਵਾਰੀਖ ਰਾਜਗਾਨ ਪੰਜਾਬ (ਪਟਿਆਲਾ), ਸਫਾ ੨੪ ।

‡ ਵੇਖੋ ਤ੍ਵਾਰੀਖ ਰਾਜਖਾਲਸਾ ਖ਼ਾਨਦਾਨ ਪਟਿਆਲਾ ।

## ਬਰਨਾਲੇ ਆਦਕ ਪਿੰਡਾਂ ਦੀ ਆਬਾਦੀ

ਸੰਮਤ ੧੭੭੮ ਬਿਕਰਮੀ ਵਿਚ ਸਰਦਾਰ ਆਲਾ ਸਿੰਘ ਨੇ ਭਦੌੜ ਆਪਣੇ ਵਡੇ ਭਾਈ ਦੂਨੇ ਦੇ ਪਾਸ ਛੱਡਕੇ ਆਪ ਆਪਣੇ ਨਵੇਂ ਕਬਜ਼ੇ ਕੀਤੇ ਕਸਬੇ ਸੰਘੇੜਿਆਂ ਦੇ ਕੋਲ ਬਰਨਾਲਾ ਨੱਗਰ ਆਬਾਦ ਕੀਤਾ। ਬਰਨਾਲੇ ਨੂੰ ਆਬਾਦ ਕਰਨ ਪਿਛੋਂ ਆਲੇ ਦੁਆਲੇ ਦੇ ਇਲਾਕੇ ਵਿੱਚ ਲੌਂਗੋਵਾਲ ਤੇ ਉਭੋਵਾਲ ਆਦਿਕ ਮੁਸਲਮਾਨਾਂ ਦੇ ਉਜਾੜੇ ਹੋਏ ਕਈ ਪਿੰਡਾਂ ਨੂੰ ਨਵੇਂ ਸਿਰੇ ਆਬਾਦ ਕੀਤਾ।

## ਲੌਂਗੋਵਾਲ ਵਿਚ ਰਿਹਾਇਸ਼ ਤੇ ਕੌਰ ਲਾਲ ਸਿੰਘ ਦੀ ਪੈਦਾਇਸ਼

ਸੰਮਤ ੧੭੮੦ ਬਿਕਰਮੀ ਵਿਚ ਸਰਦਾਰ ਆਲਾ ਸਿੰਘ ਨੇ ਆਪਣੀ ਰਿਹਾਇਸ਼ ਲੌਂਗੋਵਾਲ ਪਿੰਡ 'ਚ ਕਰ ਲਈ। ਇਸ ਜਗਾ ਇਨ੍ਹਾਂ ਦੇ ਘਰ ਦੂਜਾ ਬੇਟਾ ਕੌਰ ਲਾਲ ਸਿੰਘ ਪੈਦਾ ਹੋਇਆ!

## ਸਰਦੂਲ ਸਿੰਘ ਦੀ ਸ਼ਾਦੀ ਬੀਬੀ ਪਰਧਾਨ ਤੇ ਕੌਰ ਭੋਮੀਆਂ ਸਿੰਘ ਦਾ ਜਨਮ

ਸੰਮਤ ੧੭੪੮ ਬਿਕਰਮੀ ਵਿਚ ਸਰਦਾਰ ਆਲਾ ਸਿੰਘ ਨੇ ਆਪਣੇ ਵਡੇ ਬੇਟੇ ਸਰਦੂਲ ਸਿੰਘ ਦੀ ਚੋਧਰੀ ਸੂਰਜ ਮੱਲ ਭਿਖੀਵਾਲ ਦੇ ਘਰ ਬੜੀ ਧੂਮ ਧਾਮ ਨਾਲ ਸ਼ਾਦੀ ਕੀਤੀ। ਸੰਮਤ ੧੭੮੫ ਕਿਕਰਮੀ ਵਿਚ ਬੀਬੀ ਪਰਧਾਨ ਜੀ ਪੈਦਾ ਹੋਏ। ਇਸੇ ਸਾਲ ਚੀਮਿਆ ਦੇ ਹਾਕਮ ਗੁਲਜ਼ਾਰ ਖਾਂ ਨੂੰ ਕਤਲ ਕਰਕੇ ਚੀਮਿਆਂ ਤੇ ਕਬਜ਼ਾ ਕੀਤਾ। ਸੰਮਤ ੧੭੮੮ ਬਿਕਰਮੀ ਵਿੱਚ ਕੌਰ ਭੋਮੀਆ ਸਿੰਘ ਪੈਦਾ ਹੋਏ।

## ਰਾਇਕੋਟ ਦੇ ਰਈਸ ਰਾਇ ਕਲ੍ਹੇ ਨੇ ਹਾਰ ਖਾਣੀ

ਦਿੱਲੀ ਦੀ ਬਾਦਸ਼ਾਹੀ ਢਿੱਲੀ ਹੋਣ ਕਰਕੇ ਮੁਲਕ ਵਿੱਚ ਗੜ ਬੜ ਪੈਦਾ ਹੋ ਗਈ ਸੀ। ਆਲਾ ਸਿੰਘ ਨੇ ਇਸ ਵੇਲੇ ਮੁਸਲਮਾਨ ਰਈਸਾਂ ਦੇ ਬਹੁਤ ਸਾਰੇ ਪਿੰਡਾਂ ਤੇ ਕਬਜ਼ਾ ਕਰ ਲਿਆ। ਆਲਾ ਸਿੰਘ ਦੀ ਇਸ ਕਾਰਵਾਈ ਨੂੰ ਵੇਖਕੇ ਮਾਲਵੇ ਦੇ ਮਸ਼ਹੂਰ ਮੁਸਲਮਾਨ ਰਈਸ ਰਾਇ ਕਿੱਲੋ ਨੇ ਨਵਾਬ ਦਲੇਲ ਖਾਂ ਮਲੌਦ ਵਾਲੇ ਤੇ ਨਵਾਬ ਜਮਾਲਖਾ ਮਲੇਰਕੋਟਲੇ ਵਾਲੇ ਨਾਲ ਸਲਾਹ ਕਰਕੇ ਮੰਡੀ ਤੇ ਅਨੂਰ ਦੇ ਮੁਸਲਮਾਨ ਰਈਸਾਂ ਨੂੰ ਕੱਠੇ ਕਰਕੇ ਜਲੰਧਰ ਦੇ ਸ਼ਾਹੀ ਫੌਜ ਦ ਅਫਸਰ ਸਯਦ ਅਲੀ ਖਾਂ ਨੂੰ ਮਦਦ ਤੇ ਬੁਲਾਕੇ ਬੜੇ ਭਾਰੀ

ਮੁਸਲਮਾਨੀ ਲੱਸ਼ਕਰ ਨਾਲ ਆਲਾ ਸਿੰਘ ਤੇ ਹਮਲਾ ਕੀਤਾ। ਆਲਾ ਸਿੰਘ ਨੇ ਆਪਣੀ ਮਦਦ ਲਈ ਖਾਲਸਾ ਦਲ ਨੂੰ ਮੰਗਵਾ ਲਿਆ। ਸੰਘੇੜਿਆਂ ਦੇ ਨਜ਼ੀਕ ਬੜੀ ਵਾਰੀ ਲੜਾਈ ਹੋਈ। ਕੁਦਰਤ ਨਾਲ ਇਸ ਲੜਾਈ ਵਿਚ ਸ਼ਾਹੀ ਫੌਜ ਦਾ ਅਫਸਰ ਸੱਯਦ ਅਲੀ ਖ਼ਾਂ ਮਾਰਿਆ ਗਿਆ। ਰਾਇਕੱਲਾ ਲੱਸ਼ਕਰ, ਦੇ ਮੁਖੀ ਦੇ ਮਰਨ ਪਿਛੋਂ ਸਾਰੀ ਮੁਸਲਮਾਨੀ ਫੌਜ ਦਿਲ ਛੱਡ ਗਈ। ਮੁਸਲਮਾਨਾਂ ਨੂੰ ਹਾਰ ਹੋਈ ਤੇ ਖਾਲਸੇ ਨੂੰ ਜਿਤ ਹੋਈ। ਮੈਦਾਨ ਜੰਗ ਵਿਚੋਂ ਬਹੁਤ ਸਾਰਾ ਜੰਗੀ ਸਮਾਨ ਆਲਾ ਸਿੰਘ ਦੇ ਹੱਥ ਆਇਆ।

## ਆਲਾ ਸਿੰਘ ਨੇ ਖਾਲਸਾ ਦਲ ਦੀ ਸੇਵਾ ਕਰਕੇ ਅੰਮ੍ਰਿਤ ਛਕਣਾ

ਸਰਦਾਰ ਆਲਾ ਸਿੰਘ ਨੇ ਆਪਣੇ ਉਤੇ ਚੜ੍ਹਕੇ ਆਏ ਵਡੇ ਭਾਰੀ ਮੁਸਲਮਾਨਾਂ ਦੇ ਦਲ ਨੂੰ ਹਾਰ ਦੇ ਕੇ ਬੜੀ ਭਾਰੀ ਖੁਸ਼ੀ ਮਨਾਈ। ਖਾਲਸਾ ਦਲ ਨੂੰ ਆਪਣੇ ਪਾਸ ਠੀਕਰੀ ਵਾਲੇ ਪਿੰਡ ਠਹਿਰਾਕੇ ਬਹੁਤ ਜ਼ਿਆਦਾ ਟਹਿਲ ਸੇਵਾ ਕੀਤੀ। ਆਪਣੇ ਸਾਰੇ ਪਰਵਾਰ ਸਮੇਤ ਨਵਾਬ ਕਪੂਰ ਸਿੰਘ ਦੇ ਹਥੋਂ ਅੰਮ੍ਰਿਤ ਛਕਿਆ। ਹਰ ਸਿੰਘ ਨੂੰ ਇਕ ਇਕ ਡੱਬਾ ਖੇਸ ਇਕ ਇਕ ਲੂੰਗੀ ਭੇਟ ਕੀਤੀ।

## ਆਲਾ ਸਿੰਘ ਦਾ ਭੱਟੀਆਂ ਤੇ ਹਮਲਾ

ਜਦ ਸਰਦਾਰ ਆਲਾ ਸਿੰਘ ਦੀ ਦੇਸ ਵਿੱਚ ਧਾਂਕ ਪੈ ਗਈ ਤਾਂ ਮਾਲਵੇ ਜੰਗਲ ਦੇ ਕੁੱਲ ਰਈਸ ਇਸ ਤੋਂ ਡਰਨ ਲਗ ਪਏ। ਦੇਸ਼ ਦੇ ਵੱਡੇ ਵੱਡੇ ਕੁੱਲ ਸੂਰਬੀਰ ਜੋਧੇ ਇਸ ਦੇ ਪਾਸ ਰਹਿਣ ਲਗ ਪਏ। ਇਹ ਉਨ੍ਹਾਂ ਦੀ ਟਹਿਲ ਸੇਵਾ ਕਰ ਕੇ ਉਨ੍ਹਾਂ ਨੂੰ ਖੁਸ਼ ਰਖਦੇ ਸਨ। ਉਹ ਵੀ ਉਸ ਤੋਂ ਜਾਨ ਕੁਰਬਾਨ ਕਰਨ ਨੂੰ ਤਿਆਰ ਰਹਿੰਦੇ ਸਨ। ਜ਼ਬਰਦਸਤ ਤਾਕਤ ਕਾਇਮ ਕਰਕੇ ਆਲਾ ਸਿੰਘ ਨੇ ਆਪਣੇ ਜੱਦੀ ਦੁਸ਼ਮਣ ਭੱਟੀਆਂ ਤੇ ਹਮਲਾ ਕੀਤਾ। ਭੱਟੀਆਂ ਨੇ ਡੱਟ ਕੇ ਮੁਕਾਬਲਾ ਕੀਤਾ। ਬੌਹੇ, ਬਲ੍ਹਾਡੇ ਰਿਹਾਉ ਤੇ ਡਸਕੇ ਦੇ ਪਾਸ ਕਈ ਲੜਾਈਆਂ ਹੋਈਆਂ।

## ਰਾਇ ਕੱਲ੍ਹੇ ਨੂੰ ਪਾਕਪਟਣ ਵਲ ਭਿਜਾਉਣਾ

ਸਰਦਾਰ ਆਲਾ ਸਿੰਘ ਨੇ ਸਰਹੰਦ ਦੇ ਸੂਬੇ ਅਲੀ ਮੁਹੰਮਦ ਨਾਲ ਮਿਤਰਤਾ ਗੰਢ ਕੇ ਤੇ ਇਸ ਨਾਲ ਰਲ ਕੇ ਰਾਇਕੋਟ ਦੇ ਰਈਸ ਰਾਇ ਕੱਲੇ ਨਾਲ ਲੜਾਈ ਕੀਤੀ। ਇਸ ਲੜਾਈ ਵਿੱਚ ਰਾਇ ਕੱਲੇ ਦਾ ਭਾਈ ਮੁਹੰਮਦ

ਖ਼ਾਂ ਮਾਰਿਆ ਗਿਆ। ਰਾਇ ਕੱਲ੍ਹਾ ਪਾਕਪਟਨ* ਵਲ ਭੱਜ ਗਿਆ।

## ਆਲਾ ਸਿੰਘ ਨੇ ਕੈਦ ਵਿਚੋਂ ਨਿਕਲਣਾ

ਸਰਦਾਰ ਆਲਾ ਸਿੰਘ ਦੀ ਇਸ ਜ਼ਮਾਨੇ ਵਿੱਚ ਇੱਕ ਮੁਸਲਮਾਨ ਹਾਕਮ ਨਾਲ ਗੂੜ੍ਹੀ ਮਿਤਰਤਾ ਨਿਭਣੀ ਮੁਸ਼ਕਲ ਸੀ। ਇਸ ਵਾਸਤੇ ਇਸ ਨੇ ਸਰਹੰਦ ਦੇ ਸੂਬੇ ਪਾਸੋਂ ਵਖਰਾ ਹੋਣਾ ਚਾਹਿਆ। ਸੂਬੇ ਨੇ ਆਲਾ ਸਿੰਘ ਦੀ ਇਸ ਹਰਕਤ ਨੂੰ ਜਾਚ ਕੇ ਇਸ ਨੂੰ ਸੁਨਾਮ ਵਿਖੇ ਕੈਦ ਕਰ ਦਿਤਾ। ਇਥੋਂ ਇਨ੍ਹਾਂ ਦੇ ਦੁਸ਼ਮਨ ਖ਼ਾਨਦਾਨ ਸੇਮੇਂ ਦੇ ਇੱਕ ਮੈਂਬਰ ਸਰਦਾਰ ਕਰਮ ਸਿੰਘ ਨੇ, ਜਿਸ ਦੀ ਸ਼ਕਲ ਸਰਦਾਰ ਆਲਾ ਸਿੰਘ ਨਾਲ ਮਿਲਦੀ ਸੀ, ਆਪਣਾ ਲਿਬਾਸ ਸਰਦਾਰ ਆਲਾ ਸਿੰਘ ਨੂੰ ਪਹਿਨਾ ਕੇ ਇਨ੍ਹਾਂ ਨੂੰ ਬਾਹਰ ਕੱਢ ਦਿੱਤਾ। ਮਗਰੋਂ ਕਰਮ ਸਿੰਘ ਭੀ ਬਾਹਰ ਨਿਕਲ ਆਇਆ। ਕਰਮ ਸਿੰਘ ਉੱਤੇ ਖ਼ੁਸ਼ ਹੋ ਕੇ ਸਰਦਾਰ ਆਲਾ ਸਿੰਘ ਨੇ ਸੇਮੇਕਿਆਂ ਨਾਲ ਮਿਲਾਪ ਕਰ ਲਿਆ।

## ਭਿੱਖੀ ਦੇ ਇਲਾਕਾ ਨੂੰ ਫਤਿਹ ਕਰਕੇ ਤੇ ਭਵਾਨੀਗੜ੍ਹ ਦੀ ਬੁਨਿਆਦ ਰੱਖੀ :

ਸਰਦਾਰ ਆਲਾ ਸਿੰਘ ਨੇ ਸੰਮਤ ੧੮੦੬ ਬਿਕਰਮੀ ਵਿੱਚ ਚੌਧਰੀ ਗੈਂਡੇ ਰਾਇ ਉੱਤੇ ਹਮਲਾ ਕਰ ਕੇ ਭਿਖੀ ਦੇ ਇਲਾਕੇ ਨੂੰ ਫਤਿਹ ਕੀਤਾ। ਇਸ ਤੋਂ ਪਿਛੋਂ ਢੋਡਿਆਂ ਦੇ ਥੇਹ ਉੱਤੇ ਭਵਾਨੀ ਗੜ੍ਹ ਨਗਰ ਦੀ ਬੁਨਿਆਦ ਰਖੀ। ਕਾਕੜੇ ਦੇ ਮੁਸਲਮਾਨ ਰਈਸ ਫਰੀਦ ਖਾਂ ਨੇ ਲੜਾਈ ਕੀਤੀ। ਇਸ ਲੜਾਈ ਵਿਚ ਫਰੀਦ ਖ਼ਾਂ ਮਾਰਿਆ ਗਿਆ ਤੇ ਇਸ ਦੇ ਸਾਰੇ ਇਲਾਕੇ ਤੇ ਆਲਾ ਸਿੰਘ ਨੇ ਕਬਜ਼ਾ ਕਰ ਲਿਆ।

## ਸੁਨਾਮ ਨੂੰ ਫਤਿਹ ਕਰਨਾ

ਸੰਮਤ ੧੮੦੮ ਬਿਕਰਮੀ ਵਿਚ ਸਰਦਾਰ ਆਲਾ ਸਿੰਘ ਨੇ ਗੋਰਿਆਂ ਰਾਜਪੂਤਾਂ ਤੇ (ਜੋ ਇਸ ਵੇਲੇ ਤੀਹ ਬੱਤੀ ਪਿੰਡਾਂ ਦੇ ਮਾਲਕ ਸਨ) ਚੜ੍ਹਾਈ ਕਰਕੇ ਸੁਨਾਮ ਤੇ ਕਬਜ਼ਾ ਕੀਤਾ।

## ਪ੍ਰਗਣੇ ਸਨੌਰ ਤੇ ਕਬਜ਼ਾ ਕਰਨਾ

ਸੰਮਤ ੧੮੦੯ ਬਿਕਰਮੀ ਵਿਚ ਆਲਾ ਸਿੰਘ ਨੇ ਸਰਦਾਰ ਗੁਰਬਖਸ਼ ਸਿੰਘ ਕਾਲਕੇ ਨੂੰ (ਇਹ ਮਹਾਰਾਣੀ ਫੱਤੋ ਜੀ ਦਾ ਸੱਕਾ ਭਾਈ ਸੀ) ਭੇਜ ਕੇ ਚੌਰਾਸੀ ਪਿੰਡਾਂ ਦੇ ਪਰਗਣੇ ਸਨੌਰ ਤੇ ਕਬਜ਼ਾ ਕੀਤਾ। ਇਸ ਪ੍ਰਗਣੇ ਵਿੱਚ

* ਵੇਖੋ ਤੁਆਰੀਖ ਰਾਜਗਾਨ ਪੰਜਾਬ, ਪਟਿਆਲਾ।

ਪਟਿਆਲਾ ਨਾਮੀ ਪਿੰਡ ਵਿੱਚ ਇੱਕ ਕੱਚੀ ਗੜ੍ਹੀ ਤਿਆਰ ਕਰਵਾਈ ਤੇ ਇਥੇ ਸਰਦਾਰ ਗੁਰਬਖਸ਼ ਸਿੰਘ ਨੇ ਸਰਹੰਦ ਦੇ ਸੂਬੇ ਅਤੇ ਦੀਵਾਨ ਲੱਛਮੀ ਚੰਦ ਨੂੰ ਪਨਾਹ ਦਿੱਤੀ।

## ਸਰਦਾਰ ਜੋਧ ਸਿੰਘ ਬਠਿੰਡੇ ਵਾਲੇ ਨਾਲ ਲੜਾਈ

ਸੰਮਤ ੧੮੧੧ ਬਿਕ੍ਰਮੀ ਵਿੱਚ ਸਰਦਾਰ ਆਲਾ ਸਿੰਘ ਨੇ ਭਾਈ ਗੁਰਬਖਸ਼ ਸਿੰਘ ਦੇ ਕਹੇ (ਜਿਸ ਦੀ ਮੰਗ ਸਰਦਾਰ ਜੋਧ ਸਿੰਘ ਸਾਬੋ ਕੇ ਬਠਿੰਡੇ ਵਾਲੇ ਨੇ ਵਿਆਹ ਲਈ ਸੀ) ਸਰਦਾਰ ਜੋਧ ਸਿੰਘ ਤੇ ਹਮਲਾ ਕੀਤਾ ਸਰਦਾਰ ਜੋਧ ਸਿੰਘ ਨੇ ਬਠਿੰਡੇ ਦੇ ਕਿਲੇ ਵਿੱਚ ਤਿੰਨ ਮਹੀਨੇ ਡੱਟ ਕੇ ਮੁਕਾਬਲਾ ਕੀਤਾ। ਜਦ ਤਿੰਨ ਮਹੀਨੇ ਦੇ ਤਕੜੇ ਅਰਸੇ ਵਿਚ ਸਰਦਾਰ ਆਲਾ ਸਿੰਘ ਦੀ ਫਤਿਹ ਨਾ ਹੋਈ। ਤਦ ਇਸ ਨੇ ਖਾਲਸਾ ਦਲ ਨੂੰ ਮਦਤ ਵਾਸਤੇ ਸਦ ਲਿਆ। ਖਾਲਸਾ ਦਲ ਦੀ ਆਮਦ ਸੁਣ ਕੇ ਸਰਦਾਰ ਜੋਧ ਸਿੰਘ ਨੇ ਸੁਲਾਹ ਕਰ ਲਈ ! ਇਸ ਮੁਹਿਮ ਵਿਚ ਪੰਦਰਾਂ ਪਿੰਡ ਸਰਦਾਰ ਜੋਧ ਸਿੰਘ ਨੇ ਦਬਾ ਲਏ ਗਏ। ਇਹਨਾਂ ਪਿੰਡਾਂ ਵਿਚੋਂ ਚੱਕ, ਭੁਚੋ, ਜੋਗ ਨੰਦ, ਗੋਬਿੰਦ ਪੁਰਾ ਚਾਰ ਪਿੰਡ ਭਾਈ ਗੁਰਬਖਸ਼ ਸਿੰਘ ਨੂੰ ਦੇਕੇ ਬਾਕੀ ਪਿੰਡਾਂ ਉਤੇ ਸਰਦਾਰ ਆਲਾ ਸਿੰਘ ਨੇ ਆਪ ਕਬਜ਼ਾ ਕਰ ਲਿਆ। ਇਸ ਤੋਂ ਪਿਛੋਂ ਬੋਹੇ, ਬਲਾਢੇ ਤੇ ਕਬਜ਼ਾ ਕੀਤਾ। ਬੁਢਲਾਡਾ ਭਾਈ ਗੁਰਬਖਸ਼ ਸਿੰਘ ਨੂੰ ਦੇ ਕੇ ਬਾਕੀ ਤੇ ਆਪਣਾ ਕਬਜ਼ਾ ਰਖਿਆ।

## ਆਲਾ ਸਿੰਘ ਦੇ ਸਪੁਤਰ ਲਾਲ ਸਿੰਘ ਨੇ ਮੂਣਕ ਤੇ ਕਬਜ਼ਾ ਕਰਨਾ

ਸਰਦਾਰ ਆਲਾ ਸਿੰਘ ਦੇ ਤੀਜੇ ਬੇਟੇ ਲਾਲ ਸਿੰਘ ਨੇ, ਆਪਣੇ ਲਈ ਅਲਹਿਦਾ ਇਲਾਕਾ ਮੰਗਿਆ। ਸਰਦਾਰ ਆਲਾ ਸਿੰਘ ਨੇ ਉੱਤਰ ਦਿਤਾ ਕਿ ਬੇਟਾ ਮੈਂ ਕਿਸੇ ਪਾਸੋਂ ਇਲਾਕਾ ਲਿਆ ਨਹੀਂ। ਆਪਣੀ ਤਲਵਾਰ ਦੇ ਜ਼ੋਰ ਇਲਾਕੇ ਫਤਿਹ ਕੀਤੇ ਹਨ। ਇਸੇ ਤਰ੍ਹਾਂ ਤੂੰ ਕਰ ਲੈ। ਲਾਲ ਸਿੰਘ ਨੇ ਪਿਤਾ ਪਾਸੋਂ ਇਹ ਉਤਰ ਸੁਣ ਕੇ ਖਾਲਸਾ ਦਲ ਨੂੰ ਨਾਲ ਲੈ ਕੇ ਪਹਿਲਾਂ ਮਥਰਾ ਤਕ ਦੇ ਰਈਸਾਂ ਤੋਂ ਨਜ਼ਰਾਨੇ ਲਏ, ਫੇਰ ਨਵਾਬ ਸਰਦਾਰ ਖਾਂ ਹਾਂਸੀ ਵਾਲੇ ਨਾਲ (ਜਿਸ ਨੂੰ ਭੱਟੀਆਣੇ ਹਾਂਸੀ ਵਿਚੋਂ ਕੱਢ ਦਿਤਾ ਸੀ) ਮਸ਼ਵਰਾ ਕਰ ਕੇ ਮੂਣਕ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ।

## ਹਿਸਾਰ ਦੇ ਸੂਬੇ ਨਾਲ ਲੜਾਈ ਤੇ ਭੱਟੀਆਂ ਦੇ ਇਲਾਕਿਆਂ ਉੱਤੇ ਕਬਜ਼ਾ ਕਰਨਾ

ਸੰਮਤ ੧੮੧੨ ਬਿਕਰਮੀ ਵਿਚ ਸਰਦਾਰ ਆਲਾ ਸਿੰਘ ਨੇ ਸਰਦਾਰ ਗਜਪਤ ਸਿੰਘ ਸਰਦਾਰ ਹਮੀਰ ਸਿੰਘ ਤੇ ਭਾਈ ਗੁਰਬਖਸ਼ ਸਿੰਘ ਨੂੰ ਨਾਲ ਲੈ ਕੇ ਬਾਂਗਰ ਦੇ ਇਲਾਕੇ ਉੱਤੇ ਹਮਲਾ ਕੀਤਾ। ਜ਼ਿਲ੍ਹਾ ਟੋਹਾਣਾ, ਜਮਾਲਪੁਰ, ਧਾਰਾਸੂਲ, ਸ਼ਕਰ ਪੁਰ ਆਦਿਕ ਪ੍ਰਗਣਿਆਂ ਦੇ ਮਾਲਕ ਮੁਹੰਮਦ ਅਮੀਰ ਖ਼ਾਂ ਮੁਹੰਮਦ ਹਸਨ ਖ਼ਾਨ ਆਦਿਕ ਭੱਟੀ ਰਈਸਾਂ ਨੇ ਡੱਟ ਕੇ ਮੁਕਾਬਲਾ ਕੀਤਾ। ਇਨ੍ਹਾਂ ਨੇ ਹੰਸਾਰ ਦੇ ਸੂਬੇ ਨੂੰ ਭੀ ਆਪਣੀ ਮਦਦ ਤੇ ਬੁਲਾ ਲਿਆ। ਸੂਬੇ ਦੀ ਮਦਦ ਆਉਣ ਤੇ ਮੂਣਕ (ਅਕਾਲ ਗੜ੍ਹ) ਦੇ ਨਜ਼ਦੀਕ ਖਡਿਆਲਾ ਪਿੰਡ ਦੇ ਮੈਦਾਨ ਵਿਚ ਬੜੀ ਭਾਰੀ ਲੜਾਈ ਹੋਈ। ਇਸ ਲੜਾਈ ਤੋਂ ਪਿਛੋਂ ਹਿਸਾਰ ਦੇ ਸੂਬੇ ਨਸੀਰ ਖ਼ਾਂ ਦੇ ਖੁਦ ਆਉਣ ਤੇ ਧਾਰਾਸੂਲ ਵਿਖੇ ਬੜੀ ਫੈਸਲਾ ਕੁਨ ਲੜਾਈ ਹੋਈ। ਇਸ ਲੜਾਈ ਵਿਚ ਨਸੀਰ ਖ਼ਾਂ ਮਾਰਿਆ ਗਿਆ। ਇਸ ਦੀ ਮੌਤ ਪਿਛੋਂ ਭੱਟੀ ਭਜ ਗਏ। ਇਸ ਤੋਂ ਪਿਛੋਂ ਸਰਹੰਦ ਦੇ ਸੂਬੇ ਅਮੀਨ ਖ਼ਾਂ ਨਾਲ ਰਾਣੀਆਂ ਦੇ ਨਜ਼ਦੀਕ ਤੀਜੀ ਲੜਾਈ ਹੋਈ। ਇਸ ਲੜਾਈ ਵਿਚ ਕਈ ਹਜ਼ਾਰ ਆਦਮੀ ਦੋਹਾਂ ਧਿਰਾਂ ਦਾ ਮਾਰਿਆ ਗਿਆ। ਸੂਬਾ ਭਜ ਕੇ ਹਿਸਾਰ ਜਾ ਵੜਿਆ। ਇਹਨਾਂ ਲੜਾਈਆਂ ਨੂੰ ਫਤਿਹ ਕਰ ਕੇ ਫੂਲ ਕੇ ਰਈਸਾਂ ਨੇ ਬਾਂਗਰ ਦੇ ਬਹੁਤ ਸਾਰੇ ਇਲਾਕਿਆਂ ਉੱਤ ਕਬਜ਼ਾ ਕਰ ਲਿਆ। ਇਹਨਾਂ ਇਲਾਕਿਆਂ ਵਿਚੋਂ ਇਲਾਕਾ ਰੋੜੀ ਸਰਦਾਰ ਹਮੀਰ ਸਿੰਘ ਨੂੰ, ਇਲਾਕਾ ਬਹੂਨਾ ਸਰਦਾਰ ਰਾਜਪਤ ਸਿੰਘ ਨੂੰ ਦੇ ਕੇ ਬਾਕੀ ਸਾਰੇ ਇਲਾਕਿਆਂ ਉੱਤੇ ਸਰਦਾਰ ਆਲਾ ਸਿੰਘ ਨੇ ਕਬਜ਼ਾ ਕੀਤਾ।

## ਮਹਾਰਾਜਾ ਬੀਕਾਨੇਰ ਦੀ ਮਹਾਂ ਰਾਵਲ ਜੈਸਲ ਮੇਰ ਨਾਲ ਸੁਲ੍ਹਾ

ਸੰਮਤ ੧੮੧੫ ਬਿਕਰਮੀ ਵਿਚ, ਸਰਦਾਰ ਆਲਾ ਸਿੰਘ ਨੇ, ਮਹਾਰਾਜਾ ਬੀਕਾਨੇਰ ਦੀ ਮੰਗਪੁਰ ਖਾਲਸਾ ਦਲ ਨੂੰ ਨਾਲ ਲੈਕੇ, ਰਾਜਪੂਤਾਨੇ ਵਿਚ ਖਾਲਸੇ ਦੀ ਬਹਾਦਰੀ ਦੇ ਜੌਹਰ ਵਿਖਾਏ। ਮਹਾਂ ਰਾਵਲ ਜੈਸਲ ਮੇਰ ਨੂੰ ਆਪਣਾ ਭਾਈਚਾਰਾ ਸਮਝਕੇ ਇਸ ਨਾਲ ਮਹਾਰਾਜਾ ਬੀਕਾਨੇਰ ਦੀ ਸੁਲ੍ਹਾ ਕਰਵਾ ਦਿਤੀ।

## ਖਾਲਸੇ ਨੇ ਬਾਦਸ਼ਾਹ ਅਹਿਮਦ ਸ਼ਾਹ ਦੁੱਰਾਨੀ ਨੂੰ ਮੱਦਦ ਦੇਣੋਂ ਇਨਕਾਰ ਕਰਨਾ

ਜਦ ਬਾਦਸ਼ਾਹ ਅਹਿਮਦ ਸ਼ਾਹ ਦੁੱਰਾਨੀ ਨੇ ਮਰਹੱਟਿਆਂ ਨੂੰ ਪੰਜਾਬ

ਵਿਚੋਂ ਕੱਢਣ ਲਈ ਮਰਹੱਟਿਆਂ ਤੇ ਹਮਲਾ ਕੀਤਾ, ਤਦ ਇਸ ਨੇ ਖਾਲਸੇ ਨਾਲ ਮਿਲਾਪ ਕਰਕੇ ਮੱਦਦ ਲੈਣੀ ਚਾਹੀ । ਯਦਪ ਖਾਲਸੇ ਦੀ ਖੰਨੇ ਦੇ ਨਜ਼ਦੀਕ ਮਰਹੱਟਿਆ ਨਾਲ ਟੱਕਰ ਲੱਗ ਚੁੱਕੀ ਸੀ,ਪਰ ਇਨ੍ਹਾਂ ਨੇ ਮਰਹੱਟਿਆਂ ਨੂੰ ਆਪਣੇ ਦੇਸੀ ਭਾਈ ਸਮਝ ਕੇ ਬਾਦਸ਼ਾਹ ਅਹਿਮਦ ਸ਼ਾਹ ਨੂੰ ਮੱਦਦ ਦੇਣੋਂ ਇਨਕਾਰ ਕਰ ਦਿੱਤਾ ।

## ਬਾਦਸ਼ਾਹ ਅਹਿਮਦ ਸ਼ਾਹ ਦਾ ਸਿੱਖਾਂ ਤੇ ਜ਼ਬਰਦਸਤ ਹਮਲਾ ਸਰਦਾਰ ਆਲਾ ਸਿੰਘ ਦਾ ਗਿਰਫ਼ਤਾਰ ਹੋਣਾ

ਸੰਮਤ ੧੮੧੫ ਬਿਕਰਮੀ ਵਿਚ ਬਾਦਸ਼ਾਹ ਅਹਿਮਦ ਸ਼ਾਹ ਨੇ ਸਿੱਖਾਂ ਉਤੇ ਬੜਾ ਜ਼ਬਰਦਸਤ ਹਮਲਾ ਕੀਤਾ। ਗੁਜਰਵਾਲ ਦੇ ਨਜ਼ਦੀਕ ਬੜਾ ਭਿਆਨਕ ਘੱਲੂਘਾਰਾ ਹੋਇਆ । ਯਦਪ ਇਸ ਘੱਲੂਘਾਰੇ ਵਿਚ ਸਾਰੇ ਸਿੱਖ ਸਰਦਾਰਾਂ ਨੇ ਇੱਕ ਮਿੱਕ ਹੋਕੇ ਬੜੀ ਬਹਾਦਰੀ ਨਾਲ ਲੜਾਈ ਕੀਤੀ। ਪਰ ਇਸ ਲੜਾਈ ਵਿਚ ਬੁਰੀ ਤਰ੍ਹਾਂ ਸਿੱਖਾਂ ਨੂੰ ਹਾਰ ਹੋਈ (ਤਵਾਰੀਖਾਂ ਵਿਚ ਲਿਖਿਆਂ ਹੈ ਕਿ ਇਸ ਘੱਲੂ ਘਾਰੇ ਵਿਚ ਵੀਹ ਹਜ਼ਾਰ ਸਿੱਖ ਮਾਰਿਆ ਗਿਆ ਸੀ)। ਸਿੱਖਾਂ ਨੂੰ ਗੁੱਜਰ ਵਾਲ ਦੇ ਮੈਦਾਨ ਜੰਗ ਵਿਚ ਹਾਰ ਦੇ ਕੇ ਬਾਦਸ਼ਾਹ ਅਹਿਮਦ ਸ਼ਾਹ ਨੇ ਮੁਸਲਮਾਨ, ਮਲਵਈ ਰਈਸਾਂ ਦੇ ਕਹ ਸਰਦਾਰ ਆਲਾ ਸਿੰਘ ਦੀ ਰਾਜਧਾਨੀ ਬਰਨਾਲੇ ਤੇ ਹਮਲਾ ਕਰਕੇ ਇਸ ਨੂੰ ਲੁੱਟ ਪੁੱਟਕੇ ਬਰਾਬਾਦ ਕਰ ਦਿਤਾ। ਸਰਦਾਰ ਆਲਾ ਸਿੰਘ ਨੂੰ ਫੜ ਕੇ ਸਰਹੰਦ ਲੈ ਗਏ। ਇਸ ਜਗ੍ਹਾ ਇਸ ਤੋਂ ਚਾਰ ਲੱਖ ਰੁਪਈਆ ਜਾਨ ਬਖਸ਼ੀ ਵਾਸਤੇ ਮੰਗਿਆ। ਸਰਦਾਰ ਆਲਾ ਸਿੰਘ ਨੇ ਚਾਰ ਲੱਖ ਰੁਪਈਆ ਆਪਣੇ ਪਰਵਾਰ ਨੂੰ ਕਹਿਕੇ ਦਾਖਲ ਕਰਵਾ ਦਿੱਤਾ ।

## ਅਹਿਮਦਸ਼ਾਹ ਤੋਂ ਰਾਜਗੀ ਦਾ ਖ਼ਿਤਾਬ ਲਿਆ

ਜਦ ਸਰਹੰਦ ਵਿਖੇ ਚਾਰ ਲੱਖ ਰੁਪਈਆ ਸਰਦਾਰ ਆਲਾ ਸਿੰਘ ਵੱਲੋਂ ਅਹਿਮਦ ਸ਼ਾਹ ਦੇ ਖਜ਼ਾਨੇ ਵਿਚ ਦਾਖਲ ਹੋ ਗਿਆ, ਤਦ ਸ਼ਾਹ ਨੇ ਆਲਾ ਸਿੰਘ ਨੂੰ ਇਕ ਜ਼ਬਰਦਸਤ ਤਾਕਤ ਵਾਲਾ ਤੱਕ ਕੇ ਇਸ ਨੂੰ ਮੁਲਾਕਾਤ ਲਈ ਸੱਦਿਆ। ਜਦ ਮੁਲਾਕਾਤ ਹੋਈ, ਤਦ ਬਾਦਸ਼ਾਹ ਅਹਿਮਦ ਸ਼ਾਹ ਸਰਦਾਰ ਆਲਾ ਸਿੰਘ ਦਾ ਸਿੱਧਾ ਸਾਦਾ ਲਿਬਾਸ ਵੇਖਕੇ ਬੜਾ ਖੁਸ਼ ਹੋਇਆ । ਇਸਨੇ ਇਕ ਖਿੱਲਤ ਤੇ ਰਾਜਗੀ ਦਾ ਖ਼ਿਤਾਬ ਇਸ ਨੂੰ ਦਿਤਾ ।

## ਸਰਦਾਰ ਆਲਾ ਸਿੰਘ ਦੇ ਰਾਜਗੀ ਦਾ ਖ਼ਿਤਾਬ ਲੈਣ ਤੇ ਖਾਲਸਾ ਪੰਥ ਵਿਚ ਨਾਰਾਜ਼ਗੀ

ਸੰਮਤ ੧੮੧੮ ਬਿਕਰਮੀ ਵਿਚ ਖਾਲਸਾ ਪੰਥ ਵਿਚ ਜਮਹੂਰੀਅਤ ਦਾ ਪੂਰਾ ਬੋਲ ਬਾਲਾ ਸੀ। ਹਰ ਇਕ ਸਿੱਖ ਇਕ ਦੂਜੇ ਨੂੰ ਬਰਾਬਰ ਸਮਝਦਾ ਸੀ। ਇਸ ਵੇਲੇ ਦੇ ਸਿੱਖ ਰਈਸ ਖਾਲਸਾ ਪੰਥ ਦੇ ਕਹੇ ਅਨੁਸਾਰ ਚਲਦੇ ਸਨ। ਇਹ ਗੁਰੂ ਦੇ ਨਾਮ ਪੁਰ ਹਕੂਮਤ ਕਰਦੇ ਸਨ। ਜਦੋਂ ਇਨ੍ਹਾਂ ਨੂੰ ਲੋੜ ਹੁੰਦੀ ਸੀ ਤਦੋਂ ਖਾਲਸੇ ਦਾ ਸਾਰਾ ਦਲ ਬਿਨਾ ਤਨਖਾਹ ਲੈਣ ਤੋਂ ਗੁਰੂ ਦੇ ਨਾਮ ਤੇ ਲੜਨ ਨੂੰ ਤਿਆਰ ਹੁੰਦਾ ਸੀ। ਸਿੱਖ ਰਈਸ ਖਾਲਸਾ ਦਲ ਦੀ ਮੱਦਦ ਨਾਲ ਫਤਹਿ ਪਰਾਪਤ ਕਰਕੇ ਖਾਲਸਾ ਦਲ ਨੂੰ ਗੁਰੂ ਦਾ ਰੂਪ ਸਮਝ ਕੇ ਜੂਝਦੇ ਸਨ। ਸ੍ਰ: ਆਲਾ ਸਿੰਘ ਦੇ ਬਾਦਸ਼ਾਹ ਅਹਿਮਦ ਸ਼ਾਹ ਤੋਂ ਰਾਜਗੀ ਖਿਤਾਬ ਦੇ ਲੈਣ ਦਾ ਜਦ ਖਾਲਸੇ ਨੂੰ ਪਤਾ ਲੱਗਿਆ, ਤਦ ਸਾਰਾ ਖਾਲਸਾ ਪੰਥ, ਇਹ ਕਹਿਕੇ ਕਿ, ਆਲਾ ਸਿੰਘ ਨੇ ਸਿੱਖ ਹੋਕੇ ਇਕ ਗੈਰ ਅਤੇ ਵਲਾਇਤ ਦੇ ਰਹਿਣ ਵਾਲੇ ਮੁਸਲਮਾਨ ਬਾਦਸ਼ਾਹ ਤੋਂ ਰਾਜਗੀ ਦਾ ਖਿਤਾਬ ਲਿਆ ਹੈ, । ਆਲਾ ਸਿੰਘ ਤੇ ਬੜਾ ਨਾਰਾਜ਼ ਹੋਇਆ। ਲੋਕ ਕਹਿਣ ਲੱਗ ਪਏ ਕਿ ਆਲਾ ਸਿੰਘ ਨੇ ਖਾਲਸੇ ਦੇ ਵਿਰੁਧ ਹੋ ਕੇ ਇਹ ਖ਼ਿਤਾਬ ਲਿਆ ਹੈ। ਇਸ ਵੇਲੇ ਸਰਦਾਰ ਜੱਸਾ ਸਿੰਘ, ਆਹਲੂਵਾਲੀਆ ਨੇ, ਜੋ ਸਰਦਾਰ ਆਲਾ ਸਿੰਘ ਦਾ ਬੜਾ ਗੂੜ੍ਹਾ ਮਿੱਤਰ ਸੀ, ਇਸ ਦੀ ਹਿਮਾਇਤ ਕੀਤੀ। ਜੇ ਇਹ ਹਿਮਾਇਤ ਨਾ ਕਰਦਾ ਤਦ ਖਾਲਸਾ ਇਸ ਪੁਰ ਹਮਲਾ* ਕਰਨ ਨੂੰ ਤਿਆਰ ਸੀ।

## ਮਹਾਰਾਜੇ ਆਲਾ ਸਿੰਘ ਦਾ ਖਾਲਸਾ ਦਲ ਦੇ ਕਹੇ ਬਾਦਸ਼ਾਹ ਅਹਿਮਦ ਸ਼ਾਹ ਦੇ ਸੂਬੇ ਜੈਨ ਖ਼ਾਂ ਪੁਰ ਹਮਲਾ ਕਰਨ ਲਈ ਖਾਲਸਾ ਦਲ ਨਾਲ ਸ਼ਾਮਲ ਹੋਣਾ

ਜਦੋਂ ਖਾਲਸਾ ਦਲ ਮਹਾਰਾਜਾ ਆਲਾ ਸਿੰਘ ਪੁਰ ਨਾਰਾਜ਼ ਹੋ ਗਿਆ ਤਦ ਇਹ ਜਰੂਰੀ ਸੀ ਕਿ ਮਹਾਰਾਜਾ ਸਾਹਿਬ ਪੰਥ ਅਗੇ ਆਪਣੀ ਪੁਜ਼ੀਸ਼ਨ ਸਾਫ ਕਰਦੇ। ਖਾਲਸਾ ਪੰਥ ਦੇ ਮੁਖੀਆਂ ਨੇ ਕਹਿਆ ਕਿ ਜੇ ਆਲਾ ਸਿੰਘ ਅਹਿਮਦ ਸ਼ਾਹ ਦਾ ਬੰਦਾ ਨਹੀਂ ਤਾਂ ਖਾਲਸਾ ਦਲ ਨਾਲ ਸ਼ਾਮਲ ਹੋ ਕੇ ਬਾਦਸ਼ਾਹ ਅਹਿਮਦ ਸ਼ਾਹ ਦੇ ਕਾਇਮ ਕੀਤੇ ਹੋਏ, ਸਰਹੰਦ ਦੇ ਸੂਬੇ ਜੈਨ ਖ਼ਾਂ ਤੇ ਹਮਲਾ ਕਰੇ। ਮਹਾਰਾਜਾ ਆਲਾ ਸਿੰਘ ਨੇ ਪੰਥ ਦੇ ਮੁਖੀਆਂ ਦਾ ਇਹ ਕਹਿਣਾ ਮਨਜ਼ੂਰ ਕਰ ਲਿਆ। ਜਿਸ ਵੇਲੇ ਸੰਮਤ ੧੮੨੦ ਬਿ: ਵਿਚ

* ਵੇਖੋ ਤ੍ਵਾਰੀਖ ਰਾਜਗਾਨ ਪੰਜਾਬ, ਸਫਾ ੩੫ ।

ਖਾਲਸਾ ਦਲ ਨੇ ਗੁਰੂ ਮਾਰੀ ਸਰਹੰਦ ਤੇ ਚੜ੍ਹਾਈ ਕੀਤੀ, ਤਦ ਮਹਾਰਾਜਾ ਆਲਾ ਸਿੰਘ ਜੀ ਫੂਲ ਦੇ ਰਈਸਾਂ ਸਮੇਤ ਖਾਲਸਾ ਦਲ ਨਾਲ ਸ਼ਾਮਲ ਹੋ ਗਏ। ਖਾਲਸਾ ਦਲ ਤੇ ਫੂਲ ਕੇ ਰਈਸਾਂ ਨੂੰ ਨਾਲ ਲੈ ਕੇ ਅਚਨਚੇਤ ਸਰਹੰਦ ਦੇ ਸੂਬੇ ਜੈਨ ਖ਼ਾਂ ਪੁਰ ਹਮਲਾ ਕੀਤਾ। ਨਵਾਬ ਜੈਨ ਖ਼ਾਂ ਨੇ ਬੜੀ ਬਹਾਦਰੀ ਨਾਲ ਖਾਲਸੇ ਦਾ ਮੁਕਾਬਲਾ ਕੀਤਾ। ਕਈ ਦਿਨ ਬੜੀ ਭਾਰੀ ਲੜਾਈ ਹੋਈ। ਇਸ ਲੜਾਈ ਵਿਚ ਨਵਾਬ ਜੈਨ ਖ਼ਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋਂ ਮਾਰਿਆ ਗਿਆ। ਖਾਲਸੇ ਨੇ ਸਰਹੰਦ ਨੂੰ ਫਤਹਿ ਕਰ ਲਿਆ। ਸਰਹੰਦ ਦੇ ਫਤਹਿ ਹੋਣ ਪਿੱਛੋਂ ਮਹਾਰਾਜਾ ਆਲਾ ਸਿੰਘ ਨੇ ਖਾਲਸਾ ਦਲ ਦੀ ਬੜੀ ਟਹਿਲ ਸੇਵਾ ਕੀਤੀ, ਪੰਜ ਹਜ਼ਾਰ ਰੁਪਈਆ ਗੁਰਦੁਆਰਾ ਫਤਹਿ ਗੜ੍ਹ ਸਾਹਿਬ ਨੂੰ ਬਨਾਉਣ ਲਈ ਪੰਥ ਦੀ ਭੇਟ ਕੀਤਾ।

## ਰਾਜੇ ਆਲਾ ਸਿੰਘ ਦਾ ਸਰਹੰਦ ਤੇ ਕਬਜ਼ਾ

ਪੂਰਬੀ ਪੰਜਾਬ ਦੀ ਰਾਜਧਾਨੀ ਸਰਹੰਦ ਨੂੰ ਫਤਿਹ ਕਰਕੇ ਜਦ ਖਾਲਸੇ ਨੇ ਮੁਲਕ ਵੰਡਿਆ ਤਦ ਸਰਹੰਦ ਦਾ ਇਲਾਕਾ ਰਾਜੇ ਆਲਾ ਸਿੰਘ ਨੂੰ ਮਿਲਿਆ। ਰਾਜਾ ਆਲਾ ਸਿੰਘ ਨੇ ਸਰਹੰਦ ਤੇ ਕਬਜ਼ਾ ਕਰਕੇ ਬੜੀ ਭਾਰੀ ਖੁਸ਼ੀ ਮਨਾਈ।

## ਬਾਦਸ਼ਾਹ ਅਹਿਮਦ ਸ਼ਾਹ ਵਲੋਂ ਪੂਰਬੀ ਪੰਜਾਬ ਦੀ ਸਰਦਾਰੀ ਰਾਜਾ ਆਲਾ ਸਿੰਘ ਨੂੰ ਮਿਲਣੀ

ਜਦ ਸਿੱਖਾਂ ਨੇ ਬਾਦਸ਼ਾਹ ਅਹਿਮਦ ਸ਼ਾਹ ਦੇ ਸੂਬੇ ਨਵਾਬ ਜੈਨ ਖਾਂ ਨੂੰ ਮਾਰਕੇ ਸਰਹੰਦ ਨੂੰ ਲੁਟ ਪੁਟ ਕੇ ਬਰਬਾਦ ਕਰਿ ਦਿਤਾ ਗਿਆ ਤਦ ਦੂਜੇ ਸਾਲ ਬਾਦਸ਼ਾਹ ਅਹਿਮਦ ਸ਼ਾਹ ਨੇ ਫੇਰ ਪੰਜਾਬ ਤੇ ਹਮਲਾ ਕੀਤਾ। ਇਸਨੇ ਪੰਜਾਬ ਵਿੱਚ ਪਹੁੰਚਕੇ, ਸਮੇ ਦੀ ਹਾਲਤ ਨੂੰ ਮੁੱਖ ਰਖਕੇ, ਸਰਹੰਦ ਵਲ ਕੋਈ ਜ਼ਿਆਦਾ ਧਿਆਨ ਨਾ ਦਿਤਾ। ਰਾਜਾ ਆਲਾ ਸਿੰਘ ਨੂੰ ਬੜੀ ਚੰਗੀ ਤਰ੍ਹਾਂ ਮਿਲਿਆ। ਤਿੰਨ ਲੱਖ ਰੁਪਈਆ ਸਾਲਾਨਾ ਖਿਰਾਜ ਲੈਣਾ ਮੁੱਕਰਰ ਕਰਕੇ ਇਸ ਮੁਲਕ ਦੀ ਸਰਦਾਰੀ ਆਲਾ ਸਿੰਘ ਨੂੰ ਦਿੱਤੀ।

## ਰਾਜਾ ਆਲਾ ਸਿੰਘ ਦਾ ਮਹਾਰਾਜਾ ਹੋਣ ਦਾ ਐਲਾਨ ਅਤੇ ਪਟਿਆਲੇ ਨੂੰ ਰਾਜਧਾਨੀ ਕਾਇਮ ਕਰਨੀ

ਹੁਣ ਰਾਜਾ ਆਲਾ ਸਿੰਘ ਨੇ ਪੂਰੀ ਤਰ੍ਹਾਂ ਪੂਰਬੀ ਪੰਜਾਬ ਦੀ ਸਰਦਾਰੀ ਪਰਾਪਤ ਕਰਕੇ, ਮਹਾਰਾਜਾ ਹੋਣ ਦਾ ਐਲਾਨ ਕਰਕੇ, ਆਪਣੇ ਨਾਮ ਦਾ

ਸਿੱਕਾ ਚਲਾਇਆ। ਪਟਿਆਲੇ ਵਿਖੇ ਚੰਗਾ ਮਜ਼ਬੂਤ ਕਿਲ੍ਹਾ ਬਣਵਾਕੇ ਇਸ ਜਗ੍ਹਾ ਆਪਣੀ ਰਾਜਧਾਨੀ ਸਥਾਪਨ ਕੀਤੀ

## ਮਹਾਰਾਜਾ ਆਲਾ ਸਿੰਘ ਨੇ ਕਾਲ ਵਸ ਹੋਣਾ

ਮਹਾਰਾਜਾ ਆਲਾ ਸਿੰਘ ਜੋ ਪੂਰਬੀ ਪੰਜਾਬ ਵਿਚ ਸਿੱਖਾਂ ਦੀ ਸਭਿ ਤੋਂ ਵੱਡੀ ਰਿਆਸਤ ਪਟਿਆਲਾ ਕਾਇਮ ਕਰਕੇ ਸੰਮਤ ੧੮੨੨ ਬਿਕਰਮੀ ਵਿਚ ਕਾਲ ਵੱਸ ਹੋ ਗਏ।

## ਮਹਾਰਾਜਾ ਆਲਾ ਸਿੰਘ ਜੀ ਦੇ ਜੀਵਨਪੁਰ ਨਜ਼ਰ

ਮਹਾਰਾਜਾ ਆਲਾ ਸਿੰਘ ਜੀ ਮਾਲਵੇ ਦੀ ਸਭ ਤੋਂ ਵੱਡੀ ਹਸਤੀ ਹੋਏ ਹਨ ਇਸੇ ਵਾਸਤੇ ਇਨ੍ਹਾਂ ਨੂੰ 'ਸ਼ੇਰਿ ਮਲਵਈ' ਕਹਿਆ ਜਾਂਦਾ ਹੈ। ਆਪ ਦਾ ਜੀਵਨ ਬਹੁਤ ਉਚਾ ਸੁਚਾ ਸੀ। ਆਪ ਜਮਹੂਰੀਅਤ ਪਸੰਦ ਖਾਲਸਾ ਪੰਥ ਦੇ ਮੁਖੀਏ ਸਨ। ਆਪ ਇਕ ਵੱਡੇ ਮਹਾਰਾਜਾ ਹੁੰਦੇ ਹੋਏ ਸਿੱਖ ਧਰਮ ਦੀ ਰਹੁਰੀਤ ਦੇ ਪੱਕੇ ਧਾਰਨੀ ਸਨ। ਆਪ ਹਮੇਸ਼ਾਂ ਸਿੱਧਾ ਸਾਦਾ ਲਿਬਾਸ ਪਹਿਨਦੇ ਸਨ। ਬਹੁਤਾ ਚਿਰ ਗਿਲਤੀ ਮਾਰਕੇ ਰਖਦੇ ਸਨ। ਆਪਨੇ ਗਰੀਬ ਮਜ਼ਲੂਮ ਹਿੰਦੂਆਂ ਨੂੰ ਮੁਸਲਮਾਨ ਹਾਕਮਾਂ ਦੇ ਜ਼ੁਲਮ ਤੋਂ ਬਚਾਉਣ ਲਈ ਕਈ ਲੜਾਈਆਂ ਲੜੀਆਂ ਸਨ। ਪੂਰਬੀ ਪੰਜਾਕ ਦੇ ਜਿਸ ਹਿੱਸੇ ਵਿਚ ਆਪ ਨੇ ਪਟਿਆਲਾ ਸਿਖ ਰਿਆਸਤ ਕਾਇਮ ਕੀਤੀ ਸੀ, ਇਸ ਜਗ੍ਹਾ ਇਹ ਰਿਆਸਤ ਕਾਇਮ ਹੋਣ ਤੋਂ ਪਹਿਲਾਂ ਥਾਂ ਪੁਰ ਥਾਂ ਮੁਸਲਮਾਨ ਰਈਸ ਛਾਏ ਹੋਏ ਸਨ। ਜੇ ਕਰ ਮਹਾਰਾਜਾ ਆਲਾ ਸਿੰਘ ਜੀ ਇਨ੍ਹਾਂ ਮੁਸਲਮਾਨ ਰਈਸਾਂ ਦਾ ਜ਼ੋਰ ਨਾ ਤੋੜਦੇ ਤਾਂ ਮੁਮਕਨ ਸੀ ਕੇ ਇਸ ਇਲਾਕੇ ਵਿੱਚ ਮੁਸਲਮਾਨਾਂ ਦੀ ਗਿਣਤੀ ਜ਼ਿਆਦਾ ਹੋ ਜਾਂਦੀ ਤ ਇਹ ਸਾਰਾ ਪੂਰਬੀ ਪੰਜਾਬ ਦਾ ਹਿਸਾ ਪਾਕਿਸਤਾਨ ਵਿੱਚ ਚਲਿਆ ਜਾਂਦਾ।

ਆਪ ਸੁਲ੍ਹਾ ਕੁਲ ਭੀ ਮਸ਼ਹੂਰ ਸਨ। ਆਪ ਨੇ ਰਿਆਸਤ ਬੀਕਾਨੇਰ ਤੇ ਰਿਆਸਤ ਜੈਸਲਮੇਰ ਦੀ ਸੁਲ੍ਹਾ ਕਰਵਾਈ ਸੀ। ਇਸ ਤੋਂ ਬਿਨਾ ਮਲਵਈ ਬੈਰਾੜਾਂ ਦੀ ਤੇ ਚੱਕਰਵਰਤੀ ਮਝੈਲ ਸਿੰਘਾਂ ਦੀ ਜਦ ਉਹ ਮੁਕਤਸਰ ਦੇ ਇਲਾਕੇ ਵਿਚ ਆਪਸ ਵਿਚ ਲੜ ਭਿੜਕੇ ਖਾਲਸਾ ਪੰਥ ਨੂੰ ਨੁਕਸਾਨ ਪਹੁੰਚਾ ਰਹੇ ਸਨ, ਸੁਲ੍ਹਾ ਕਰਵਾਈ ਸੀ। ਆਪ ਕੋਝੀ ਫਿਰਕਾ ਪਰਸਤੀ ਤੋਂ ਭੀ ਉਚੇ ਸਨ। ਆਪਦਾ ਕਈ ਸ਼ਰੀਫ ਮੁਸਲਮਾਨਾਂ ਨਾਲ ਮੇਲ ਜੋਲ ਸੀ। ਮੁਸਲਮਾਨ ਲੱਖਣਾ ਡੋਗਰ ਆਪ ਦੀ ਸੈਨਾਂ ਦਾ ਸੈਨਾ ਪਤੀ ਸੀ। ਆਪ ਨੂੰ

ਗਰੀਬ ਕਿਰਤੀ ਕਿਸਾਨਾਂ ਨਾਲ ਬਹੁਤ ਜ਼ਿਆਦਾ ਪਿਆਰ ਸੀ। ਆਪ ਨੇ ਬਰਨਾਲੇ ਦੇ ਇਰਦ ਗਿਰਦ ਬਹੁਤ ਸਾਰੀ ਜ਼ਮੀਨ ਵਿਚੋਂ ਜੰਗਲ ਕਟਵਾ ਕੇ ਇਸ ਨੂੰ ਖੇਤੀਬਾੜੀ ਕਰਨ ਦੇ ਕਾਬਲ ਬਣਾਇਆ ਸੀ। ਆਪ ਨੇ ਜਨਤਾ ਦੇ ਫਾਇਦੇ ਵਾਸਤੇ ਜੰਗਲ ਦੇ ਇਲਾਕੇ ਵਿਚ (ਜ਼ਿਥੇ ਪਾਣੀ ਖੁਣੋ ਬਹੁਤ ਤੰਗੀ ਸੀ) ਸਾਰੇ ਖੂਹ ਲਵਾਏ ਸਨ। ਗਰੀਬ ਲੋਕਾਂ ਨੂੰ ਭੁਖ ਦੇ ਦੁਖੋਂ ਬਚਾਉਣ ਲਈ ਇਕ ਬੜਾ ਭਾਰੀ ਲੰਗਰ ਜਾਰੀ ਕਰ ਰਖਿਆ ਸੀ। ਆਪ ਦੀ ਮਹਾਰਾਣੀ ਫੱਤੋ ਜੀ ਖੁਦ ਲੰਗਰ ਵਿੱਚ ਸੇਵਾ ਕਰਦੇ ਸਨ। ਗੱਲ ਕੀ ਆਪਦਾ ਜੀਵਨ ਸਾਰੇ ਗੁਣਾਂ ਨਾਲ ਭਰਪੂਰ ਸੀ।

## ਮਹਾਰਾਜਾ ਆਲਾ ਸਿੰਘ ਜੀ ਦੀ ਕਵਿਤਾ ਵਿਚ ਤਾਰੀਫ

ਕੌਮ ਦੇ ਸਤਾਰੇ, ਫੂਲ ਬੰਸ ਦੇ ਦੁਲਾਰੇ, ਸਿੱਖ ਧਰਮ ਦੇ ਪਿਆਰੇ ਸਰਕਾਰ ਸਾਡੇ ਆਲੀ ਸਨ। ਰਾਜ ਰਿਖੀ, ਬ੍ਰਹਮ ਗਿਆਨੀ, ਸਿੱਖ ਦੇ ਨਮੂਨੇ ਪੂਰੇ ਵਡੀ ਸਿਖ ਰਿਆਸਤ ਦੇ ਪਹਿਲੇ ਇਹ ਵਾਲੀ ਸਨ। ਕਿਰਤੀ ਕਿਸਾਨ, ਜਟ ਕੌਮ ਦੇ ਪਰਧਾਨ, ਸੋਹਣੇ ਮਾਲਵੇ ਦੇ ਜੁਆਨ ਇਕ ਸੂਰਤ ਨਿਰਾਲੀ ਸਨ। ਮਹਾਰਾਜਾ ਆਲਾ ਸਿੰਘ ਦੀ ਫੋਟੋ ਪਈ ਦਸਦੀ ਹੈ ਪਕੇ ਸਿੰਘ ਇਹ ਅਕਾਲੀ ਸਨ। ਸਿੱਧੀ ਦਸਤਾਰ ਵਾਲੇ ਸਿੱਖੀ ਦੇ ਪਿਆਰ ਵਾਲੇ ਗਾਤਰੇ ਕਟਾਰ ਵਾਲੇ ਮਾਲਵੇ ਦੇ ਮਾਲੀ ਸਨ। ਪੱਕੇ ਕੌਮ ਪ੍ਰਸਤ, ਰਈਸ ਜ਼ਬਰਦਸਤ ਸਿਖੀ ਵਿਚ ਮਸਤ ਕਿਸੇ ਗੁਣੋਂ ਨਹੀਂ ਖਾਲੀ ਸਨ। ਯਾਦੋ ਮਹਾਰਾਜ, ਸਿੱਧੂ ਕੌਮ ਦੇ ਸਿਰਤਾਜ, ਸ਼ੇਰਿ ਮਲਵੀ ਇਕ ਹਸਤੀ ਨਿਰਾਲੀ ਸਨ।

## ਮਹਾਰਾਜਾ ਆਲਾ ਸਿੰਘ ਦੀ ਔਲਾਦ

ਮਹਾਰਾਜਾ ਆਲਾ ਸਿੰਘ ਦੇ ਸ੍ਰੀ ਮਤੀ ਮਹਾਰਾਣੀ ਫੱਤੋ ਜੀ ਦੇ ਉਦਰ ਤੋਂ ਤਿੰਨ ਪੁਤ ਸਨ :-ਸਰਦੂਲ ਸਿੰਘ ਜੀ–ਇਨ੍ਹਾਂ ਦੇ ਮਹਾਰਾਜਾ ਅਮਰ ਸਿੰਘ ਤੇ ਕੌਰ ਹਿੰਮਤ ਸਿੰਘ ਦੋ ਲੜਕੇ ਸਨ। ਕੌਰ ਭੋਮੀਆਂ ਸਿੰਘ—ਇਨ੍ਹਾਂ ਦੀ ਸਪੁਤਰੀ ਬੀਬੀ ਰਾਜਿੰਦਰ ਕੌਰ ਸੀ। ਇਹ ਫਗਵਾੜੇ ਵਿਆਹੇ ਹੋਏ ਸਨ। ਇਨ੍ਹਾਂ ਨੇ ਯੁਧ ਜੰਗਾਂ ਵਿਚ ਰਿਆਸਤ ਪਟਿਆਲੇ ਨੂੰ ਬੜੀ ਭਾਰੀ ਮਦਦ ਦਿਤੀ ਸੀ। ਕੌਰ ਲਾਲ ਸਿੰਘ ਜੀ—ਇਹ ਬੜੇ ਸੂਰਬੀਰ ਜੋਧੇ ਸਨ। ਇਹ ਨੌਜਵਾਨ ਉਮਰ ਵਿਚ ਕਾਲ ਵਸ ਹੋ ਗਏ ਸਨ। ਇਕ ਸਪੁਤਰੀ ਸ੍ਰੀ ਮਤੀ ਬੀਬੀ ਪਰਧਾਨ ਕੌਰ ਸਨ। ਮਹਾਰਾਜੇ ਨੇ ਇਹਨਾਂ ਨੂੰ ਗੁਜ਼ਾਰੇ ਵਾਸਤੇ

ਕਈ ਹਜ਼ਾਰ ਦੀ ਜਾਗੀਰ ਦੇ ਛਡੀ ਸੀ। ਇਹ ਰਵਦਾਸ ਸਰਦਾਰਾਂ ਦੇ ਵਿਆਹੇ ਹੋਏ ਸਨ। ਇਹ ਛੋਟੀ ਉਮਰ ਵਿਚ ਹੀ ਵਿਧਵਾ ਹੋ ਗਏ ਸਨ। ਇਹ ਬੜੇ ਪੁੰਨਦਾਨ ਕਰਨ ਵਾਲੇ ਧਰਮਾਤਮਾ ਸਨ। ਇਨ੍ਹਾਂ ਦੇ ਪੁੰਨਦਾਨ ਦੀ ਯਾਦਗਾਰ ਬਰਨਾਲੇ ਦਾ ਮਸ਼ਹੂਰ ਗਾਂਧਾ ਸਿੰਘ ਦਾ ਡੇਰਾ ਹੈ।

## ਮਹਾਰਾਜਾ ਅਮਰ ਸਿੰਘ ਦਾ ਹਾਲ

ਮਹਾਰਾਜਾ ਅਮਰ ਸਿੰਘ ਟਿੱਕੇ ਸਰਦੂਲ ਸਿੰਘ ਦੇ ਘਰ ਮਾਈ ਹੁਕਮਾਂ ਦੇ ਉਦਰ ਤੋਂ ਸੰਮਤ ੧੮੦੯ ਨੂੰ ਬਰਨਾਲੇ ਵਿਖੇ ਪੈਦਾ ਹੋਏ ਸਨ। ਜਦ ਸੰਮਤ ੧੮੨੨ ਬਿਕਰਮੀ ਵਿਚ ਮਹਾਰਾਜਾ ਆਲਾ ਸਿੰਘ ਜੀ ਕਾਲਬੱਸ ਹੋ ਗਏ ਤਦ ਹਿੰਮਤ ਸਿੰਘ ਤੇ ਅਮਰ ਸਿੰਘ ਦੋਨੋ ਭਾਈ ਗੱਦੀ ਤੇ ਬੈਠਣ ਲਈ ਖੜੇ ਹੋਏ। ਮਹਾਰਾਣੀ ਫਤਹਿ ਕੌਰ ਨੇ, ਜਿਸ ਦਾ ਰੋਅਬ ਦਾਅਬ ਮਹਾਰਾਜਾ ਆਲਾ ਸਿੰਘ ਜੈਸਾ ਸੀ, ਬਰਨਾਲੇ ਤੋਂ ਆਕੇ ਅਮਰ ਸਿੰਘ ਨੂੰ ਗੱਦੀ ਤੇ ਬਹਾ ਦਿੱਤਾ। ਕੌਰ ਹਿੰਮਤ ਸਿੰਘ ਨੇ ਬੱਡਾ ਹੋਣ ਦੀ ਹੈਸੀਅਤ ਵਿਚ ਗੱਦੀ ਪਰਾਪਤ ਕਰਨ ਵਾਸਤੇ ਬਗ਼ਾਵਤ ਕਰ ਦਿੱਤੀ। ਇਸ ਨੇ ਰਿਆਸਤ ਪਟਿਆਲਾ ਦੀ ਰਾਜਧਾਨੀ ਪਟਿਆਲਾ ਤੇ ਕਬਜ਼ਾ ਕਰ ਲਿਆ। ਮਹਾਰਾਜਾ ਅਮਰ ਸਿੰਘ ਨੇ ਨਾਭਾ ਜੀਂਦ ਤੇ ਕੈਂਥਲ ਦੀ ਮਦਦ ਲੈਕੇ ਰਾਜਧਾਨੀ ਛਡਾਉਣ ਲਈ, ਕੌਰ ਹਿੰਮਤ ਸਿੰਘ ਤੇ ਹਮਲਾ ਕੀਤਾ। ਕੌਰ ਸਾਹਿਬ ਨੇ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ। ਮਹਾਰਾਜਾ ਅਮਰ ਸਿੰਘ ਦੀਆਂ ਫੌਜਾਂ ਕਈ ਮਹੀਨੇ ਲੜਦੀਆਂ ਰਹੀਆਂ, ਪਰ ਫਤਹਿ ਨਾ ਲੈ ਸਕੀਆ। ਆਖਰ ਮਾਈ ਸਾਹਿਬ ਫਤਹਿ ਕੌਰ ਨੇ ਰਿਆਸਤ ਨੂੰ ਬਰਬਾਦੀ ਤੋਂ ਬਚਾਉਣ ਲਈ ਇਲਾਕਾ ਭਵਾਨੀਗੜ੍ਹ ਕੌਰ ਹਿੰਮਤ ਸਿਘ ਨੂੰ ਦਿਵਾ ਕੇ ਸੁਲਾਹ ਕਰਵਾ ਦਿਤੀ।

## ਮਹਾਰਾਜਾ ਅਮਰ ਸਿੰਘ ਦਾ ਖਾਲਸਾ ਦਲ ਨਾਲ ਮੇਲ ਜੋਲ ਸਰਦਾਰ ਜਸਾ ਸਿੰਘ ਤੋਂ ਅੰਮ੍ਰਿਤ ਛਕਣਾ

ਸੰਮਤ ੧੮੨੩ ਬਿਕ੍ਰਮੀ ਵਿਖੇ ਖਾਲਸਾ ਦਲ ਦੇ ਸਿੰਘਾਂ ਨੇ ਇਸ ਗਲੋਂ ਨਾਰਾਜ਼ ਹੋ ਕੇ ਮਹਾਰਾਜਾ ਅਮਰ ਸਿੰਘ ਨੇ ਗੱਦੀ ਤੇ ਬੈਠਣ ਸਮੇਂ ਦਲ ਨੂੰ ਕਿਉਂ ਨਹੀ ਸੱਦਿਆ ? ਮਹਾਰਾਜਾ ਆਲਾ ਸਿੰਘ ਜਿਹੀ ਖਾਲਸੇ ਦੀ ਸੇਵਾ ਕਿਉਂ ਨਹੀਂ ਕੀਤੀ ? ਆਦਿ ਆਖ ਕੇ ਪਟਿਆਲੇ ਦੇ ਇਲਾਕੇ ਵਿਚ ਲੁਟ ਮਾਰ ਮਚਾ ਦਿਤੀ। ਮਹਾਰਾਜਾ ਅਮਰ ਸਿੰਘ ਨੇ ਖਾਲਸਾ ਦਲ ਨੂੰ ਕੁਝ

ਭੇਟ ਦੇਕੇ ਖਾਲਸਾ ਦਲ ਨਾਲ ਮੇਲ ਜੋਲ ਕੀਤਾ। ਸੰਮਤ ੧੮੨੪ ਬਿ: ਵਿਚ ਮਹਾਰਾਜਾ ਅਮਰ ਸਿੰਘ ਨੇ ਸਰਦਾਰ ਜੱਸਾ ਸਿੰਘ ਤੋਂ ਅੰਮ੍ਰਿਤ ਛਕਿਆ।

## ਪ੍ਰਗਣਾ ਪਾਇਲ ਅਤੇ ਈਸੜੂ ਪਰ ਕਬਜ਼ਾ

ਸੰ: ੧੮੨੪ ਬਿ: ਵਿੱਚ ਮਹਾਰਾਜਾ ਅਮਰ ਸਿੰਘ ਨੇ ਸਰਦਾਰ ਜੱਸਾ ਸਿੰਘ ਆਲੂਵਾਲੀਏ ਦੀ ਪਰੇਰਨਾ ਨਾਲ ਪ੍ਰਗਣਾ ਪਾਇਲ ਤੇ ਈਸੜੂ ਪੁਰ (ਜੋ ਮਲੇਰਕੋਟਲੇ ਵਾਲੇ ਪਠਾਣਾਂ ਦੇ ਇਲਾਕੇ ਵਿਚ ਸਨ) ਕਬਜ਼ਾ ਕੀਤਾ। ਪਾਇਲ ਆਪਣੇ ਪਾਸ ਰਖੀ ਤੇ ਪ੍ਰਗਣਾ ਈਸੜੂ ਸਰਦਾਰ ਜੱਸਾ ਸਿੰਘ ਨੂੰ ਦੇ ਦਿੱਤਾ।

## ਅਹਿਮਦਸ਼ਾਹ ਦੁੱਰਾਨੀ ਦਾ ਭਿਆਨਕ ਹਮਲਾ* –

ਸੰ: ੧੮੨੪ ਬਿ: ਵਿਚ ਅਹਿਮਦ ਸ਼ਾਹ ਦੁੱਰਾਨੀ ਨੇ, ਇਕ ਲਖ ਗਿਲਜ਼ੀਆਂ ਨੂੰ ਨਾਲ ਲੈ ਕੇ ਹਿੰਦੁਸਤਾਨ ਤੇ ਬੜਾ ਭਾਰੀ ਹਮਲਾ ਕੀਤਾ। ਗਿਲਜ਼ਈਆਂ ਨੇ ਪੰਜਾਬ ਵਿਚ ਦਾਖਲ ਹੁੰਦੇ ਸਾਰ ਕਤਲਾਮ ਕਰਨੀ ਸ਼ੁਰੂ ਕਰ ਦਿਤੀ। ਇਸ ਕਤਲਾਮ ਨੂੰ ਸੁਣ ਕੇ ਕੁਲ ਦੇਸੀ ਰਾਈਸ ਆਪਣੀਆਂ ਰਾਜ-ਧਾਨੀਆਂ ਨੂੰ ਛਡ ਕੇ ਜੰਗਲੀਂ ਪਹਾੜੀ ਜਾ ਵੜੇ। ਆਮ ਲੋਕ ਆਪਣੇ ਘਰਾਂ ਦੀਆਂ ਚੀਜ਼ਾਂ ਨੂੰ ਖੂਹਾਂ ਤੇ ਟੋਬਿਆਂ ਵਿਚ ਸਿੱਟ ਕੇ ਆਪਣੀਆਂ ਜਾਨਾਂ ਬਚਾਉਣ ਲਈ ਵਹੀਰਾਂ ਘੱਤ ਤੁਰੇ। ਲੋਕਾਂ ਨੇ ਆਪਣੀਆਂ ਜਾਨਾਂ ਬਚਾਉਣ ਲਈ ਬਹੁਤ ਉਪਾਅ ਕੀਤੇ ਪਰ ਗਿਲਜ਼ਈ ਜਮਦੂਤਾਂ ਦੇ ਦਲ ਨੇ ਕਿਸੇ ਦੀ ਕੋਈ ਪੇਸ਼ ਨਾ ਜਾਣ ਦਿਤੀ। ਹਰ ਰੋਜ਼ ਹਜ਼ਾਰਾਂ ਇਸਤਰੀਆਂ ਮਰਦ ਕਤਲਾਮ ਹੋਣ ਲੱਗੇ। ਮਥਰਾ ਦੇ ਇਰਦ ਗਿਰਦ ਪਹੁੰਚ ਕੇ ਜ਼ਾਲਮਾਂ ਨੇ ਹੁਕਮ ਦਿਤਾ ਕਿ ਤਮਾਮ ਖੂਬਸੂਰਤ ਲੜਕੇ ਲੜਕੀਆਂ ਨੂੰ ਲੌਂਡੇ ਲੌਂਡੀਆਂ (ਨੌਕਰ ਨੌਕਰਾਣੀਆਂ) ਬਨਾਉਣ ਵਾਸਤੇ, ਛਕੜਿਆਂ ਵਿਚ ਪਾ ਲਓ। ਇਸ ਹੁਕਮ ਅਨੁਸਾਰ ਆਦਮ ਖਾਣੇ ਗਿਲਜ਼ੀਆਂ ਨੇ ਖ਼ੂਬਸੂਰਤ ਹਿੰਦੂ ਲੜਕੇ ਲੜਕੀਆਂ ਨੂੰ ਚੁਣ ੨ ਕਰ ਛਕੜੇ ਭਰ ਲਏ। ਅਹਿਮਦ ਸ਼ਾਹ ਇਸ ਜ਼ੁਲਮ ਦਾ ਝੱਖੜ ਝੁਲਾਉਂਦਾ ਹੋਇਆ ਵਾਪਸ ਸਰਹੰਦ ਆ ਪਹੁੰਚਿਆ।

*ਅਹਿਮਦ ਸ਼ਾਹ ਦੁੱਰਾਨੀ ਦੇ ਇਸ ਹਮਲੇ ਦਾ ਹਾਲ ਲਿਖਣ ਵੇਲੇ ਗਰਿਫ਼ਨ ਸਾਹਿਬ ਨੇ ਗ਼ਲਤੀ ਖਾਧੀ ਹੈ। ਇਨ੍ਹਾਂ ਨੇ ਲਿਖਿਆ ਹੈ ਕਿ ਅਹਿਮਦ ਸ਼ਾਹ ਲੁਧਿਆਣੇ ਅੱਗੇ ਨਹੀਂ ਵਧਿਆ ਫੇਰ ਲਿਖਦੇ ਹਨ। ਗਿਰਫਤਾਰ ਕੀਏ-ਥੇ ਵੇਖੋ ਤ੍ਵਾਰੀਖ ਰਾਜਗਾਨ ਪੰਜਾਬ, ਸਫਾ ੪੨।

## ਮਹਾਰਾਜਾ ਅਮਰ ਸਿੰਘ ਨੇ ਕਈ ਮਜ਼ਲੂਮ ਹਿੰਦੂ ਛੁਡਵਾ ਕੇ ਬੰਦੀਛੋੜ ਅਖਵਾਉਣਾ

ਜਦ ਬਾਦਸ਼ਾਹ ਅਹਿਮਦ ਸ਼ਾਹ ਹਿੰਦੁਸਤਾਨ ਵਿਚ ਲੁਟ ਮਾਰ ਕਰ ਕੇ ਪੰਦਰਾਂ ਹਜ਼ਾਰ ਮਜਲੂਮ ਹਿੰਦੂ ਕੈਦੀਆਂ ਨੂੰ ਨਾਲ ਲੈ ਕੇ, ਮੁੜ ਪੰਜਾਬ ਵਿਚ ਆਇਆ, ਤਦ ਮਹਾਰਾਜਾ ਅਮਰ ਸਿੰਘ ਨੇ ਬਹਾਣੇ ਪਿੰਡ ਦੇ ਕੋਲ ਜਾ ਕੇ, ਛੇ ਲਖ ਰੁਪਿਆ ਖਿਰਾਜ ਦਾ ਬਾਦਸ਼ਾਹ ਦੇ ਪੇਸ਼ ਜਾ ਕੀਤਾ। ਬਾਦਸ਼ਾਹ ਖਿਰਾਜ ਲੈ ਕੇ ਬੜਾ ਖੁਸ਼ ਹੋਇਆ,ਇਸ ਨੇ ਇਕ ਕੀਮਤੀ ਤੋਹਫਿਆਂ ਦੀ ਖਿੱਲਤ, ਇਕ ਕਮਾਨ ਤੇ ਨਗਾਰਾ (ਜੋ ਖੁਦ ਮੁਖਤਿਆਰ ਰਈਸਾਂ ਦੀ ਨਿਸ਼ਾਨੀ ਹੁੰਦਾ ਹੈ) ਮਹਾਰਾਜਾ ਅਮਰ ਸਿੰਘ ਨੂੰ ਦਿਤੇ ਰਾਜਗਾਨ ਬਹਾਦਰ ਦਾ ਖ਼ਿਤਾਬ ਵਧਾ ਦਿਤਾ। ਮਹਾਰਾਜਾ ਅਮਰ ਸਿੰਘ ਨੇ ਬਾਦਸ਼ਾਹ ਅਹਿਮਦ ਸ਼ਾਹ ਦੁੱਰਾਨੀ ਤੋਂ ਇੱਜ਼ਤ ਤੇ ਮੁਰਾਤਬਾ ਹਾਸਲ ਕਰ ਕੇ ਇਕ ਲਖ ਰੁਪਈਆ ਹੋਰ ਬਾਦਸ਼ਾਹ ਅਹਿਮਦ ਸ਼ਾਹ ਦੀ ਨਜ਼ਰ ਕਰ ਕੇ, ਪੰਦਰਾਂ ਹਜ਼ਾਰ ਮਜ਼ਲੂਮ ਹਿੰਦੂ ਕੈਦੀਆਂ ਨੂੰ ਛੁਡਵਾਉਣ ਲਈ ਬੇਨਤੀ ਕੀਤੀ। ਅਹਿਮਦ ਸ਼ਾਹ ਨੇ ਮਹਾਰਾਜੇ ਅਮਰ ਸਿੰਘ ਦੀ ਦਰਖਾਸਤ ਮਨਜ਼ੂਰ ਕਰ ਕਰਕੇ ਪੰਦਰਾਂ ਹਜ਼ਾਰ ਕੈਦੀਆਂ ਨੂੰ ਛੱਡ ਦਿਤਾ। ਮਹਾਰਾਜੇ ਅਮਹ ਸਿੰਘ ਨੇ ਆਪਣੇ ਕੋਲੋਂ ਹੋਰ ਖਰਚ ਕਰ ਕੇ ਕੁਲ ਕੈਦੀਆਂ ਉਹਨਾਂ ਦੇ ਘਰੋ ਘਰੀ ਪਹੁੰਚਾ ਦਿਤਾ। ਮਹਾਰਾਜੇ ਦਾ ਇਹ ਪਰਉਪਕਾਰ ਵੇਖ ਕੇ ਆਮ ਲੋਕ ਇਹਨਾਂ ਨੂੰ ਬੰਦੀਛੋੜ ਕਹਿਣ ਲੱਗ ਪਏ।

## ਈਰਖਾ ਤੇ ਹੰਕਾਰ, ਮਝੈਲ ਸਿੰਘਾਂ ਨਾਲ ਲੜਾਈ ਹੋਕੇ ਸੁਲ੍ਹਾ ਹੋਣੀ

ਹੁਣ ਜਦਿ ਮਹਾਰਾਜਾ ਅਮਰ ਸਿੰਘ ਨੂੰ ਇਧਰ ਬਾਦਸ਼ਾਹ ਅਹਿਮਦ ਸ਼ਾਹ ਵਲੋਂ ਖਿਤਾਬ ਵਧ ਗਿਆ, ਓਧਰ ਦੇਸ ਵਲੋਂ ਬੰਦੀ ਛੋਡ ਦੀ ਉਪਾਧੀ ਪਰਾਪਤ ਹੋ ਗਈ, ਤਦਿ ਦੂਜੇ ਸਾਰੇ ਸਿਖ ਸਰਦਾਰ ਇਸਨੂੰ ਈਰਖਾ ਨਾਲ ਵੇਖਣ ਲੱਗ ਪਏ। ਮਹਾਰਾਜਾ ਭੀ ਹੰਕਾਰ ਦੀ ਗੱਡੀ ਤੇ ਸਵਾਰ ਹੋ ਕੇ ਦੂਜੇ ਸਿਖ ਰਈਸਾਂ ਨੂੰ ਤੁਛ ਸਮਝਣ ਲਗ ਪਿਆ। ਇਸ ਤਰ੍ਹਾਂ ਮੱਤਭੇਦ ਹੋਣ ਕਰਕੇ ਅਮਰ ਸਿੰਘ ਦੀ ਮਝੈਲ ਸਰਦਾਰਾਂ ਨਾਲ ਵਿਗੜ ਗਈ। ਮਹਾਰਾਜੇ ਨੇ ਮਝੈਲ ਸਰਦਾਰਾਂ ਦੇ ਕਈ ਪਿੰਡ ਰੋਕ ਲਏ। ਮਝੈਲ ਸਿੰਘਾਂ ਸਰਦਾਰਾਂ ਨੇ ਮਹਾਰਾਜੇ ਦੇ ਇਲਾਕੇ ਵਿਚ ਲੁੱਟ ਆਣ ਮਚਾਈ। ਆਪਸ ਵਿਚ ਕਈ ਲੜਾਈਆਂ ਹੋਈਆਂ। ਆਖਰ ਸਰਦਾਰ ਜੱਸਾ ਸਿੰਘ ਨੇ ਮਝੈਲਾਂ ਦੇ ਮੁਖੀ ਸਰਦਾਰ ਬਘੇਲ ਸਿੰਘ ਤੇ ਮਹਾਰਾਜਾ ਅਮਰ ਸਿੰਘ ਦੀ ਸੁਲ੍ਹਾ ਕਰਵਾ ਦਿਤੀ।

## ਤੱਲਕਾ ਅਮਰਗੜ੍ਹ ਲੇਕੇ ਮਲੇਰਕੋਟਲੇ ਦੇ ਪਠਾਣਾਂ ਨਾਲ ਮਿਲਾਪ

ਸੰਮਤ ੧੮੨੭ ਬਿਕਰਮੀ ਵਿਚ ਕੌਰ ਹਿੰਮਤ ਸਿੰਘ ਨੇ ਮਹਾਰਾਜਾ ਅਮਰ ਸਿੰਘ ਦੀ ਆਗਿਆ ਨਾਲ ਮਲੇਰਕੋਟਲੇ ਵਾਲੇ ਪਠਾਣਾਂ ਤੇ ਹਮਲਾ ਕਰਕੇ ਇਨ੍ਹਾਂ ਦਾ ਤਕੜਾ ਨੁਕਸਾਨ ਕੀਤਾ । ਨਵਾਬ ਮਲੇਰ ਕੋਟਲਾ ਨੇ ਸੁਲ੍ਹਾ ਲਈ ਕਿਹਾ । ਮਹਾਰਾਜਾ ਅਮਰ ਸਿੰਘ ਨੇ ਤੱਲਕਾ ਅਮਰ ਗੜ੍ਹ ਲੈ ਕੇ ਮਲੇਰ ਕੋਟਲੇ ਵਾਲੇ ਪਠਾਣਾਂ ਨਾਲ ਮੇਲ ਮਿਲਾਪ ਕਰਿ ਲਿਆ ।

## ਪੰਜੋਰ ਤੇ ਕਬਜ਼ਾ ਕਰਨਾ

ਸੰਮਤ ੧੮੨੯ ਬਿ: ਵਿਚ ਮਹਾਰਾਜਾ ਅਮਰ ਸਿੰਘ ਨੇ ਨਾਹਣ ਵਾਲੇ ਕੀਰਤ ਪਰਕਾਸ਼ ਦੇ ਕਹੇ (ਜਿਸਦਾ ਪ੍ਰਗਣਾ ਪੰਜੋਰ ਗਰੀਬ ਦਾਸ ਮਨੀ ਮਾਜਰੇ ਵਾਲੇ ਨੇ ਰੋਕ ਲਿਆ ਸੀ) ਗਰੀਬ ਦਾਸ ਮਨੀ ਮਾਜਰੇ ਵਾਲੇ ਤੇ ਹਮਲਾ ਕੀਤਾ । ਡੇਢ ਮਹੀਨਾ ਲੜਾਈ ਹੋਈ । ਆਖਰ ਮਹਾਰਾਜਾ ਅਮਰ ਸਿੰਘ ਨੇ ਪੰਜੋਰ, ਰਈਸ ਮਨੀ ਮਾਜਰੇ ਪਾਸੋਂ ਛੱਡਵਾਕੇ, ਇਸ ਪੁਰ ਕਬਜ਼ਾ ਕੀਤਾ । ਨਾਹਣ ਵਾਲੇ ਰਾਜੇ ਨਾਲ ਪੱਗ ਵਟਾਕੇ ਮਿੱਤ੍ਰਤਾ ਕਾਇਮ ਕੀਤੀ ।

## ਕੋਟ ਕਪੂਰੇ ਦੇ ਰਈਸ ਜੋਧ ਸਿੰਘ ਤੇ ਹਮਲਾ

ਇਨ੍ਹਾਂ ਦਿਨਾਂ ਵਿਚ ਮਹਾਰਾਜਾ ਅਮਰ ਸਿੰਘ ਦੇ ਇਕ ਘੋੜਾ ਤੇ ਇਕ ਘੋੜੀ ਚੋਰੀ ਹੋ ਗਏ । ਇਹ ਕੋਟ ਕਪੂਰੇ ਦੇ ਰਈਸ ਜੋਧ ਸਿੰਘ ਪਾਸ ਪਹੁੰਚ ਗਏ । ਉਸ ਨੇ ਮਹਾਰਾਜੇ ਅਮਰ ਸਿੰਘ ਨੂੰ ਸ਼ਰਮਿੰਦਗੀ ਦੇਣ ਵਾਸਤੇ ਘੋੜੇ ਦਾ ਨਾਮ ਆਲਾ ਤੇ ਘੋੜੀ ਦਾ ਨਾਮ ਫੱਤੋ ਧਰ ਲਿਆ । ਜਦ ਮਹਾਰਾਜੇ ਨੂੰ ਇਸ ਗੱਲ ਦਾ ਪਤਾ ਲੱਗਿਆ ਤਦ ਇਸ ਨੇ ਬੜੇ ਗੁਸੇ ਵਿਚ ਆ ਕੇ ਜੋਧ ਸਿੰਘ ਤੇ ਹਮਲਾ ਕੀਤਾ । ਕੋਟ ਕਪੂਰੇ ਦੇ ਨਜ਼ਦੀਕ ਜੋਧ ਸਿੰਘ ਨੂੰ ਜਾ ਘੇਰਿਆ । ਜੋਧ ਸਿੰਘ ਨੇ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ । ਆਖਰ ਜੋਧ ਸਿੰਘ ਬੜੀ ਬਹਾਦਰੀ ਨਾਲ ਪਟਿਆਲੇ ਦੀ ਫੌਜ ਨਾਲ ਲੜਦਾ ਆਪਣੇ ਬੇਟੇ ਜੀਤ ਸਿੰਘ ਸਮੇਤ ਮਾਰਿਆ ਗਿਆ ।

## ਬਠਿੰਡ ਦੇ ਮਸ਼ਹੂਰ ਕਿਲ੍ਹੇ ਤੇ ਕਬਜ਼ਾ ਤੇ ਕੌਰ ਹਿੰਮਤ ਸਿੰਘ ਦੀ ਬਗਾਵਤ

ਸੰਮਤ ੧੮੨੮ ਵਿਚ ਮਹਾਰਾਜਾ ਅਮਰ ਸਿੰਘ ਨੇ ਪਟਿਆਲਾ ਕੌਰ ਹਿੰਮਤ ਸਿੰਘ ਦੇ ਸਪੁਰਦ ਕਰਕੇ, ਚੋਧਰੀ ਗੈਂਡੇ ਰਾਇ ਦੇ ਭਾਈ ਸਰਦਾਰ ਜੀਤ ਸਿੰਘ ਚਾਹਲ ਦੇ ਕਹੇ (ਜਿਸ ਦੀ ਔਰਤ ਗੋਰੀ ਸਾਬੋਕੇ ਸਰਦਾਰ

ਸੁਖਚੈਨ ਸਿੰਘ ਨੇ ਜਬਰ ਦਸਤੀ ਰੱਖ ਛੱਡੀ ਸੀ) ਸਰਦਾਰ ਸੁਖਚੈਨ ਸਿੰਘ ਬਠਿੰਡੇ ਦੇ ਰਈਸ ਪੁਰ ਹਮਲਾ ਕੀਤਾ। ਕਈ ਮਹੀਨੇ ਬੜੀ ਸਖਤ ਲੜਾਈ ਹੋਈ, ਬਠਿੰਡੇ ਦਾ *ਮਸ਼ਹੂਰ ਕਿਲ੍ਹਾ ਫਤਹਿ ਨਾ ਹੋ ਸਕਿਆ। ਸਾਲ ਭਰ ਕਿਲ੍ਹੇ ਨੂੰ ਘੇਰਾ ਪਿਆ ਰਿਹਾ। ਆਖਰ ਤੰਗ ਹੋ ਕੇ ਸਰਦਾਰ ਸੁਖਚੈਨ ਸਿੰਘ ਨੇ ਸੁਲ੍ਹਾ ਚਾਹੀ। ਮਹਾਰਾਜੇ ਨੇ ਕਿਲ੍ਹਾ ਖਾਲੀ ਕਰਨ ਦੀ ਸੂਰਤ ਉਤੇ ਸੁਲ੍ਹਾ ਕਰਨੀ ਮਨਜ਼ੂਰ ਕਰ ਲਈ। ਸਰਦਾਰ ਸੁਖਚੈਨ ਸਿੰਘ ਨੇ ਕਿਲ੍ਹਾ ਖਾਲੀ ਕਰਨ ਦੀ ਜ਼ਮਾਨਤ ਵਿਚ ਆਪਣਾ ਬੇਟਾ ਕਪੂਰ ਸਿੰਘ ਮਹਾਰਾਜੇ ਦੇ ਹਵਾਲੇ ਕੀਤਾ। ਮਹਾਰਾਜਾ ਅਮਰ ਸਿੰਘ ਸੁਖਚੈਨ ਸਿੰਘ ਦੇ ਇਲਾਕੇ ਵਿਚ ਆਪਣੇ ਠਾਣੇ ਬਹਾਕੇ ਸਰਦਾਰ ਸੁਖਚੈਨ ਸਿੰਘ ਦੇ ਬੇਟੇ ਕਪੂਰ ਸਿੰਘ ਨੂੰ ਨਾਲ ਲੈ ਕੇ ਪਟਿਆਲੇ ਵਾਪਸ ਪਹੁੰਚ ਗਏ। ਸਰਦਾਰ ਸੁਖਚੈਨ ਸਿੰਘ ਸੋਢੀ ਭਰਪੂਰ ਸਿੰਘ ਨੂੰ ਨਾਲ ਲੈ ਕੇ ਆਪਣੇ ਪੁੱਤ ਨੂੰ ਛਡਾਉਣ ਲਈ ਪਟਿਆਲੇ ਪਹੁੰਚਿਆ। ਮਹਾਰਾਜੇ ਨੇ ਸੋਢੀ ਭਰਪੂਰ ਸਿੰਘ ਦੇ ਕਹੇ ਕਪੂਰ ਸਿੰਘ ਦੀ ਥਾਂ ਸੁਖਚੈਨ ਸਿੰਘ ਨੂੰ ਕੈਦ ਕਰਕੇ ਕਪੂਰ ਸਿੰਘ ਨੂੰ ਛੱਡ ਦਿੱਤਾ। ਕਪੂਰ ਸਿੰਘ ਨੇ ਬਠਿੰਡੇ ਪਹੁੰਚ ਕੇ ਦੁਬਾਰਾ ਲੜਾਈ ਸ਼ੁਰੂ ਕਰ ਦਿਤੀ। ਕਪੂਰ ਸਿੰਘ ਦੀ ਇਹ ਕਾਰਵਾਈ ਸੁਣ ਕੇ ਮਹਾਰਾਜਾ ਅਮਰ ਸਿੰਘ ਨੇ ਸਰਦਾਰ ਸੁਖਚੈਨ ਸਿੰਘ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ। ਸੁਖਚੈਨ ਸਿੰਘ ਨੇ ਤੰਗ ਹੋ ਕੇ ਆਪਣੇ ਬੇਟੇ ਕਪੂਰ ਸਿੰਘ ਨੂੰ ਕਿਲ੍ਹਾ ਖਾਲੀ ਕਰਨ ਲਈ ਲਿਖ ਭੇਜਿਆ। ਕਪੂਰ ਸਿੰਘ ਨੇ ਭੁਬਾਂ ਮਾਰਕੇ ਕਿਲ੍ਹਾ ਖਾਲੀ ਕਰ ਦਿਤਾ! ਮਹਾਰਾਜਾ ਅਮਰ ਸਿੰਘ ਨੇ ਬਠਿੰਡੇ* ਦੇ ਮਸ਼ਹੂਰ ਕਿਲ੍ਹੇ ਪਰ ਕਬਜ਼ਾ ਕਰਕੇ ਬੜੀ ਖੁਸ਼ੀ ਮਨਾਈ। ਏਦੂ ਮਗਰੋਂ ਝੁਨਕ ਰਾਓ ਮਰਹੱਟਾ ਕਈ ਹਜ਼ਾਰ ਫੌਜ ਲੈ ਕੇ ਪਟਿਆਲੇ ਵੱਲ ਆਇਆ। ਮਹਾਰਾਜੇ ਨੇ ਆਪਣਾ ਕੁਲ ਸਾਮਾਨ ਬਠਿੰਡੇ ਦੇ ਕਿਲ੍ਹੇ ਵਿਚ ਪਹੁੰਚਾ ਦਿਤਾ। ਝੂਨਕ ਰਾਓ ਪਹੋਏ ਦਾ ਇਸ਼ਨਾਨ ਕਰਕੇ ਵਾਪਸ ਮੁੜ ਗਿਆ। ਮਹਾਰਾਜਾ ਅਮਰ ਸਿੰਘ ਨੇ ਬਠਿੰਡੇ ਦੇ ਇਲਾਕੇ ਦਾ

*ਬਠਿੰਡੇ ਦਾ ਮਸ਼ਹੂਰ ਕਿਲ੍ਹਾ ਚੌਥੀ ਸਦੀ ਬਿਕਰਮੀ ਵਿਚ ਰਾਓ ਭੱਟੀ ਨੇ ਬਣਾਇਆ ਸੀ। ਇਸ ਤੋਂ ਪਿਛੋਂ ਇਸ ਵਿਚ ਬਹੁਤ ਅਦਲੀਆਂ ਬਦਲੀਆਂ ਹੁੰਦੀਆਂ ਰਹੀਆਂ ਹਨ। ਰਜ਼ੀਆ ਬੇਗਮ ਨੇ ਭੀ ਇਸ ਕਿਲ੍ਹੇ ਤੇ ਕਬਜ਼ਾ ਕਰਕੇ ਲੱਖੀ ਜੰਗਲ ਦਾ ਰਾਜ ਕੀਤਾ ਸੀ। ਇਸ ਤੋਂ ਪਿਛੋਂ ਕਈ ਰਾਜਪੂਤ ਖਾਨਦਾਨ ਇਸੇ ਕਿਲ੍ਹੇ ਦੇ ਮਾਲਕ ਬਣਦੇ ਰਹੇ ਹਨ। ਇਹ ਕਿਲ੍ਹਾ ਸੌ ਸਾਲ ਦੇ ਲਗ ਪਗ ਸਾਬੋਕਿਆਂ ਸਰਦਾਰਾਂ ਦੇ ਕਬਜ਼ੇ ਵਿਚ ਰਿਹਾ ਸੀ।

ਦੌਰਾ ਕਰ ਰਹੇ ਸਨ, ਮਗਰੋਂ ਕੌਰ ਹਿੰਮਤ ਸਿੰਘ ਪਟਿਆਲੇ ਦੇ ਕਿਲ੍ਹੇ ਤੇ ਕਬਜ਼ਾ ਕਰਕੇ ਆਕੀ ਹੋ ਬੈਠਾ। ਮਹਾਰਾਜਾ ਅਮਰ ਸਿੰਘ ਨੇ ਆਪਣੇ ਦੋਸਤਾਂ ਮਿੱਤਰਾਂ ਦੀ ਸਲਾਹ ਨਾਲ ਕੌਰ ਹਿੰਮਤ ਸਿੰਘ ਨੂੰ ਪਟਿਆਲੇ ਦੇ ਕਿਲ੍ਹੇ ਵਿਚ ਵਿਚ ਘੇਰ ਕੇ, ਬਾਹਰੋਂ ਰਸਤ ਜਾਣੀ ਬੰਦ ਕਰ ਦਿਤੀ। ਕੌਰ ਹਿੰਮਤ ਸਿੰਘ ਤੰਗ ਹੋ ਕੇ ਛੇਤੀ ਸੁਲ੍ਹਾ ਕਰਨ ਨੂੰ ਤਿਆਰ ਹੋ ਗਿਆ। ਭਾਈ ਦੇਸ ਸਿੰਘ ਕੈਥਲ ਵਾਲੇ ਨੇ ਦੋਨੋਂ ਭਰਾਵਾਂ ਦੀ ਸੁਲ੍ਹਾ ਕਰਵਾ ਦਿਤੀ। ਮਹਾਰਾਜਾ ਅਮਰ ਸਿੰਘ ਨੇ ਕੌਰ ਸਾਹਿਬ ਦੀ ਕੁਝ ਹੋਰ ਜਾਗੀਰ ਵਧਾ ਦਿਤੀ। ਏਦੂੰ ਦੋ ਸਾਲ ਮਗਰੋਂ ਕੌਰ ਹਿੰਮਤ ਸਿੰਘ ਜੀ ਲੌਂਗੋਵਾਲ ਵਿਖੇ ਕਾਲਵੱਸ ਹੋ ਗਏ।

## ਸੈਫਾ ਬਾਦ ਤੇ ਕਬਜ਼ਾ ਕਰਨਾ

ਸੰਮਤ ੧੮੩੩ ਬਿਕਰਮੀ ਵਿਚ ਮਹਾਰਾਜੇ ਅਮਰ ਸਿੰਘ ਨੇ ਸੈਫਾਬਾਦ ਦੇ ਕਿਲ੍ਹੇ ਪੁਰ, ਜੋ ਪਟਿਆਲੇ ਤੋਂ ਚਾਰ ਮੀਲ ਹੈ, ਕਬਜ਼ਾ ਕੀਤਾ (ਇਹ ਕਿਲਾ ਅੱਜ ਬਹਾਦਰਗੜ੍ਹ ਮਸ਼ਹੂਰ ਹੈ)। ਕਿਲ੍ਹੇ ਦੇ ਮਾਲਕ ਨਵਾਬ ਸੈਫ਼ ਖ਼ਾਂ ਦੀ ਔਲਾਦ ਨੂੰ ਗੁਜ਼ਾਰੇ ਵਾਸਤੇ ਇਕ ਰਸੂਲ ਪੁਰ ਨਾਮੀ ਪਿੰਡ ਦਿਤਾ।

## ਭੱਟੀਆਂ ਤੋਂ ਮਾਲਗੁਜ਼ਾਰੀ ਵਸੂਲ ਕਰਨੀ

੧੮੩੫ ਬਿਕਰਮੀ ਵਿਚ ਮਹਾਰਾਜਾ ਅਮਰ ਸਿੰਘ ਨੇ ਭੱਟੀਆਂ ਦੇ ਕੁਲ ਮੁਲਕ ਬਾਂਗਰ ਨੂੰ ਆਪਣੇ ਰਿਆਸਤ ਵਿਚ ਸ਼ਾਮਲ ਕਰਨ ਵਾਸਤੇ ਫਤੀਆ ਬਾਦ, ਬੋਹਾ ਬਲਾਢਾ, ਮੂਣਕ, ਰਾਣੀਆਂ, ਸਰਸਾ, ਬੀਘੜਾ, ਹਾਸੀ, ਹੰਸਾਰ, ਆਦਕ ਕੁਲ ਇਲਾਕਿਆਂ ਦੇ ਰਈਸਾਂ ਤੋਂ ਮਾਲ ਗੁਜ਼ਾਰੀ ਵਸੂਲੀ ਕੀਤੀ।

## ਦਿੱਲੀ ਦੇ ਦਰਬਾਰ ਨਾਲ ਅਹਿਦ ਨਾਮਾ

ਜਦ ਫੂਲਕਿਆਂ ਰਈਸਾਂ ਨੇ ਭੱਟੀਆਂ ਨੂੰ ਹਾਰ ਦੇ ਕੇ, ਬਠਿੰਡੇ ਭਟਿਨੇਰ ਤੋਂ ਲੈ ਕੇ ਰੋਹਤਕ ਤਕ ਭੱਟੀਆਂ ਦੇ ਕੁਲ ਮੁਲਕ ਪੁਰ ਕਬਜ਼ਾ ਕਰ ਲਿਆ ਤਦ ਦਿੱਲੀ ਦਰਬਾਰ ਦੇ ਵਜ਼ੀਰ ਵਕਫ ਖਾਂ ਨੇ ਸ਼ਾਹੀ ਲਸ਼ਕਰ ਲੈ ਕੇ ਇਸ ਮੁਲਕ ਨੂੰ ਛਡਾਉਣ ਵਾਸਤੇ ਹਮਲਾ ਕੀਤਾ। ਮਹਾਰਾਜਾ ਅਮਰ ਸਿੰਘ ਨੇ ਆਪਣੇ ਦੋਸਤ ਨਵਾਬ ਖਾਂ ਰੁਹੇਲੇ ਨੂੰ ਮੱਦਦ ਲਈ ਬੁਲਾ ਲਿਆ। ਨਵਾਬ ਨਜੀਬ ਖਾਂ ਨੇ ਮਹਾਰਾਜੇ ਦੇ ਬੁਲਾਵੇ ਪੁਰ ਆ ਕੇ ਮਹਾਰਾਜੇ ਅਮਰ ਸਿੰਘ ਦੀ ਵਜ਼ੀਰ ਵਕਫ਼ ਖਾਂ ਨਾਲ ਸੁਲਾਹ ਕਰਵਾ ਦਿਤੀ। ਇਸ ਵੇਲੇ ਫੂਲਕਿਆਂ

ਰਈਸਾਂ ਵਲੋਂ ਦਿੱਲੀ ਦਰਬਾਰ ਨਾਲ ਇਕ ਅਹਿਦ ਨਾਮਾ ਕੀਤਾ ਗਿਆ। ਇਸ ਅਹਿਦ ਨਾਮੇ ਅਨੁਸਾਰ ਹਾਂਸੀ, ਹਿਸਾਰ ਤੇ ਰੋਹਤਕ ਦੇ ਇਲਾਕੇ ਦਿਲੀ ਦਰਬਾਰ ਨੂੰ ਮੋੜੇ ਗਏ। ਫਤਿਆ ਬਾਦ, ਸਰਸਾ, ਤੋਸਾਮ ਉਤੇ ਮਹਾਰਾਜੇ ਅਮਰ ਸਿੰਘ ਦਾ ਹੱਕ ਤਸਲੀਮ ਕੀਤਾ ਗਿਆ। ਪ੍ਰਗਣਾ ਗੋਹਾਣਾ ਰਾਜੇ ਗਜਪਤ ਸਿੰਘ ਨੂੰ ਦਿਤਾ ਗਿਆ।

## ਸਰਦਾਰ ਹਰੀ ਸਿੰਘ ਸਿਆਲਬੇ ਵਾਲੇ ਤੋਂ ਤਾਬਿਆਦਾਰੀ ਮਨਾਉਣੀ

ਮਹਾਰਾਜਾ ਅਮਰ ਸਿੰਘ ਨੇ ਮਨੀ ਮਾਜਰੇ ਦੇ ਰਈਸ ਤੋਂ ਨਜ਼ਰਾਨਾ ਵਸੂਲ ਕਰਕੇ ਮੈਨ ਦੋਆਬ ਦੇ ਮਸ਼ਹੂਰ ਰਈਸ ਸਰਦਾਰ ਹਰੀ ਸਿੰਘ ਸਿਆਲਬੇ ਵਾਲੇ ਤੇ ਹਮਲਾ ਕੀਤਾ। ਸਰਦਾਰ ਹਰੀ ਸਿੰਘ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਗੁਰਦਿਤ ਸਿੰਘ ਲਾਡੂਵਾਲੀਏ, ਗੁਰਬਖਸ਼ ਸਿੰਘ ਅੰਬਾਲੇ ਵਾਲੇ ਨੂੰ ਨਾਲ ਲੈ ਕੇ ਸਿਆਲਬੇ ਤੋਂ ਬਾਹਰ ਬੜਾ ਡਟ ਕੇ ਮੁਕਾਬਲਾ ਕੀਤਾ। ਇਸ ਲੜਾਈ ਵਿਚ ਪਟਿਆਲੇ ਦੀ ਫੌਜ਼ ਨੂੰ ਹਾਰ ਹੋਈ। ਇਸ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਪਟਿਆਲੇ ਦੀ ਫੌਜ ਦਾ ਬਖ਼ਸ਼ੀ ਲੱਖਣਾ ਡੋਗਰਾ ਮਾਰਿਆ ਗਿਆ। ਦੀਵਾਨ ਨਾਨੂ ਮੱਲ ਜ਼ਖਮੀ ਹੋ ਗਿਆ।' ਇਕ ਦੋ ਨਾਮੀ ਸਰਦਾਰ ਕੈਦ ਹੋ ਗਏ। ਮਹਾਰਾਜਾ ਅਮਰ ਸਿੰਘ ਨੇ ਆਪਣੀ ਹਾਰ ਦੀ ਨਮੋਸ਼ੀ ਨੂੰ ਲਾਹੁਣ ਲਈ, ਆਪਣੇ ਕੁਲ ਦੋਸਤ ਮਿਤਰਾਂ ਸਬੰਧੀਆਂ ਨੂੰ ਆਪਣੀ ਮੱਦਦ ਲਈ ਬੁਲਾ ਲਿਆ। ਸਭ ਤੋਂ ਪਹਿਲਾਂ ਮਹਾਰਾਜੇ ਦੀ ਭੈਣ ਬੀਬੀ ਰਾਜਿੰਦਰ ਕੌਰ ਫਗਵਾੜੇ ਵਾਲੀ, ਤਿੰਨ ਹਜ਼ਾਰ ਫੌਜ ਲੈ ਕੇ ਮੱਦਦ ਲਈ ਪਹੁੰਚੀ। ਇਸ ਤੋਂ ਪਿਛੋਂ ਸਰਦਾਰ ਚੂਹੜ ਸਿੰਘ ਭਦੌੜੀਆਂ, ਰਾਜਾ ਹਮੀਰ ਸਿੰਘ ਨਾਭਾ, ਰਾਜਾ ਗਜਪਤ ਸਿੰਘ, ਜੀਂਦ. ਸਰਦਾਰ ਧੰਨਾ ਸਿੰਘ ਤੇ ਸਰਦਾਰ ਸੁਖਾ ਸਿੰਘ ਕੈਂਥਲ, ਨਵਾਬ ਮਲੇਰ ਕੋਟਲਾ, ਮਹਾਂ ਸਿੰਘ ਜੱਸਾ ਸਿੰਘ ਲੱਧੜਾਂ ਵਾਲੇ, ਤਾਰਾ ਸਿੰਘ ਗੈਬਾ, ਆਦਿਕ ਬਹੁਤ ਸਾਰੇ ਰਈਸ ਆਪੋ ਆਪਣੀਆਂ ਫੌਜਾਂ ਲੈਕੇ ਪਹੁੰਚ ਗਏ। ਸਾਰੀਆਂ ਫੌਜਾਂ ਦੀ ਕਮਾਨ ਸਰਦਾਰ ਚੂਹੜ ਸਿੰਘ ਭਦੌੜੀਏ ਦੇ ਸਪੁਰਦ ਹੋਈ। ਦੋਹਾਂ ਪਾਸਿਆਂ ਤੋਂ ਬੜਾ ਜ਼ਬਰਦਸਤ ਮੁਕਾਬਲਾ ਹੋਇਆ। ਸਰਦਾਰ ਚੂਹੜ ਸਿੰਘ ਨੇ ਸਰਦਾਰ ਹਰੀ ਸਿੰਘ ਦੇ ਤਨਖਾਹ ਦਾਰ ਪੱਖੀਆਂ ਨੂੰ ਲਾਲਚ ਦਾ ਝਲਕਾਰਾ ਦੇ ਕੇ ਪਿੱਛੇ ਖਿਸਕਾ ਦਿਤਾ। ਆਪਣੇ ਪੱਖੀਆਂ ਨੂੰ ਖਿਸਕਦੇ ਵੇਖਕੇ ਸਰਦਾਰ ਹਰੀ ਸਿੰਘ

ਨੇ ਦੋ ਲੱਖ ਰੁਪਈਆਂ ਨਗਦ ਦੇ ਕੇ ਮਹਾਰਾਜਾ ਅਮਰ ਸਿੰਘ ਦੀ ਤਾਬਿਆ ਦਾਰੀ ਮੰਨ ਲਈ ।

## ਸਰਦਾਰ ਦੇਸੂ ਸਿੰਘ ਕੈਂਥਲ ਵਾਲੇ ਤੇ ਹਮਲਾ

ਜਿਆਲਬੇ ਦੀ ਲੜਾਈ ਮਗਰੋਂ ਮਹਾਰਾਜੇ ਅਮਰ ਸਿੰਘ ਨੇ ਭਾਈ ਦੇਸੂ ਸਿੰਘ ਕੈਂਥਲ ਵਾਲੇ ਉਤੇ, ਜਿਸਨੇ ਜਿਆਲਬੇ ਦੀ ਲੜਾਈ ਵਿਚ ਹਰੀ ਸਿੰਘ ਦਾ ਪੱਖ ਕੀਤਾ, ਹਮਲਾ ਕੀਤਾ । ਸਰਦਾਰ ਧੰਨ ਸਿੰਘ ਸੁੱਖਾ ਸਿੰਘ ਕੈਂਥਲ ਵਾਲਿਆਂ ਨੇ ਵਿੱਚ ਪੈ ਕੇ ਸੁਲਾ ਕਰਵਾ ਦਿਤੀ ।

## ਦਿੱਲੀ ਦੇ ਵਜ਼ੀਰ ਅਬਿਦੁਲੇ ਖ਼ਾਂ ਦਾ ਹਮਲਾ

ਸੰਮਤ ੧੮੩੭ ਬਿਕਰਮੀ ਵਿਚ ਦਿਲੀ ਦੇ ਵਜ਼ੀਰ ਅਬਿਦੁਲੇ ਖਾਂ ਨੇ, ਸ਼ਹਿਜ਼ਾਦੇ ਫਰਖੰਦਾ ਨੂੰ ਨਾਲ ਲੈਕੇ, ਬੜੀ ਭਾਰੀ ਲਸ਼ਕਰ ਨਾਲ ਮਾਲਵੇ ਤੇ ਹਮਲਾ ਕੀਤਾ । ਕਰਨਾਲ ਦੇ ਮਕਾਮ ਤੇ ਸਰਦਾਰ ਬਘੇਲ ਸਿੰਘ ਭੀ ਸਿੱਖ ਸਰਦਾਰਾਂ ਨੂੰ ਨਾਲ ਲੈਕੇ, ਇਸਦੇ 'ਨਾਲ ਜਾ ਮਿਲਿਆ । ਇਸ ਲੱਸ਼ਕਰ ਨੇ ਸਭ ਤੋਂ ਪਹਿਲਾਂ ਭਾਈ ਦੇਸੂ ਸਿੰਘ ਕੈਥਲ ਵਾਲੇ ਤੇ ਚਾਰ ਲੱਖ ਰੁਪਈਆ ਮੰਗਿਆ । ਭਾਈ ਸਾਹਿਬ ਨੇ ਤਿੰਨ ਲੱਖ ਰੁਪਈਆ ਦੇ ਕੇ ਇਸ ਲੱਸ਼ਕਰ ਨੂੰ ਪਟਿਆਲੇ ਵੱਲ ਤੋਰ ਦਿਤਾ । ਮਹਾਰਾਜਾ ਅਮਰ ਸਿੰਘ ਨੇ ਇਸ ਦਲ ਦੀ ਆਮਦ ਸੁਣਕੇ ਆਪਣੇ ਕੁਲ ਦੋਸਤ ਮਿਤਰਾਂ ਨੂੰ ਮੱਦਦ ਲਈ ਬੁਲਾ ਲਿਆ ਘੜਾਮ ਦੇ ਨਜ਼ਦੀਕ ਬੜਾ ਭਾਰੀ ਮੁਕਾਬਲਾ ਹੋਇਆ । ਇਸ ਮੁਕਾਬਲੇ ਵਿਚ ਮਹਾਰਾਜਾ ਅਮਰ ਸਿੰਘ ਦਾ ਪੱਖ ਭਾਰੀ ਰਿਹਾ । ਇਸ ਜਗ੍ਹਾ ਵਜ਼ੀਰ ਦੇ ਕੰਨਾ ਤਕ ਸੋਇ ਪਹੁੰਚ ਗਈ ਕਿ ਮਹਾਰਾਜੇ ਅਮਰ ਸਿੰਘ ਦੀ ਮੱਦਦ ਲਈ ਹੋਰ ਬਹੁਤ ਸਾਰੀ ਕੁਮਕ ਆ ਰਹੀ ਹੈ । ਇਹ ਸੁਣਕੇ ਵਜ਼ੀਰ ਡਰ ਗਿਆ । ਇਸ ਜਗ੍ਹਾ ਤੋਂ ਇਹ ਸਰਦਾਰ ਬਘੇਲ ਸਿੰਘ ਦੀ ਰਾਇ ਲੈਕੇ ਪਿੱਛੇ ਨੂੰ ਵਾਪਸ ਮੁੜ ਗਿਆ ।

## ਮਹਾਰਾਜਾ ਅਮਰ ਸਿੰਘ ਦਾ ਦੇਹਾਂਤ

ਸੰਮਤ ੧੮੩੮ ਬਿ: ਵਿਚ ਮਹਾਰਾਜਾ ਅਮਰ ਸਿੰਘ ਦਾ ਪੈਂਤੀ ਸਾਲ ਦੀ ਉਮਰ ਵਿਚ ਇਸ ਤਦਕਾ ਬੀਮਾਰੀ ਨਾਲ ਪਟਿਆਲੇ ਵਿਖੇ ਦੇਹਾਂਤ ਹੋ ਗਿਆ ।

## ਮਹਾਰਾਜਾ ਅਮਰ ਸਿੰਘ ਦੇ ਜੀਵਨ ਪੁਰ ਨਜ਼ਰ

ਮਹਾਰਾਜਾ ਅਮਰ ਸਿੰਘ ਬਹੁਤ ਜ਼ਿਆਦਾ ਉੱਦਮੀ ਤੇ ਦਲੇਰ ਸੀ । ਇਸ ਨੇ ਰਿਆਸਤ ਪਟਿਆਲਾ ਨੂੰ ਬਹੁਤ ਤਰੱਕੀ ਦਿਤੀ ਸੀ । ਇਸ ਨੇ ਬਹੁਤ

ਸਾਰੇ ਇਲਾਕੇ ਨਵੇਂ ਫਤਹਿ ਕਰਕੇ ਆਪਣੀ ਰਿਆਸਤ ਵਿਚ ਸ਼ਾਮਲ ਕੀਤੇ ਸਨ। ਜੇ ਕਰ ਇਹ ਹੋਰ ਕੁਝ ਚਿਰ ਜਿਊਂਦੇ ਰਹਿੰਦੇ ਤਾਂ ਹੋ ਸਕਦਾ ਸੀ ਕਿ ਜਮਨਾ ਤੋਂ ਲੈ ਕੇ ਸਤਿਲੁਜ ਤਕ ਇਹ ਆਪਣੀ ਰਿਆਸਤ ਵਧਾ ਲੈਂਦੇ।

## ਮਹਾਰਾਜਾ ਸਾਹਿਬ ਸਿੰਘ

ਮਹਾਰਾਜਾ ਅਮਰ ਸਿੰਘ ਦੇ ਗੁਜ਼ਰਨ ਮਗਰੋਂ ਇਨ੍ਹਾਂ ਦੇ ਸ਼ਹਿਜ਼ਾਦੇ ਸਾਹਿਬ ਸਿੰਘ ਜੀ, ਜੋ ਸੰਮਤ ੧੮੩੧ ਬਿ: ਨੂੰ ਪੈਦਾ ਹੋਏ ਸਨ, ਨੂੰ ਪਟਿਆਲੇ ਦੀ ਗੱਦੀ ਤੇ ਬਿਠਾ ਕੇ ਰਿਆਸਤ ਦਾ ਕੰਮ ਮਾਈ ਹੁਕਮਾਂ ਨੇ ਸਾਂਭਿਆ।

## ਦੀਵਾਨ ਨਾਨੂੰ ਮੱਲ

ਮਾਈ ਹੁਕਮਾਂ ਨੇ ਰਿਆਸਤ ਨੂੰ ਸੰਭਾਲ ਕੇ, ਦੀਵਾਨ ਨਾਨੂੰ ਮੱਲ ਨੂੰ, ਜੋ ਸੁਨਾਮ ਦਾ ਬਾਣੀਆਂ ਮਹਾਰਾਜਾ ਅਮਰ ਸਿੰਘ ਦਾ ਬੜਾ ਤਜਰਬੇਕਾਰ ਪੁਰਾਣਾ ਅਹਿਲਕਾਰ ਸੀ, ਰਿਆਸਤ ਦਾ ਮੁੱਖ ਮੰਤਰੀ ਬਣਾ ਦਿਤਾ। ਦੀਵਾਨ ਨਾਨੂੰ ਮੱਲ ਦੇ ਸਿੱਖਾਂ ਨਾਲ ਚੰਗੇ ਤੁਅੱਲਕ ਨਹੀਂ ਸਨ। ਇਸ ਦੇ ਵਜ਼ੀਰ ਬਨਾਉਣ ਤੇ ਸਿਖ ਬੜੇ ਨਾਰਾਜ਼ ਹੋਏ। ਰਿਆਸਤ ਦੇ ਕਈ ਅਹਿਲਕਾਰ ਦੀਵਾਨ ਨਾਨੂੰ ਮੱਲ ਨੂੰ ਫਿਹਲ ਕਰਨ ਵਾਸਤੇ ਰਿਆਸਤ ਤੋਂ ਬਾਗ਼ੀ ਹੋ ਗਏ। ਦੀਵਾਨ ਨਾਨੂੰ ਮੱਲ ਨੇ ਬੜੀ ਹੁਸ਼ਿਆਰੀ ਨਾਲ ਰਿਆਸਤ ਦਾ ਕੰਮ ਚਲਾਉਣਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਭਵਾਨੀਗੜ੍ਹ ਦੇ ਹਾਕਮ ਸਰਦਾਰ ਮਹਾਂ ਸਿੰਘ ਨੂੰ ਜਿਸ ਨੇ ਬਗਾਵਤ ਕਰ ਦਿਤੀ ਸੀ ਹਾਕਮੀ ਤੋਂ ਅਲਹਿਦਾ ਕਰ ਦਿਤਾ। ਇਸ ਤੋਂ ਪਿੱਛੋਂ ਸਰਦਾਰਨੀ ਰਾਜ ਕੌਰ ਤੇ, ਜੋ ਕੋਟ ਸ਼ਮੀਰ ਤੇ ਕਬਜ਼ਾ ਕਰਕੇ ਬਠਿੰਡੇ ਨੂੰ ਲੈਣ ਦਾ ਆਹਰ ਕਰ ਰਹੀ ਸੀ, ਚੜ੍ਹਾਈ ਕੀਤੀ। ਇਥੋਂ ਦੀ ਹਾਲਤ ਠੀਕ ਕਰਕੇ ਭਿੱਖੀ ਦੇ ਬਾਗ਼ੀ ਸਰਦਾਰ ਆਲਾ ਸਿੰਘ ਭੱਜ ਕੇ ਤਲਵੰਡੀ ਜਾ ਵੜਿਆ। ਇਸ ਜਗ੍ਹਾ ਤੋਂ ਇਸ ਨੂੰ ਫੜਕੇ ਪਟਿਆਲੇ ਕੈਦ ਜਾ ਕੀਤਾ। ਏਥੇਂ ਇਸਦੀ ਸਿਫਾਰਸ਼ ਆਉਣ ਤੇ ਇਸ ਨੂੰ ਧਾਮੋਮਾਜਰਾ ਨਾਮੀ ਪਿੰਡ ਗੁਜ਼ਾਰੇ ਵਾਸਤੇ ਦੇ ਕੇ ਰਿਹਾ ਕਰ ਦਿਤਾ।

## ਕਾਲ ਚਾਲ

ਸੰਮਤ ੧੮੪੦ ਬਿਕਰਮੀ ਵਿਚ ਮਾਲਵੇ ਵਿਖੇ ਬੜਾ ਭਾਰੀ ਭਿਆਨਕ ਕਾਲ ਪਿਆ। ਲੋਕ ਪਾਣੀ ਤੇ ਅੰਨ ਖੁਣੋਂ ਭੁੱਖੇ ਮਰ ਗਏ। ਲੋਕਾਂ ਨੇ ਉਹ ਚੀਜ਼ਾਂ ਖਾਧੀਆਂ ਜੋ ਖਾਣ ਦੇ ਜੋਗ ਨਹੀਂ ਸਨ। (ਤਾਰੀਖਾਂ ਵਿਚ ਲਿਖਿਆ ਹੈ ਕੇ ਲੋਕ ਭੁੱਖੇ ਮਰਦੇ ਆਪਣੇ ਬੱਚੇ ਭੁੰਨ ੨ ਖਾ ਗਏ) ਆਮ ਲੋਕ ਘਰਾਂ ਨੂੰ ਛੱਡ

ਕੇ ਪਹਾੜਾਂ ਨੂੰ ਭੱਜ ਗਏ। ਸਾਰਾ ਦੇਸ ਬੀਰਾਨ ਹੋ ਗਿਆ। ਭੁੱਖੇ ਲੋਕਾਂ ਨੇ ਲੁੱਟ ਮਾਰ ਕਰਕੇ ਚਾਰ ਚੌਫੇਰੇ ਗੜ ਬੜ ਕਰ ਦਿਤੀ। ਦੀਵਾਨ ਨਾਨੂੰ ਮਲ ਨੇ ਲੁਟੇਰਿਆਂ ਦੇ ਹੱਥ ਪੈਰ ਕੱਟ ਕੇ ਖੁਲੇ ਮੈਦਾਨਾਂ ਵਿੱਚ ਇਨ੍ਹਾਂ ਨੂੰ ਸਿੱਟਕੇ, ਥੋੜੇ ਚਿਰ ਵਿਚ ਅਮਨ ਕਾਇਮ ਕਰ ਦਿਤਾ।

## ਦੀਵਾਨ ਨਾਨੂੰ ਮੱਲ ਦਾ ਜ਼ਖਮੀ ਹੋਣਾ ਤੇ ਮਾਈ ਹੁਕਮਾਂ ਦੀ ਮਿਰਤੂ

ਦੀਵਾਨ ਨਾਨੂੰ ਮੱਲ ਨੇ ਬਠਿੰਡੇ ਦੇ ਇਲਾਕੇ ਤੇ ਦਬਦਬਾ ਬਹਾਕੇ ਸਰਦਾਰ ਸਰਦੂਲ ਸਿੰਘ ਮੋਲਤੀ ਦੇ ਹਾਕਮ ਨੂੰ ਘੇਰਿਆ। ਸਰਦਾਰ ਸਰਦੂਲ ਸਿੰਘ ਨੇ ਦੀਵਾਨ ਦੀ ਫੌਜ ਦੇ ਇਕ ਅਫਸਰ ਖ਼ੁਰਮ ਬੇਗ਼ ਨੂੰ ਵੱਢੀ ਦੇ ਕੇ ਦੀਵਾਨ ਨੂੰ ਮਰਵਾਉਣ ਦੀ ਕੋਸ਼ਿਸ਼ ਕੀਤੀ। ਸੂਬੇਦਾਰ ਖ਼ੁੱਰਮ ਬੇਗ਼ ਨੇ ਦੀਵਾਨ ਤੇ ਅਚਾਨਕ ਹਮਲਾ ਕਰਕੇ, ਇਸ ਨੂੰ ਸਖਤ ਜ਼ਖਮੀ ਕਰ ਦਿਤਾ। ਦੀਵਾਨ ਨਾਨੂੰ ਮੱਲ ਦੀ ਹਾਲਤ ਨਾਜ਼ੁਕ ਵੇਖਕੇ ਮਾਈ ਹੁਕਮਾਂ ਨੂੰ ਬੜਾ ਸਦਮਾ ਪਹੁੰਚਿਆ, ਤੇ ਜਿਸ ਬੀਮਾਰੀ ਨਾਲ ਉਸਦੀ ਮਿਰਤੂ ਹੋ ਗਈ।

## ਦੀਵਾਨ ਨਾਨੂੰ ਮੱਲ ਨੇ ਕੈਦ ਹੋਕੇ ਦੁਬਾਰਾ ਮੁਖ ਮੰਤਰੀ ਬਣਨਾ

ਦੀਵਾਨ ਨਾਨੂੰ ਮੱਲ ਜ਼ਖਮੀ ਹੋ ਕੇ ਅਨੰਦ ਪੁਰ ਵਿਖੇ ਆਪਣੇ ਜ਼ਖਮਾਂ ਦਾ ਇਲਾਜ ਕਰਵਾ ਰਿਹਾ ਸੀ। ਇਸ ਜਗ੍ਹਾ ਤੋਂ ਬੀਬੀ ਪਰਧਾਨ ਕੌਰ ਤੇ ਮਹਾਰਾਣੀ ਖੇਮ ਕੌਰ ਨੇ, ਇਸ ਨੂੰ ਗ੍ਰਿਫਤਾਰ ਕਰਕੇ ਪਟਿਆਲੇ ਲਿਆ ਕੇ ਕੈਦ ਕਰ ਦਿਤਾ। ਪਟਿਆਲੇ ਦੀ ਇਹ ਹਾਲਤ ਸੁਣਕੇ ਬੀਬੀ ਰਾਜਿੰਦਰ ਕੌਰ ਨੇ ਪਟਿਆਲੇ ਪਹੁੰਚਕੇ, ਦੀਵਾਨ ਨਾਨੂੰ ਮੱਲ ਨੂੰ ਕੈਦ ਵਿਚੋਂ ਕੱਢਕੇ ਦੁਬਾਰਾ ਰਿਆਸਤ ਪਟਿਆਲਾ ਦਾ ਮੁੱਖ ਮੰਤਰੀ ਬਣਾ ਦਿਤਾ। ਬੀਬੀ ਜੀ, ਰਿਆਸਤੀ ਪਾਰਟੀਆਂ ਤੇ ਦਬਦਬਾ ਰੱਖਣ ਲਈ ਕੁਝ ਚਿਰ ਪਟਿਆਲੇ ਠਹਿਰੇ।

## ਦੀਵਾਨ ਨਾਨੂੰ ਮੱਲ ਨੇ ਬਾਹਰਲੀ ਮੱਦਦ ਨਾਲ ਰਿਆਸਤ ਦਾ ਇੰਤਜ਼ਾਮ ਕਰਨਾ

ਦੀਵਾਨ ਨਾਨੂੰ ਮੱਲ ਨੇ ਦੁਬਾਰਾ ਰਿਆਸਤ ਪਟਿਆਲਾ ਦਾ ਮੁੱਖ ਮੰਤਰੀ ਬਣਕੇ ਧਾਰ ਰਾਓ ਮਰਹੱਟੇ ਨੂੰ ਜੋ ਕੁਰੂਕਸ਼ੇਤਰ ਦੇ ਇਸ਼ਨਾਨ ਲਈ ਆਇਆ ਹੋਇਆ ਸੀ। ਸਰਦਾਰ ਬਘੇਲ ਸਿੰਘ ਦੀ ਰਾਹੀ ੨ ਲੱਖ ਰੁਪਈਆ ਦੇਣਾ ਕਰਕੇ ਆਪਣੀ ਮੱਦਦ ਪੁਰ ਬੁਲਾ ਲੀਤਾ। ਧਾਰਾ ਰਾਓ ਨੂੰ ਨਾਲ ਲੈਕੇ

ਦੀਵਾਨ ਨਾਨੂੰ ਮੱਲ ਨੇ ਅੰਬਾਲੇ ਦੇ ਰਈਸ ਗੁਰਬਖਸ਼ ਸਿੰਘ ਤੋਂ ਪੰਦਰਾਂ ਹਜ਼ਾਰ ਰੁਪਿਆ ਮਾਮਲੇ ਦਾ (ਜੋ ਉਸ ਨੇ ਰਿਆਸਤ ਪਟਿਆਲਾ ਦੇ ਪਿੰਡਾਂ ਤੋਂ ਵਸੂਲ ਕਰਕੇ ਦੱਬਾਇਆ ਹੋਇਆ ਸੀ) ਵਸੂਲ ਕਰਕੇ ਬਨੂੰੜ ਦਾ ਕਿਲ੍ਹਾ ਜਾ ਛਡਾਇਆ। ਇਸ ਤੋਂ ਪਿਛੋਂ ਮੈਨ ਦੁਆਬੀਏ ਹੋਰ ਸਰਦਾਰਾਂ ਤੋਂ ਮਨ ਭਾਉਂਦਾ ਕਰ ਉਗਰਾਹ ਕੇ ਧਾਰਾ ਰਾਓ ਨੂੰ ਦੋ ਲੱਖ ਰੁਪਈਆ ਦੇ ਕੇ ਵਾਪਸ ਕਰ ਦਿੱਤਾ। ਆਪ ਦੀਵਾਨ ਨਾਨੂੰ ਮੱਲ ਨੇ ਸਰਦਾਰ ਬਘੇਲ ਸਿੰਘ ਨੂੰ ਨਾਲ ਲੈਕੇ ਧੰਨੇ ਤੇ ਦੋਰਾਹੇ ਦੇ ਰਈਸਾਂ ਨੂੰ ਸੋਧ ਕੇ ਸਰਦਾਰ ਬਘੇਲ ਸਿੰਘ ਮਲੋਦੀਏ ਤੋਂ ਪੰਦਰਾਂ ਹਜ਼ਾਰ ਰੁਪਈਆ ਲੈਕੇ ਉਸ ਨੂੰ ਸ਼ਹਿਣੇ ਦਾ ਕਿਲ੍ਹਾ (ਜੋ ਉਸ ਦੇ ਭਾਈ ਬਾਘ ਸਿੰਘ ਨੇ ਦੱਬਾ ਰਖਿਆ ਸੀ) ਜਾ ਦਿਵਾਇਆ। ਇਸ ਤੋਂ ਪਿਛੋਂ ਦੌਰੇ ਕਰਕੇ ਕੋਟਕਪੂਰਾ, ਬਠਿੰਡਾ ਤੇ ਭੱਟੀਆਂ ਦੇ ਮੁਲਕ ਤੋਂ ਖ਼ਿਰਾਜ ਵਸੂਲ ਕੀਤਾ। ਤੇ ਬਹੁਤ ਸਾਰਾ ਰੁਪਈਆ ਲਿਆਕੇ ਪਟਿਆਲੇ ਦੇ ਖਜ਼ਾਨੇ ਵਿਚ ਜਮ੍ਹਾਂ ਕੀਤਾ।

## ਦੀਵਾਨ ਨਾਨੂੰ ਮੱਲ ਦੀ ਸਿੱਖਾਂ ਵੱਲੋਂ ਵਿਰੋਧਤਾ

ਦੀਵਾਨ ਨਾਨੂੰ ਮੱਲ ਬੜਾ ਹੁਸ਼ਿਆਰ ਅਤੇ ਤਜਰਬੇ ਕਾਰ ਆਦਮੀ ਸੀ। ਇਸ ਨੇ ਰਿਆਸਤ ਪਟਿਆਲਾ ਦੀਆਂ ਬੜੀਆਂ ਉਜਾਗਰ ਖਿਦਮਤਾਂ ਕੀਤੀਆਂ ਸਨ। ਇਹ ਗੁਣ ਹੁੰਦਿਆਂ ਇਸ ਵਿਚ ਔਗੁਣ ਭੀ ਸਨ। ਇਹ ਸਿੱਖਾਂ ਨੂੰ ਹਮੇਸ਼ਾਂ ਬੁਰੀ ਨਿਗ੍ਹਾ ਨਾਲ ਵੇਖਦਾ ਸੀ। ਇਸ ਨੇ ਸਿੱਖ ਅਹਿਲ-ਕਾਰਾਂ ਨੂੰ ਬੜੇ ਬੜੇ ਅਹੁਦਿਆਂ ਤੋਂ ਹਟਾਕੇ ਇਨ੍ਹਾਂ ਦੇ ਥਾਂ ਆਪਣੇ ਬੇਟਿਆਂ ਨੂੰ ਤੇ ਹੋਰ ਸਬੰਧੀਆਂ ਨੂੰ ਲਾ ਦਿਤਾ। ਇਸ ਤੋਂ ਬਿਨਾਂ ਇਹ ਸਿੱਖ ਧਰਮ ਦੇ ਅਸੂਲਾਂ ਦੀ ਭੀ ਕੋਈ ਪਰਵਾਹ ਨਹੀਂ ਸਮਝਦਾ ਸੀ। ਸਿੱਖਾਂ ਦੀ ਸ਼੍ਰੋਮਣੀ ਰਿਆਸਤ ਪਟਿਆਲਾ ਦੇ ਦਰਬਾਰ ਵਿਰ ਬੈਠਕੇ ਹੁੱਕਾ ਪੀਂਦਾ ਸੀ। ਜਦੋਂ ਸਿੱਖ ਅਹਿਲਕਾਰ ਦਰਬਾਰ ਵਿਚ ਹਾਜ਼ਰ ਹੋ ਕੇ ਇਸ ਨੂੰ ਫਤਿਹ ਬਲਾਉਂਦੇ ਸਨ, ਤਾਂ ਇਹ ਬੜੀ ਨਫਰਤ ਨਾਲ ਹੁੱਕੇ ਦੀ ਨੜੀ ਨਾਲ ਫਤਿਹ ਮੰਨਦਾ ਸੀ। ਇਸਦੇ ਰਵਈਏ ਤੋਂ ਸਾਰੇ ਸਿੱਖ ਦੁਖੀ ਸਨ। ਇਹ ਚਾਹੁੰਦੇ ਸਨ ਕੇ ਸਿੱਖਾਂ ਦੀ ਰਿਆਸਤ ਦਾ ਐਸਾ ਤਅੱਸਬੀ ਹਿੰਦੂ ਮੁੱਖ ਮੰਤਰੀ ਨਹੀਂ ਰਹਿਣਾ ਚਾਹੀਦਾ। ਇਸ ਵੇਲੇ ਬੀਬੀ ਰਾਜਿੰਦਰ ਕੌਰ ਭੀ ਦੀਵਾਨ ਨਾਨੂੰ ਮੱਲ ਦੇ ਵਿਰੁਧ ਹੋ ਗਈ !

# ਮਰਹੱਟਿਆਂ ਵੱਲੋਂ ਸਿੱਖਾਂ ਤੇ ਹਮਲਾ ਦੀਵਾਨ ਨਾਨੂੰ ਮੱਲ ਦੀ ਬੁਰੀ ਹਾਲਤ

ਜਿਨ੍ਹਾਂ ਦਿਨ੍ਹਾਂ ਵਿਚ ਦੀਵਾਨ ਨਾਨੂੰ ਮੱਲ ਦੇ ਵਿਰੁਧ ਸਿੱਖਾਂ ਵੱਲੋਂ ਵਿਰੋਧਤਾ ਹੋ ਰਹੀ ਸੀ। ਇੰਨੀ ਦਿਨੀ ਗਵਾਲੀਅਰ ਵਾਲੇ ਮਹਾਰਾਜਾ ਸੰਧੀਆ ਜੀ ਨੇ ਦਿੱਲੀ ਦੇ ਮੁਸਲਮਾਨ ਬਾਦਸ਼ਾਹ ਨੂੰ (ਜੋ ਕਾਦਰ ਖ਼ਾਂ ਰੁਹੇਲੇ ਦਾ ਤਖਤੋਂ ਲਾਹਕੇ ਅੰਧਾ ਕੀਤਾ ਹੋਇਆ ਕੈਦ ਵਿਚ ਸੀ) ਤਖ਼ਤ ਤੇ ਬਹਾ ਦਿਤਾ। ਇਸ ਬਾਦਸ਼ਾਹ ਨੂੰ ਆਪਣੇ ਹੱਥ ਵਿਚ ਲੈਕੇ ਮਹਾਰਾਜਾ ਗਵਾਲੀਅਰ ਨੇ ਪੂਰਬੀ ਪੰਜਾਬ ਉਤੇ ਕਬਜ਼ਾ ਕਰਨ ਲਈ ਆਪਣੇ ਲੱਸ਼ਕਰ ਨੂੰ ਰਾਣੀ ਖਾਂ ਤੇ ਦਾਦਾ ਜੀਆ ਜੀ ਦੀ ਕਮਾਨ ਹੇਠ ਪੂਰਬੀ ਪੰਜਾਬ ਵਲ ਰਵਾਨਾ ਕੀਤਾ। ਜਦ ਇਹ ਮਰਹੱਟਿਆਂ ਦਾ ਲੱਸ਼ਕਰ ਥਾਨੇਸਰ ਦੇ ਨਜ਼ਦੀਕ ਪਹੁੰਚਿਆ ਤਦ ਦੀਵਾਨ ਨਾਨੂੰ ਮੱਲ ਨੇ (ਜਿਸਨੇ ਸਿੱਖਾਂ ਨਾਲ ਅੰਦਰੋਂ ਅੰਦਰੀ ਬਹੁਤ ਬਿਗੜ ਚੁੱਕੀ ਸੀ। ਇਸ ਜਗ੍ਹਾ ਇਸ ਨੂੰ ਜਾ ਮਿਲਿਆ ਸਰਦਾਰ ਬਘੇਲ ਸਿੰਘ ਦੇ ਨਾਲ ਰਲਕੇ ਸਿੱਖ ਰਈਸਾਂ ਤੋਂ ਮਰਹੱਟਿਆਂ ਨੂੰ ਨਜ਼ਰਾਨੇ ਦਿਵਾਉਣ ਲੱਗ ਪਿਆ। ਰਿਆਸਤ ਪਟਿਆਲਾ ਤੋਂ ਨਜ਼ਰਨੇ ਦਿਵਾਉਣ ਲਈ ਬੀਬੀ ਰਾਜਿੰਦਰ ਕੌਰ ਨੂੰ ਸੁਨੇਹਾ ਭੇਜ ਦਿਤਾ। ਬੀਬੀ ਰਾਜਿੰਦਰ ਕੌਰ ਨੇ ਦੀਵਾਨ ਨਾਨੂੰ ਮੱਲ ਦੀ ਗਦਾਰੀ ਵੇਖਕੇ ਇਸਦੇ ਬੇਟੇ ਦੇਵੀ ਦਿੱਤਾ ਮੱਲ ਨੂੰ ਕੈਦ ਕਰਕੇ ਜੰਗ ਦੀ ਤਿਆਰੀ ਸ਼ੁਰੂ ਕਰ ਦਿਤੀ। ਦੀਵਾਨ ਨਾਨੂੰ ਮੱਲ ਨੇ ਆਪਣਾ ਬੇਟਾ ਕੈਦ ਹੋਇਆਂ ਸੁਣਕੇ, ਮਰਹੱਟਿਆ ਨੂੰ ਪਟਿਆਲੇ ਉਤੇ ਚੜ੍ਹਾਈ ਕਰਨ ਦੀ ਸਲਾਹ ਦਿਤੀ। ਜਦ ਮਰਹੱਟਿਆਂ ਨੂੰ ਪਟਿਆਲੇ ਵਲੋਂ ਨਜ਼ਰਾਨਾ ਮਿਲਦਾ ਨਾ ਦਿਸਿਆ ਤਦ ਇਨ੍ਹਾਂ ਨੇ ਰਿਆਸਤ ਪਟਿਆਲਾ ਦੇ ਮਸ਼ਹੂਰ ਕਿਲਾ ਬਹਾਦਰਗੜ੍ਹ ਤੇ ਕਬਜ਼ਾ ਕਰਕੇ ਪਟਿਆਲੇ ਨੂੰ ਮੋਰਚੇ ਆ ਲਾਏ। ਬੀਬੀ ਰਾਜਿੰਦਰ ਕੋਰ ਨੇ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ, ਇਸਨੇ ਮਰਦਾਨੇ ਬਸਤਰ ਪਹਿਨਕੇ ਖ਼ੁਦ ਫ਼ੌਜ ਦੀ ਕਮਾਨ ਕਰਕੇ ਮਰਹੱਟਿਆਂ ਨੂੰ ਢਿੱਲੇ ਕਰ ਦਿੱਤਾ। ਮਰਹੱਟਿਆਂ ਨੂੰ ਇਹ ਕਹਿ ਕਿ, ਮੈਂ ਖ਼ੁਦ ਸੰਧੀਆ ਜੀ ਨਾਲ ਨਜ਼ਰਾਨੇ ਦੀ ਫੈਸਲਾ ਕਰ ਲਵਾਂਗੀ, ਪਿੱਛੇ ਮੋੜ ਦਿਤਾ। ਮਰਹੱਟਿਆਂ ਦੇ ਲੱਸ਼ਕਰ ਦੇ ਵਾਪਸ ਮੁੜਨ ਪਿੱਛੋਂ ਬੀਬੀ ਰਾਜਿੰਦਰ ਕੋਰ ਨੇ ਪਟਿਆਲੇ ਦੇ ਕੁੱਲ ਅਹਿਲਕਾਰਾਂ ਨੂੰ ਨਾਲ ਲੈਕੇ ਮਹਾਰਾਜਾ ਸੰਧੀਆ ਜੀ ਨਾਲ ਮਥਰਾ ਵਿਖੇ ਮੁਲਕਾਤ ਕਰਕੇ ਨਜ਼ਰਾਨੇ ਦਾ ਫੈਸਲਾ ਜਾ ਕੀਤਾ। ਦੀਵਾਨ ਨਾਨੂੰ ਮੱਲ ਤਾਂ ਮਰਹੱਟਿਆਂ ਦੇ ਲੱਸ਼ਕਰ ਨਾਲ ਚਲਿਆ ਗਿਆ। ਮਗਰੋਂ ਮਹਾਰਾਜਾ

ਸਾਹਿਬ ਸਿੰਘ ਨੇ ਦੀਵਾਨ ਨਾਨੂੰ ਮੱਲ ਦੀ ਜਾਇਦਾਦ ਜ਼ਬਤ ਕਰਕੇ ਇਸ ਦੇ ਬੇਟੇ ਨੌ ਨਿਧ ਰਾਇ ਨੂੰ (ਜੋ ਬਰਨਾਲੇ ਦਾ ਨਾਜ਼ਮ ਸੀ। ਕੈਦ ਕਰ ਦਿਤਾ) ਦੀਵਾਨ ਨਾਨੂੰ ਮਲ ਮਹਾਰਾਜੇ ਤੋਂ ਡਰਦਾ ਪਟਿਆਲੇ ਨਾ ਆਇਆ ਬਾਹਰ ਹੀ ਰਹਿਣ ਲੱਗ ਪਿਆ।

## ਬੀਬੀ ਰਾਜਿੰਦਰ ਕੌਰ ਦੀ ਮੌਤ

ਜਦ ਬੀਬੀ ਰਾਜਿੰਦਰ ਕੌਰ ਮਹਾਰਾਜਾ ਗਵਾਲੀਅਰ ਨਾਲ ਨਜ਼ਰਾਨੇ ਦਾ ਫੈਸਲਾ ਕਰਕੇ ਪਟਿਆਲੇ ਵਾਪਸ ਪਹੁੰਚੀ ਤਦ ਮਹਾਰਾਜਾ ਸਾਹਿਬ ਨੇ ਆਪਣੇ ਮੁਸਾਹਿਬਾਂ ਦੇ ਕਹੇ ਬੀਬੀ ਜੀ ਨੂੰ ਮਿਲਨ ਤੋਂ ਇਨਕਾਰ ਕਰ ਦਿਤਾ। ਬੀਬੀ ਜੀ ਨੇ ਮਹਾਰਾਜਾ ਸਾਹਿਬ ਸਿਘ ਨੂੰ ਮਿਲਨ ਦੀ ਬਹੁਤ ਜ਼ਿਆਦਾ ਕੋਸ਼ਿਸ਼ ਕੀਤੀ ਪਰ ਲਾਈ ਲੱਗ ਮਹਾਰਾਜਾ ਸਾਹਿਬ ਇਨ੍ਹਾਂ ਨੂੰ ਨਾ ਹੀ ਮਿਲੇ। ਓੜਕ ਬੀਬੀ ਮਹਾਰਾਜਾ ਸਾਹਿਬ ਸਿੰਘ ਵਲੋਂ ਆਪਣੇ ਨਾਲ ਕੀਤੇ ਸਲੂਕ ਪੁਰ ਅਾਂਸੂ ਕੇਰਦੀ ਹੋਈ ਸੰਮਤ ੧੨੪੪ ਬਿਕਰਮੀ ਵਿਚ ਕਾਲ ਵੱਸ ਹੋ ਗਈ।

## ਦੀਵਾਣ ਨਾਨੂੰ ਮੱਲ ਦੀ ਮੌਤ

ਦੀਵਾਨ ਨਾਨੂੰ ਮੱਲ ਪਹਿਲਾਂ ਤਾਂ ਪਟਿਆਲੇ ਤੋਂ ਬਾਹਰ ਕੈਂਥਲ ਵਿੱਚ ਰਿਹਾ, ਫੇਰ ਕੈਂਥਲ ਨੂੰ ਛਡ ਕੇ ਮਲੇਰਕੋਟਲੇ ਦੇ ਨਵਾਬ ਅਤਾ ਉੱਲਾ ਖ਼ਾਂ ਕੋਲ ਜਾ ਰਿਹਾ। ਇਸ ਜਗ੍ਹਾ ਇਜਨੇ ਨਵਾਬ ਨੂੰ ਚੁਕ ਕੇ ਰਿਆਸਤ ਪਟਿਆਲਾ ਨਾਲ, ਭਦੌੜ ਤੇ ਮਲੌਦ ਦੇ ਰਈਸਾਂ ਨਾਲ ਲੜਾਇਆ। ਇਨ੍ਹਾਂ ਲੜਾਈਆਂ ਵਿਚ ਇਹ ਹਾਰ ਖਾਕੇ ਸੰਮਤ ੧੮੪੪ ਬਿਕਰਮੀ ਨੂੰ ਮਲੇਰਕੋਟਲੇ ਵਿਖੇ ਗੁਜ਼ਰ ਗਿਆ।

## ਮਹਾਰਾਜਾ ਸਾਹਿਬ ਸਿੰਘ ਦੇ ਨਵੇਂ ਅਹਿਲਕਾਰਾਂ ਦੀ ਮੌਤ

ਮਹਾਰਾਜਾ ਸਾਹਿਬ ਸਿੰਘ ਨੇ ਦੀਵਾਨ ਨਾਨੂੰ ਮੱਲ ਪਿਛੇ ਸੱਯਦ ਅਲੀ ਬਖਸ਼ ਤੇ ਕਿਸ਼ਨ ਚੰਦ ਨੂੰ ਵਡੇ ਅਹਿਲਕਾਰ ਬਣਾਇਆ। ਸਿੱਖ ਅਹਿਲਕਾਰਾਂ ਦੀ ਇਨ੍ਹਾਂ ਨਾਲ ਭੀ ਠੀਕ ਨਾ ਬਣੀ। ਸਰਦਾਰ ਸੁਖਾ ਸਿੰਘ ਢਿਲੋਂ ਤੇ ਸਰਦਾਰ ਦਿਆਲ ਸਿੰਘ ਰੋੜੇ ਨੇ ਸੱਯਦ ਅਲੀ ਬਖ਼ਸ਼ ਨੂੰ ਕਤਲ ਕਰ ਦਿੱਤਾ।

## ਬੀਬੀ ਸਾਹਿਬ ਕੌਰ ਦੀ ਬਹਾਦਰੀ

ਮਹਾਰਾਜਾ ਸਾਹਿਬ ਸਿੰਘ ਨੇ ਆਪਣੇ ਨਵੇਂ ਅਹਿਲਕਾਰਾਂ ਦੀ ਮੌਤ ਪਿਛੋਂ ਸਮਾਂ ਟਪਾਉਣ ਲਈ ਸਰਦਾਰ ਅਲਬੇਲ ਸਿੰਘ ਤੇ ਦੀਵਾਨ ਰਾਮ

ਦਿਆਲ ਨੂੰ ਰਿਆਸਤ ਦਾ ਕੰਮ ਸੌਂਪਿਆ। ਥੋੜੇ ਦਿਨਾਂ ਪਿਛੋਂ ਆਪਣੀ ਭੈਣ ਬੀਬੀ ਸਾਹਿਬ ਕੌਰ ਨੇ ਸੱਦ ਕੇ ਰਿਆਸਤ ਦੀ ਬਾਗ ਡੋਰ ਇਨ੍ਹਾਂ ਦੇ ਹੱਥ ਦੇ ਦਿੱਤੀ।

## ਬੀਬੀ ਸਾਹਿਬ ਕੌਰ ਨੇ ਆਪਣੇ ਅਹਿਲਕਾਰ ਤਾਰਾ ਸਿੰਘ ਨੂੰ ਨੈਬ ਮਦਾਰਲੁ ਮਹਾਮ ਦੀਵਾਨ ਬਣਾਉਣਾ

ਦੀਵਾਨ ਨਾਨੂੰ ਮਲ ਦੇ ਭਤੀਜੇ ਦੀਵਾਨ ਸਿੰਘ ਨੂੰ ਦੀਵਾਨ ਬਣਾਕੇ ਰਿਆਸਤ ਦੇ ਕੁਲ ਅਹਿਲਕਾਰਾਂ ਨੂੰ ਬਦਲ ਕੇ ਰਿਆਸਤ ਦਾ ਸੋਹਣਾ ਬੰਦੋਬਸਤ ਕੀਤਾ। ਸਰਦਾਰ ਚੂਹੜ ਸਿੰਘ, ਦੱਲ ਸਿੰਘ ਭਦੌੜ ਵਾਲਿਆਂ ਦੇ ਕਾਤਲਾਂ ਨੂੰ ਸਜ਼ਾ ਦੇਣ ਲਈ ਫੌਜ ਭੇਜੀ। ਆਪਣੇ ਪਤੀ ਨੂੰ ਉਸਦੇ ਭਾਈ ਦੀ ਕੈਦ ਵਿਚੋਂ ਛੁਡਾਇਆ। ਸੰਮਤ ੧੮੫੦ ਬਿਕਰਮੀ ਵਿਚ ਅੰਟਾਰਾਓ ਤੇ ਲਛਮਨ ਰਾਓ ਮਰਹੱਟੇ ਸਰਦਾਰਾਂ ਨੇ ਬੜਾ ਭਾਰੀ ਲੱਸ਼ਕਰ ਲੈਕੇ ਸਿਖਾਂ ਤੋਂ ਮਾਲ ਗੁਜ਼ਾਰੀ ਲੈਣ ਵਾਸਤੇ ਪੂਰਬੀ ਪੰਜਾਬ ਤੇ ਹਮਲਾ ਕੀਤਾ। ਮਾਲਵੇ ਵਿੱਚ ਪਹੁੰਚਕੇ ਇਨ੍ਹਾਂ ਨੇ ਸਰਦਾਰ ਬਘੇਲ ਸਿੰਘ ਨੂੰ ਨਾਲ ਲੈ ਕੇ ਸਿੱਖ ਰਈਸਾਂ ਤੋਂ ਨਜ਼ਰਾਨੇ ਲੈਣੇ ਸ਼ੁਰੂ ਦਿਤੇ। ਰਿਆਸਤ ਕੈਥਲ ਤੋਂ ਨਜ਼ਰਾਨਾ ਲੈ ਕੇ, ਪਟਿਆਲੇ ਵਲ ਵਾਂਗਾਂ ਮੋੜੀਆਂ। ਮਰਹੱਟਿਆਂ ਦੀਆਂ ਫੌਜਾਂ ਦੀ ਪਟਿਆਲੇ ਪੁਰ ਚੜ੍ਹਾਈ ਸੁਣ ਕੇ ਸ਼ੇਰ ਦਿਲ ਬੀਬੀ ਸਾਹਿਬ ਕੌਰ ਨੇ ਰਾਜਾ ਭਾਗ ਸਿੰਘ ਜੀਂਦ ਵਾਲੇ ਨੂੰ, ਸਰਦਾਰ ਦੀਪ ਸਿੰਘ, ਵੀਰ ਸਿੰਘ ਭਦੌੜ ਵਾਲਿਆਂ ਨੂੰ, ਸਰਦਾਰ ਜੋਧ ਸਿੰਘ ਕਲਾਸ ਵਾਲੇ ਨੂੰ ਸਰਦਾਰ ਭੰਗਾ ਸਿੰਘ ਥਾਨੇਸਰ ਵਾਲੇ ਨੂੰ ਆਪਣੀ ਮਦਦ ਪੁਰ ਬੁਲਾ ਕੇ, ਸੱਤ ਹਜ਼ਾਰ ਫੌਜ ਇਕਠੀ ਕਰ ਕੇ ਪਟਿਆਲਿਓਂ ਪੰਦਰਾਂ ਕੋਹ ਤੇ ਮਰਹੱਟਿਆਂ ਦੇ ਦਲ ਨੂੰ ਜਾ ਰੋਕਿਆ। ਬੀਬੀ ਜੀ ਨੇ ਫੌਜੀ ਲਿਬਾਸ ਪਹਿਨ ਕੇ ਕੁਲ ਜੰਗੀ ਹਥਿਆਰ ਸਜਾ ਕੇ ਘੋੜੇ ਪਰ ਸਵਾਰ ਹੋ ਕੇ ਫੌਜ ਦੀ ਆਪ ਕਮਾਨ ਕਰਨੀ ਸ਼ੁਰੂ ਕਰ ਦਿਤੀ। ਬੀਬੀ ਜੀ ਦੀ ਦਲੇਰੀ ਵੇਖ ਕੇ ਪਟਿਆਲੇ ਦੀਆਂ ਫੌਜਾਂ ਨੇ ਬੜੀ ਬਹਾਦਰੀ ਨਾਲ ਮਰਹੱਟਿਆਂ ਦਾ ਮੁਕਾਬਲਾ ਕੀਤਾ। ਕਈ ਦਿਨ ਲੜਾਈ ਹੁੰਦੀ ਰਹੀ। ਓੜਕ ਮਰਹੱਟੇ ਸਰਦਾਰ ਇਹ ਸੁਣ ਕੇ ਕਿ ਪਟਿਆਲੇ ਦੀ ਮਦਦ ਤੇ ਹੋਰ ਬਹੁਤ ਸਾਰੀ ਕੁਮਕ ਆ ਰਹੀ ਹੈ, ਕਰਨਾਲ ਵੱਲ ਨੂੰ ਕੂਚ ਕਰ ਗਏ।

## ਮਲੇਰਕੋਟਲੇ ਦੀ ਮਦਦ

ਸੰਮਤ ੧੮੫੩ ਬਿਕਰਮੀ ਵਿੱਚ ਬੇਦੀ ਸਾਹਿਬ ਸਿੰਘ ਊਨੇਵਾਲੇ ਨੇ ਨਵਾਬ ਮਾਲੇਰਕੋਟਲੇ ਤੇ ਗਊ ਬੱਧ ਕਰਨ ਦਾ ਦੋਸ਼ ਥੱਪ ਕੇ ਹਮਲਾ ਕੀਤਾ । ਨਵਾਬ ਅਤਾਉਲਾ ਖ਼ਾਂ ਨੇ ਹਾਰ ਖਾ ਕੇ ਮਹਾਰਾਜਾ ਪਟਿਆਲਾ ਤੋਂ ਮਦਦ ਮੰਗੀ । ਪਟਿਆਲੇ ਦੀ ਫੌਜ ਰਾਮ ਗੜੋਂ ਮਦਦ ਲਈ ਪੁੱਜੀ । ਪਟਿਆਲੇ ਦੀ ਫੌਜ ਦੇ ਸਿੱਖ ਸਿਪਾਹੀ ਬੇਦੀ ਸਾਹਿਬ ਨਾਲ ਲੜਨਾ ਨਹੀਂ ਚਾਹੁੰਦੇ ਸਨ । ਇਸ ਲਈ ਬੇਦੀ ਸਾਹਿਬ ਨੂੰ ਕੁਝ ਰੁਪਿਆ ਦਿਵਾ ਕੇ ਵਾਪਸ ਕਰ ਦਿਤਾ ।

## ਰਾਇਕੋਟ ਦੀ ਮਦਦ

ਮਾਲੇਰਕੋਟਲੇ ਮਗਰੋਂ ਬੇਦੀ ਸਾਹਿਬ ਸਿੰਘ ਨੇ ਰਾਇਕੋਟ ਦੇ ਰਈਸ ਤੇ ਗਊਕੁਸ਼ੀ ਕਰਨ ਦਾ ਇਲਜ਼ਾਮ ਲਾਕੇ ਹਮਲਾ ਕੀਤਾ । ਰਾਇਕੋਟ ਦੇ ਰਈਸ ਨੇ ਲਲਤੋਂ ਵਾਲੇ ਚੌਧਰੀ ਗੇਂਡਾ ਰਾਇ ਨੂੰ ਨਾਲ ਲੈਕੇ ਸਿੱਧੂ ਰਈਸਾਂ ਤੋਂ ਮਦਦ ਮੰਗੀ । ਸਿੱਧੂ ਰਈਸਾਂ ਨੇ ਰਾਇਕੋਟ ਵਾਲਿਆਂ ਦੀ ਮਦਦ ਕਰਕੇ ਬੇਦੀ ਸਾਹਿਬ ਸਿੰਘ ਨੂੰ ਪਿੱਛੇ ਮੋੜ ਦਿੱਤਾ । ਸਿਧੂ ਰਈਸਾਂ ਨੇ ਰਾਇਕੋਟ ਵਾਲਿਆਂ ਦੀ ਮਦਦ ਕਰਨ ਬਦਲੇ ਇਨ੍ਹਾਂ ਦੇ ਕਈ ਪ੍ਰਗਣਿਆਂ ਤੇ ਕਬਜ਼ਾ ਕੀਤਾ । ਇਨ੍ਹਾਂ ਪ੍ਰਗਣਿਆਂ ਵਿਚੋਂ ਬੱਢੇਵਾਲ ਤੇ ਪਟਿਆਲੇ ਨੇ ਮਨਸੂਰ ਪੁਰ ਤੇ ਜੀਂਦ ਨੇ ਦਾਖਿਆ ਤੇ ਕੈਂਥਲ ਨੇ ਕਬਜ਼ਾ ਕੀਤਾ । ਸਰਦਾਰ ਜੋਧ ਸਿੰਘ ਕਲਸੀਆਂ ਨੇ ਜੋ ਹਿੰਦੂ ਰਈਸਾਂ ਦੇ ਨਾਲ ਰਾਇਕੋਟੀਆਂ ਦੀ ਮਦਦ ਲਈ ਆਇਆ ਸੀ ਪ੍ਰਗਣੇ ਚੜਿਕ ਤੇ ਕਬਜ਼ਾ ਕੀਤਾ ।

## ਬੀਬੀ ਸਾਹਿਬ ਕੌਰ ਨਾਲ ਬਖੇੜਾ

ਮਹਾਰਾਜਾ ਸਾਹਿਬ ਸਿੰਘ ਜੀ ਆਪਣੇ ਲਪਚੱਕਣੇ ਅਹਿਲਕਾਰਾਂ ਦੇ ਆਖੇ ਆਪਣੀ ਬਹਾਦਰ ਭੈਣ ਸਾਹਿਬ ਕੌਰ ਦੇ ਵਿਰੁੱਧ ਹੋ ਗਏ । ਬੀਬੀ ਜੀ ਆਪਣੇ ਭਾਈ ਦੀ ਨਿਗ੍ਹਾ ਬਿਗੜੀ ਵੇਖਕੇ ਇਨ੍ਹਾਂ ਦੇ ਬਿਨਾ ਕਹਿਣ ਤੋਂ ਆਪਣੇ ਜਾਗੀਰ ਦੇ ਇਲਾਕੇ ਵਿਚ ਚਲੀ ਗਈ । ਬੀਬੀ ਜੀ ਦੇ ਇਉਂ ਚਲੇ ਜਾਣ ਤੇ ਮਹਾਰਾਜਾ ਸਾਹਿਬ ਦੇ ਅਹਿਲਕਾਰਾਂ ਨੇ ਮਹਾਰਾਜਾ ਸਾਹਿਬ ਨੂੰ ਬੀਬੀ ਜੀ ਦੇ ਖਿਲਾਫ ਭੜਕਾ ਦਿੱਤਾ । ਮਹਾਰਾਜਾ ਨ ਹੁਕਮ ਜਾਰੀ ਕਰ ਦਿੱਤਾ ਕੇ ਬੀਬੀ ਸਾਹਿਬ ਕੌਰ ਆਪਣੇ ਜਾਗੀਰ ਦੇ ਇਲਾਕੇ ਨੂੰ ਛੱਡ ਕੇ ਆਪਣੇ ਸਹੁਰੇ ਘਰ ਚਲੀ ਜਾਵੇ । ਓਥੋਂ ਬਿਨਾ ਸੱਦੇ ਕਦੀ ਰਿਆਸਤ ਪਟਿਆਲਾ ਵਿਚ ਨਾ ਆਵੇ ।

ਬੀਬੀ ਜੀ ਨੇ ਇਸ ਹੁਕਮ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ। ਜਦ ਬੀਬੀ ਜੀ ਨੇ ਮਹਾਰਾਜਾ ਸਾਹਿਬ ਸਿੰਘ ਦੇ ਹੁਕਮ ਦੀ ਤਾਮੀਲ ਨਾ ਕੀਤੀ ਤਦ ਮਹਾਰਾਜੇ ਨੇ ਬੀਬੀ ਤੋਂ ਕਿਲ੍ਹਾ ਛਡਾਉਣ ਲਈ ਚੜ੍ਹਾਈ ਕਰ ਦਿਤੀ। ਭੋਰੀਆਂ ਦੇ ਕਿਲ੍ਹੇ ਨੂੰ ਘੇਰਾ ਪਾ ਕੇ ਤੋਪਾਂ ਦਬਾ ਦਿਤੀਆਂ ! ਬੀਬੀ ਸਾਹਿਬ ਕੌਰ ਨੇ ਬੜੀ ਬਹਾਦਰੀ ਨਾਲ ਕਿਲੇ ਵਿਚੋਂ ਮੁਕਾਬਲਾ ਕੀਤਾ। ਜਦ ਮਹਾਰਾਜੇ ਦਾ ਛੇਤੀ ਕਿਲ੍ਹੇ ਤੇ ਕਬਜ਼ਾ ਨਾ ਹੋ ਸੱਕਿਆ ਤਦ ਇਸ ਨੇ ਆਪਣੇ ਮਿੱਤਰ ਸਰਦਾਰ ਭੰਗ ਸਿੰਘ ਤੇ ਭਾਈ ਲਾਲ ਸਿੰਘ ਨੂੰ ਮੱਦਦ ਲਈ ਬੁਲਾ ਲਿਆ। ਇਨ੍ਹਾਂ ਦੋਹਾਂ ਸਰਦਾਰਾਂ ਨੇ ਮਹਾਰਾਜਾ ਸਾਹਿਬ ਸਿੰਘ ਦੇ ਬੁਲਾਵੇ ਪੁਰ ਆਕੇ ਭੈਣ ਭਰਾਵਾਂ ਦੀ ਸੁਲ੍ਹਾ ਕਰਵਾ ਦਿਤੀ। ਭੈਣ ਭਰਾਵਾਂ ਦਾ ਮੇਲ ਕਰਵਾ ਕੇ ਬੀਬੀ ਜੀ ਨੂੰ ਮਹਾਰਾਜਾ ਦੇ ਨਾਲ ਪਟਿਆਲੇ ਨੂੰ ਤੋਰ ਗਏ। ਭੋਲੇ ਨਾਥ ਮਹਾਰਾਜੇ ਨੇ ਰਸਤੇ ਵਿਚ ਫਿਰ ਅਹਿਲਕਾਰਾਂ ਦੇ ਕਹੇ ਬੀਬੀ ਜੀ ਨੂੰ ਭਵਾਨੀ ਗੜ੍ਹ ਦੇ ਕਿਲ੍ਹੇ ਵਿਚ ਨਜ਼ਰ ਬੰਦ ਕਰ ਦਿੱਤਾ। ਏਥੋਂ ਬੀਬੀ ਜੀ ਆਪਣੀ ਗੋਲੀ ਦੀ ਪੁਸ਼ਾਕ ਪਹਿਨ ਕੇ ਭਵਾਨੀ ਗੜ੍ਹ ਦੇ ਕਿਲ੍ਹੇ ਵਿਚੋਂ ਨਿਕਲਕੇ ਆਪਣੇ ਜਾਗੀਰ ਵਾਲੇ ਕਿਲ੍ਹੇ ਭੋਰੀਆਂ ਵਿਚ ਪਹੁੰਚ ਗਏ।

## ਬੀਬੀ ਸਾਹਿਬ ਕੌਰ ਦਾ ਚਲਾਣਾ

ਬੀਬੀ ਸਾਹਿਬ ਕੌਰ ਜੀ ਅੱਠ ਦਸ ਮਹੀਨੇ ਆਪਣੇ ਜਾਗੀਰ ਵਾਲੇ ਇਲਾਕੇ ਵਿਚ ਅਜ਼ਾਦੀ ਨਾਲ ਗੁਜ਼ਾਰ ਕੇ ਸੰਮਤ ੧੮੫੬ ਬਿਕ੍ਰਮੀ ਵਿਚ ਅਕਾਲ ਚਲਾਣਾ ਕਰ ਗਏ।

## ਬੀਬੀ ਸਾਹਿਬ ਕੌਰ ਦੀ ਕਵਿਤਾ ਵਿਚ ਤਾਰੀਫ਼

ਫੂਲ ਬੰਸ ਦੀ ਇਹ ਸ਼ਹਿਜ਼ਾਦੀ ਬੀਰ ਬਹਾਦਰ ਭਾਰੀ ਸੀ।<br>
ਮੂੰਹ ਮੋੜ ਮਰਹੱਟਿਆਂ ਦਾ ਵਾਹ ! ਖਲਕਤ ਏਸ ਸੁਧਾਰੀ ਸੀ।<br>
ਸ਼ਾਨ ਰੱਖਣ ਨੂੰ ਸਿੱਧੂ ਕੌਮ ਦੀ ਕਰੀਆਂ ਬਹੁਤ ਲੜਾਈਆਂ ਸਨ।<br>
ਫੜ ਸ਼ਮਸ਼ੇਰ ਮੈਦਾਨ ਜੰਗ ਵਿਚ ਧੁੰਮਾਂ ਏਸ ਧੁੰਮਾਈਆਂ ਸਨ।

## ਜਾਰਜ ਟਾਮਸਨ ਨੂੰ ਪੰਜਾਬ ਵਿਚੋਂ ਕੱਢਣਾ

ਸੰਮਤ ੧੮੫੬ ਬਿਕਰਮੀ ਵਿਚ ਸਿੱਧੂ ਰਈਸਾਂ ਨੇ ਇਕ ਯੂਰਪੀਨ

ਫਰਾਂਸੀਸੀ ਗ਼ਨੀਮ ਜਾਰਜ ਟਾਮਸਨ* ਨੂੰ ਮਰਹੱਟਿਆਂ ਦੀ ਫੌਜ ਦੇ ਸੈਨਾਪਤੀ ਪੀਰਨ ਸਾਹਿਬ ਨੂੰ ਚਾਰ ਲੱਖ ਰੁਪਈਆ ਦੇ ਕੇ ਇਸ ਦੀ ਮਦਦ ਨਾਲ ਪੰਜਾਬ ਵਿਚੋਂ ਕਢਿਆ ।

## ਸਰਕਾਰ ਅੰਗ੍ਰੇਜ਼ੀ ਦੀ ਮਦਦ

ਜਿਨ੍ਹਾਂ ਦਿਨਾਂ ਵਿਚ ਮੁਗਲੀਆ ਖ਼ਾਨਦਾਨ ਦੇ ਬਾਦਸ਼ਾਹ ਆਲਮ ਸ਼ਾਹ ਨੂੰ ਨਜ਼ਰ ਬੰਦ ਕਰਕੇ ਦਿੱਲੀ ਉਤੇ ਮਰਹੱਟਿਆਂ ਦਾ ਕਬਜ਼ਾ ਕੀਤਾ ਹੋਇਆ ਸੀ । ਇਨ੍ਹਾਂ ਦਿਨਾਂ ਵਿਚ ਅੰਗਰੇਜ਼ਾਂ ਨੇ ਕੋਇਲ ਦੇ ਸੱਥਾਨ ਪੁਰ, ਮੋਰਚੇ ਆ ਲਾਏ । ਮਰਹੱਟਿਆਂ ਨੇ ਆਪਣੇ ਮਸ਼ਹੂਰ ਸੈਨਾ ਪਤੀ ਜਰਨੈਲ ਪੀਰਨ ਸਾਹਿਬ ਦੀ ਕਮਾਨ ਹੇਠ ਬੜਾ ਭਾਰੀ ਲਸ਼ਕਰ ਭੇਜ ਕੇ ਅੰਗਰੇਜ਼ਾਂ ਦਾ ਮੁਕਾਬਲਾ ਕੀਤਾ । ਅਫਸੋਸ ਕਿ ਇਸ ਇਤਿਹਾਸਕ ਯੁਧ ਵਿਚ ਜਿਸਨੇ ਕਿ ਹਿੰਦੁਸਤਾਨ ਦੀ ਕਿਸਮਤ ਦਾ ਬਹੁਤ ਚਿਰ ਵਾਸਤੇ ਫੈਸਲਾ ਕਰਨਾ ਸੀ, ਜਨਰਲ ਪੀਰਨ ਸਾਹਿਬ ਨੇ ਮਰਹੱਟਿਆਂ ਦੀ ਹਾਰ ਤੇ ਅੰਗਰੇਜ਼ਾਂ ਦੀ ਜਿੱਤ ਕਰਵਾ ਦਿੱਤੀ । ਕੋਇਲ ਦਾ ਮੈਦਾਨ ਜੰਗ ਫਤਹਿ ਕਰਕੇ ਅੰਗਰੇਜ਼ਾਂ ਨੇ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਨੂੰ ਮੋਰਚੇ ਆ ਲਾਏ । ਇੱਥੇ ਭੀ ਪੀਰਨ ਸਾਹਿਬ ਨੇ ਮਰਹੱਟਿਆਂ ਨੂੰ ਨੂੰ ਸ਼ਕਿਸਤ ਦਿਵਾਕੇ ੧੧ ਸਤੰਬਰ ਸਨ ੧੮੦੩ ਈਸਵੀ ਨੂੰ ਹਿੰਦੁਸਤਾਨ ਦੀ ਰਾਜਧਾਨੀ ਵਿਚ ਅੰਗਰੇਜ਼ਾਂ ਦੀ ਫਤਹਿ ਦੇ ਝੰਡੇ ਝੁਲਾ ਦਿਤੇ ।

## ਅੰਗਰੇਜ਼ਾਂ ਦਾ ਮਰਹੱਟਿਆਂ ਨਾਲ ਅਹਿਦ ਨਾਮਾ

ਦਿੱਲੀ ਤੇ ਕਬਜ਼ਾ ਕਰਕੇ ਅੰਗਰੇਜ਼ਾਂ ਨੇ ਡੀਂਗ ਦੇ ਨਜ਼ਦੀਕ ਮਰਹੱ-ਟਿਆਂ ਨਾਲ ਇੱਕ ਹੋਰ ਬੜੀ ਭਾਰੀ ਲੜਾਈ ਕੀਤੀ । ਏਥੇ ਮਹੱਟਿਆ ਨੂੰ ਹਾਰ ਹੋਈ । ਇਸ ਹਾਰ ਪਿਛੋਂ ਮਰਹੱਟਿਆਂ ਨੇ ਆਗਰਾ, ਗੁੜਗਾਵਾਂ,

---

* ਇਹ ਜਾਰਜ ਟਾਮਸਨ ਪਹਿਲਾਂ ਖਾਂਡੇ ਰਾਓ ਮਰਹੱਟੇ ਕੋਲ ਨੌਕਰ ਸੀ । ਇਸਦੀ ਖ਼ਿਦਮਤ ਕਰਕੇ ਇਸ ਨੇ ਝੱਜਰ ਦਾ ਇਲਾਕਾ ਜਾਗੀਰ ਵਿਚ ਲੈ ਲਿਆ ਸੀ । ਇਸ ਜਗ੍ਹਾ ਦਾ ਮਾਲਕ ਬਣਕੇ ਇਹ ਦੇਸੀ ਰਈਸਾਂ ਨੂੰ ਤੰਗ ਕਰਨ ਲੱਗ ਪਿਆ ਸੀ ।

† ਇਹ ਚਾਰ ਲੱਖ † ਰੁਪੀਆ ਵਿਚ ਸਿੱਧੂ ਰਈਸਾਂ ਦੇ ਨਾਲ ਰਾਇਕੋਟ ਵਾਲੇ ਰਾਇਕੇ, ਮਲੇਰ ਕੋਟਲੇ ਪੱਤਣ, ਲਲਤੋਂ ਵਾਲੇ ਗਰੇਵਾਲ ਭੀ ਸ਼ਾਮਲ ਸਨ । ਵੇਖੋ ਤ੍ਵਾਰੀਖ ਰਾਜ ਖਾਲਸਾ

ਰੋਹਤਕ, ਹਿਸਾਰ ਤੇ ਸਰਸਾ ਅੰਗਰੇਜ਼ਾਂ ਨੂੰ ਦੇ ਕੇ ਬਾਕੀ ਆਪਣੇ ਕਬਜ਼ੇ ਵਾਲਾ ਮੁਲਕ ਆਪਣੇ ਕਬਜ਼ੇ ਵਿਚ ਰੱਖ ਕੇ ਅੰਗਰੇਜ਼ਾਂ ਨਾਲ ਅਹਿਦ ਨਾਮਾ ਕਰ ਲਿਆ । ਇਹ ਅਹਿਦ ਨਾਮਾ ਸਰਜੇਚਨ ਦੇ ਸਥਾਨ ਪੁਰ ਹੋਇਆ ਸੀ।

## ਅੰਗਰੇਜ਼ਾਂ ਦੀ ਮੈਨ ਦੁਆਬੀਏ ਸਿੱਖ ਰਈਸਾਂ ਨਾਲ ਲੜਾਈ

ਅੰਗਰੇਜ਼ਾਂ ਨੇ ਮਰਹੱਟਿਆਂ ਨਾਲ ਅਹਿਦ ਨਮਾ ਕਰਕੇ ਪੂਰਬੀ ਪੰਜਾਬ ਵੱਲ ਚੜ੍ਹਾਈ ਕਰ ਦਿਤੀ। ਅੰਗਰੇਜ਼ ਕਰਨਾਲ ਤੱਕ ਆ ਪਹੁੰਚੇ। ਇਸ ਵੇਲੇ ਮੈਣ ਦੁਆਬੀਏ ਸਿੱਖ ਰਈਆਂ ਨੇ, ਨਵਾਬ ਅਮੀਰ ਖ਼ਾਂ ਮੇਰਠ ਵਾਲੇ ਦੀ ਸਲਾਹ ਨਾਲ ਸਿੱਖ ਮੁਸਲਮਾਨਾਂ ਦਾ ਤਕੜਾ ਦਲ ਇਕਠਾ ਕਰਕੇ, ਜਮਨਾ ਦੇ ਕਨਾਰੇ, ਅੰਗਰੇਜ਼ਾਂ ਨਾਲ ਮੋਰਚਾ ਜਾ ਲਾਇਆ । ਇਸ ਜਗ੍ਹਾ ਭੀ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਭਜਾ ਦਿਤਾ । ਸਿੱਖ ਮੁਸਲਮਾਨਾਂ ਦੇ ਇਤਿਹਾਦੀ ਦਲ ਨੇ ਕਰਨਾਲ ਦੇ ਇਲਾਕੇ ਵਿਚ ਇਕ ਹੋਰ ਲੜਾਈ ਅੰਗਰੇਜ਼ਾਂ ਨਾਲ ਕੀਤੀ। ਏਥੇ ਭੀ ਅੰਗਰੇਜ਼ਾਂ ਦੀ ਜਿੱਤ ਹੋਈ।

## ਸਿੱਧੂ ਰਈਸਾਂ ਦਾ ਸਰਕਾਰ ਅੰਗਰੇਜ਼ੀ ਨਾਲ ਮੇਲ ਜੋਲ

ਜਦ ਅੰਗਰੇਜ਼ ਮਰਹੱਟਿਆਂ ਨੂੰ ਹਾਰ ਦੇ ਕੇ ਦਿੱਲੀ ਤੇ ਕਬਜ਼ਾ ਕਰਕੇ ਕਰਨਾਲ ਤੀਕ ਆਣ ਪਹੁੰਚੇ ਤਦ ਸਿੱਧੂ ਰਈਸਾਂ ਨੇ ਇਨ੍ਹਾਂ ਨਾਲ ਸੁਲ੍ਹਾ ਸਫਾਈ ਰੱਖਣੀ ਚੰਗੀ ਸਮਝਕੇ ਅੰਗਰੇਜ਼ਾਂ ਨੂੰ ਮਿਲਨ ਦੀ ਕੋਸ਼ਸ਼ ਸ਼ੁਰੂ ਕਰ ਦਿੱਤੀ। ਅੰਗਰੇਜ਼ਾਂ ਦੇ ਅਫ਼ਸਰ ਲਕ ਸਾਹਿਬ ਪਾਸ ਆਪਣੇ ਨੁਮਾਇੰਦੇ ਭੇਜਕੇ ਇੱਕ ਚਿੱਠੀ ਅੰਗਰੇਜ਼ਾਂ ਵਲੋਂ ਦੋਸਤੀ ਦੀ ਪਰਾਪਤ ਕੀਤੀ। ਇਸ ਤੋਂ ਪਿਛੋਂ ਛਬੀ ਜੂਨ ਸਨ ੧੮੦੪ ਈਸਵੀ ਨੂੰ ਕਰਨਲ ਬਰਨ ਸਾਹਿਬ ਨਾਲ ਮੇਲ ਜੋਲ ਕਾਇਮ ਕੀਤਾ।

## ਮਹਾਰਾਜਾ ਸਾਹਿਬ ਸਿੰਘ ਤੇ ਮਹਾਰਾਣੀ ਆਸ ਕੌਰ ਦਾ ਬਖੇੜਾ

ਬੀਬੀ ਸਾਹਿਬ ਕੌਰ ਦੇ ਮਗਰੋਂ ਮਹਾਰਾਜਾ ਸਾਹਿਬ ਸਿੰਘ ਦਾ ਆਪਣੀ ਮਹਾਰਾਣੀ ਆਸ ਕੌਰ ਨਾਲ ਬਖੇੜਾ ਪੈ ਗਿਆ। ਮਹਾਰਾਜੇ ਨੇ ਮਹਾਰਾਣੀ ਨੂੰ ਅਮਰ ਗੜ੍ਹ ਦੇ ਕਿਲੇ ਵਿਚ ਕੁਝ ਜਾਗੀਰ ਦੇ ਕੇ ਇਸ ਜਗ੍ਹਾ ਰਹਿਣ ਦਾ ਹੁਕਮ ਦਿਤਾ। ਮਹਾਰਾਣੀ ਅਮਰ ਗੜ੍ਹ ਪਹੁੰਚ ਕੇ ਅਹਿਲਕਾਰਾਂ ਨੂੰ ਆਪਣੇ ਵੰਨੀ ਕਰਕੇ ਆਕੀ ਹੋ ਬੈਠੀ। ਮਹਾਰਾਜਾ ਸਾਹਿਬ ਸਿੰਘ ਨੇ ਮਨਸੂਰ

ਪੁਰ (ਛੀਟਾ ਵਾਲੇ) ਪਹੁੰਚ ਕੇ ਮਹਾਰਾਣੀ ਨੂੰ ਕਿਲ੍ਹਾ ਖਾਲੀ ਕਰਨ ਲਈ ਲਿਖ ਭੇਜਿਆ। ਮਹਾਰਾਣੀ ਆਸ ਕੌਰ ਨੇ ਅਮਰ ਗੜ੍ਹ ਦਾ ਕਿਲ੍ਹਾ ਖਾਲੀ ਕਰਕੇ ਰਿਆਸਤ ਦੀ ਰਾਜਧਾਨੀ ਪਟਿਆਲੇ ਉਤੇ ਕਬਜ਼ਾ ਜਾ ਕੀਤਾ। ਪਟਿਆਲੇ ਵਿਚ ਮਹਾਰਾਜੇ ਦੀ ਤੇ ਮਹਾਰਾਣੀ ਦੀ ਕਿਤਨਾ ਚਿਰ ਲੜਾਈ ਹੁੰਦੀ ਰਹੀ। ਕੁਝ ਚਿਰ ਮਗਰੋਂ ਦੂਜੇ ਸਿੱਧੂ ਰਈਸਾਂ ਨੇ ਇਨ੍ਹਾਂ ਦੀ ਸੁਲ੍ਹਾ ਕਰ ਦਿਤੀ।

## ਮਹਾਰਾਜਾ ਜਸਵੰਤ ਰਾਓ ਹੁਲਕਰ ਤੇ ਸਿੱਧੂ ਰਈਸ

ਸਨ ੧੮੦੪ ਈਸਵੀ ਵਿਚ ਮਹਾਰਾਜਾ ਜਸਵੰਤ ਰਾਓ ਹੁਲਕਰ ਨੇ ਦਿੱਲੀ ਛੁਡਾਉਣ ਲਈ ਅੰਗਰੇਜ਼ਾਂ ਨਾਲ ਲੜਾਈ ਕੀਤੀ। ਇਸ ਜਗ੍ਹਾ ਇਸਨੇ ਨਾਕਾਮਯਾਬ ਹੋਕ ਪੰਜਾਬ ਵਿਚ ਆ ਕੇ ਸਿੱਧੂ ਰਈਸਾਂ ਤੋਂ ਮੱਦਦ ਮੰਗੀ। ਸਿੱਧੂ ਰਈਸਾਂ ਨੇ, ਜੋ ਅੰਗਰੇਜ਼ਾਂ ਨਾਲ ਦੋਸਤੀ ਗੰਢ ਚੁਕੇ ਸਨ, ਮੱਦਦ ਦੇਣੋਂ ਤੋਂ ਇਨਕਾਰ ਕਰ ਦਿਤਾ। ਮਹਾਰਾਜਾ ਹੁਲਕਰ ਕਈ ਮਹੀਨੇ ਪਟਿਆਲੇ ਵਿਖੇ ਰਹਿਕੇ, ਅੰਮ੍ਰਿਤਸਰ ਨੂੰ ਚਲਿਆ ਗਿਆ।

## ਦੁਲੱਦੀ ਪਿੰਡ ਦਾ ਝਗੜਾ ਮਹਾਰਾਜਾ ਰਣਜੀਤ ਸਿੰਘ ਦੀ ਆਮਦ

ਸੰਮਤ ੧੮੬੩ ਬਿਕਰਮੀ ਵਿਚ ਰਿਆਸਤ ਪਟਿਆਲਾ ਦਾ ਦੁਲੱਦੀ ਪਿੰਡ ਬਦਲੇ ਰਿਆਸਤ ਨਾਭਾ ਨਾਲ ਝਗੜਾ ਹੋ ਗਿਆ। ਪਟਿਆਲੇ ਨਾਭੇ ਦੀ ਆਪਸ ਵਿਚ ਤਕੜੀ ਲੜਾਈ ਹੋਈ। ਪਟਿਆਲੇ ਵਾਲਿਆਂ ਨੇ ਨਾਭੇ ਵਾਲੇ ਰਾਜੇ ਜਸਵੰਤ ਸਿੰਘ ਨੂੰ ਨਾਭੇ ਸ਼ਹਿਰ ਵਿਚ ਜਾ ਵਾੜਿਆ। ਅਣਖੀਲੇ ਰਾਜੇ ਜਸਵੰਤ ਸਿੰਘ ਨੇ ਆਪਣੇ ਚਾਚੇ ਰਾਜੇ ਭਾਗ ਸਿੰਘ ਜੀਂਦ ਵਾਲੇ ਦੀ ਸਲਾਹ ਨਾਲ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਨੂੰ ਆਪਣੀ ਮੱਦਦ ਪੁਰ ਬੁਲਾ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਪੱਚੀ ਹਜ਼ਾਰ ਫੌਜ ਲੈਕੇ ਨਾਭੇ ਦੀ ਮੱਦਦ ਆਣ ਕੀਤੀ। ਛੀਟਾਂ ਵਾਲੇ ਦੇ ਨਜ਼ਦੀਕ ਬੜੀ ਭਾਰੀ ਲੜਾਈ ਹੋਈ। ਆਖੀਰ ਪਟਿਆਲੇ ਦੇ ਵਕੀਲ ਸਰਦਾਰ ਚੈਨ ਸਿੰਘ ਦੀ ਕੋਸ਼ਸ਼ ਨਾਲ ਸੁਲ੍ਹਾ ਹੋ ਗਈ। ਮਹਾਰਾਜਾ ਰਣਜੀਤ ਸਿੰਘ ਜੀ ਪਟਿਆਲਾ ਨਾਭਾ ਦਾ ਝਗੜਾ ਮੁਕਾਕੇ ਪਿੱਛੇ ਮੁੜ ਪਏ।

## ਮਹਾਰਾਜਾ ਰਣਜੀਤ ਸਿੰਘ ਨੇ ਰਿਆਸਤ ਰਾਇਕੋਟ ਜ਼ਬਤ ਕਰਕੇ ਆਪਣੇ ਮਿੱਤਰਾਂ ਦੋਸਤਾਂ ਨੂੰ ਵੰਡਣੀ।

ਮਹਾਰਾਜਾ ਰਣਜੀਤ ਸਿੰਘ ਨੇ ਰਿਆਸਤ ਪਟਿਆਲਾ, ਨਾਭਾ ਦਾ ਝਗੜਾ ਮੁਕਾਕੇ, ਆਪਣੇ ਦੋਸਤਾਂ ਮਿੱਤਰਾਂ ਨੂੰ ਨਾਲ ਲੈਕੇ, ਰਿਆਸਤ ਰਾਇਕੋਟ ਦੀ ਰਾਜਧਾਨੀ ਰਾਇ ਕੋਟ ਵਿਖੇ ਡੇਰੇ ਜਾ ਲਾਏ। ਇਸ ਵੇਲੇ ਰਿਆਸਤ ਰਾਇ ਕੋਟ ਦਾ ਰਈਸ ਰਾਇ ਅਲਿਆਸ ਔਂਤ ਮਰ ਗਿਆ ਸੀ। ਇਸ ਦੀਆਂ ਰੁਸਮਾ ਤੇ ਲੱਛਮੀ ਨਾਮੀ ਦੋ ਬੇਗਮਾਂ ਰਿਆਸਤ ਦੀਆਂ ਮਾਲਕ ਸਨ। ਮਹਾਰਾਜਾ ਰਣਜੀਤ ਸਿੰਘ ਨੇ ਰਾਇਕੋਟ ਤਲਵੰਡੀ ਆਦਿਕ ਪੰਜ ਪਿੰਡ ਇਨ੍ਹਾਂ ਨੂੰ ਗੁਜ਼ਾਰੇ ਵਾਸਤੇ ਛੱਡਕੇ ਬਾਕੀ ਸਾਰੀ ਰਿਆਸਤ ਨੂੰ ਜ਼ਬਤ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਰਿਆਸਤ ਰਾਇਕੋਟ ਨੂੰ ਜ਼ਬਤ ਕਰਕੇ, ਇਸਨੂੰ ਆਪਣੇ ਦੋਸਤਾਂ ਮਿੱਤਰਾਂ ਸਾਥੀਆਂ ਨੂੰ ਵੰਡ ਦਿਤਾ। ਇਸ ਵੰਡ ਦੀ ਤਫਸੀਲ ਇਸ ਤਰ੍ਹਾਂ ਹੈ—ਪਰਗਣਾ ਦਾਖਾ, ਕੋਟ ਜਗਰਾਉਂ, ਤਲਵੰਡੀ, ਸਾਢੇ ਚਾਲੀ ਹਜ਼ਾਰ ਦੇ ੧੦੬ ਪਿੰਡ, ਰਈਸ ਫਤਹਿ ਸਿੰਘ ਆਹਲੂਵਾਲੀਏ ਨੂੰ ਪਰਗਣਾ ਲੁਧਿਆਣਾ, ਜੰਡਿਆਲੀ, ਬੱਸੀਆਂ ੩੫,੦੦੦ ਹਜ਼ਾਰ ਦੇ ਰਾਜੇ ਭਾਗ ਸਿੰਘ ਜੀਂਦ ਵਾਲੇ ਨੂੰ। ਪਰਗਣਾਂ ਬੱਦੋਵਾਲ, ਕੁਝ ਪਿੰਡ ਪਰਗਣਾ ਜਗਰਾਵਾਂ ਦੇ ਬਤਾਲੀ ਹਜ਼ਾਰ ਦੇ ਸਰਦਾਰ ਗੁਰਦਿਤ ਸਿੰਘ[1] ਲਾਡੂ ਵਾਲੀਏ ਨੂੰ। ਪਰਗਣਾ ਪੱਖੋਵਾਲ ਦੇ ੪੮ ਹਜ਼ਾਰ ਦੇ ੩੧ ਪਿੰਡ ਰਾਜੇ ਜਸਵੰਤ ਸਿੰਘ ਨਾਭੇ ਵਾਲੇ ਨੂੰ। ਘੱਲ, ਮੋਗਾ, ਜ਼ੀਰਾ ਆਦਿਕ ਪਰਗਣੇ ਜਿਨ੍ਹਾਂ ਵਿਚ ੭੧ ਪਿੰਡ ਸਨ ਦੀਵਾਨ ਮੋਹਕਮ ਚੰਦ ਨੂੰ। ਦਸ ਪਿੰਡ ਸਰਦਾਰ ਬਸਾਵਾ ਸਿੰਘ ਨੂੰ ਤੇ ੧ ਪਿੰਡ ਸਰਦਾਰ ਭੰਗਾ ਸਿੰਘ ਨੂੰ। ਦੋ ਸਦੀਆਂ ਦੀ ਕਾਇਮ ਹੋਈ ਰਿਆਸਤ ਰਾਇ ਕੋਟ ਨੂੰ ਰਿਉੜੀਆਂ ਵਾਂਗੂ ਵੰਡ ਕੇ ਮਹਾਰਾਜਾ ਰਣਜੀਤ ਸਿੰਘ ਜੀ ਲਾਹੌਰ ਨੂੰ ਰਵਾਨਾ ਹੋ ਗਏ।

---

੧. ਸਰਦਾਰ ਗੁਰਦਿਤ ਸਿੰਘ ਜਿਲ੍ਹਾ ਅੰਮ੍ਰਿਤਸਰ ਵਿਚ ਰਹਿਣ ਵਾਲਾ ਸਾਂਹਸੀ ਗੋਤ ਦਾ ਜ਼ਿਮੀਦਾਰ ਮਹਾਰਾਜਾ ਰਣਜੀਤ ਸਿੰਘ ਦਾ ਭਾਈਚਾਰਾ ਸੀ। ਇਹ ਬਹੁਤ ਚਿਰ ਕਰੋੜੀਆਂ ਦੀ ਮਿਸਲ ਵਿਚ ਸ਼ਾਮਲ ਰਿਹਾ ਸੀ। ਇਸ ਨੇ ਸਰਹੰਦ ਦੀ ਫਤਹਿ ਵੇਲੇ ਲਾਡਵਾ, ਸ਼ਾਮ ਗੜ੍ਹ ਆਦਿਕ ਪਰਗਣਿਆਂ ਤੇ ਕਬਜ਼ਾ ਕਰਕੇ, ਆਪਣੀ ਰਿਆਸਤ ਕਾਇਮ ਕਰ ਲਈ ਸੀ। ਸਰਦਾਰ ਗੁਰਦਿੱਤ ਸਿੰਘ ਦੇ ਬੇਟੇ ਅਜੀਤ ਸਿੰਘ ਨੇ ਰਾਜਗੀ ਦਾ ਖਿਤਾਬ ਭੀ ਹਾਸਲ ਕਰ ਲਿਆ ਸੀ। ਸਰਦਾਰ ਅਜੀਤ ਸਿੰਘ ਨੇ ਸੰਨ ੧੮੩੫ ਈਸਵੀ ਵਿਚ ਸਰਕਾਰ ਅੰਗਰੇਜ਼ੀ ਨਾਲ ਡਟਕੇ ਲੜਾਈ ਕੀਤੀ ਸੀ। ਸਰਕਾਰ ਅੰਗਰੇਜ਼ੀ ਨੇ ਇਸ ਦੀ ਰਿਆਸਤ ਨੂੰ ਜ਼ਬਤ ਕਰਕੇ ਇਸ ਨੂੰ ਅਲਾਹਬਾਦ ਦੇ ਕਿਲੇ ਵਿਖੇ ਕੈਦ ਕਰ ਦਿਤਾ ਸੀ। ਏਥੋਂ ਇਹ ਪਹਿਰੇਦਾਰ ਨੂੰ ਕਤਲ ਕਰਕੇ ਕਸ਼ਮੀਰ ਜਾ ਰਿਹਾ ਸੀ।

## ਸਰਕਾਰ ਅੰਗਰੇਜ਼ੀ ਵਲੋਂ ਇਸ਼ਤਹਾਰ ਤੇ ਕਰਨਾਲ ਵਿਖੇ ਅੰਗਰੇਜ਼ੀ ਛਾਉਣੀ ਦੀ ਕਾਇਮੀ

ਸੰਨ ੧੮੦੫ ਈਸਵੀ ਵਿਚ ਸਰਕਾਰ ਅੰਗਰੇਜ਼ੀ ਵਲੋਂ ਇਕ ਇਸ਼ਤਹਾਰ ਜਾਰੀ ਕੀਤਾ ਗਿਆ ਕਿ ਜੋ ਕੋਈ ਰਈਸ ਇੰਗਲਜ਼ੀਆਂ ਦੀ ਈਨ ਮੰਨ ਲਵੇਗਾ ਉਸਦਾ ਕਸੂਰ ਮਾਫ ਕਰਕੇ ਸਰਕਾਰ ਉਸਦੀ ਰਖਵਾਲੀ ਕਰੇਗੀ। ਇਸ ਇਸ਼ਤਿਹਾਰ ਨੂੰ ਪੜ੍ਹ ਸੁਣ ਕੇ ਜਗਾਧਰੀ ਤੇ ਸ਼ਾਹਾਬਾਦੀਏ ਆਦਕ ਕਈ ਰਈਸ ਸਰਕਾਰ ਅੰਗਰੇਜ਼ੀ ਨੂੰ ਜਾ ਮਿਲੇ। ਜਿਹੜੇ ਸਰਦਾਰ ਗੁਰਦਿੱਤ ਸਿੰਘ ਲਾਡੂ ਵਾਲੀਏ ਜੈਸੇ ਰਈਸ ਸਰਕਾਰ ਅੰਗਰੇਜ਼ੀ ਨੂੰ ਨਾ ਮਿਲੇ ਉਨ੍ਹਾਂ ਦੇ ਇਲਾਕੇ ਜ਼ਬਤ ਕਰਕੇ ਸਰਕਾਰ ਅੰਗਰੇਜ਼ੀ ਨੇ ਆਪਣੀ ਹਕੂਮਤ ਵਿਚ ਮਿਲਾ ਲਏ। ਸਰਕਾਰ ਅੰਗਰੇਜ਼ੀ ਨੇ ਗੁਰਦਿੱਤ ਸਿੰਘ ਲਾਡੂ ਵਾਲੀਏ ਦੇ ਇਲਾਕੇ ਵਿਖੇ ਕਰਨਾਲ ਵਿਚ ਇਕ ਜੰਗੀ ਕਿਲਾ ਬਣਾਕੇ ਇਸ ਜਗ੍ਹਾ ਛਾਉਣੀ ਕਾਇਮ ਕਰ ਲਈ।

## ਮਹਾਰਾਜਾ ਰਣਜੀਤ ਸਿੰਘ ਦੀ ਪਟਿਆਲੇ ਆਮਦ

ਯਦਪ ਮਹਾਰਾਜਾ ਸਾਹਿਬ ਤੇ ਮਹਾਰਾਣੀ ਆਸ ਕੌਰ ਦੀ ਭਾਈ ਲਾਲ ਸਿੰਘ ਆਦਿਕ ਸਿੱਧੂ ਰਈਸਾਂ ਨੇ ਸੁਲਾਹ ਕਰਾ ਦਿਤੀ ਸੀ। ਪਰ ਰਿਆਸਤ ਪਟਿਆਲਾ ਦੇ ਅਹਿਲਕਾਰਾਂ ਨੇ ਜਿਨ੍ਹਾਂ ਨੇ ਤਕੜੇ ਚਿਰ ਤੋਂ ਸ਼ਾਹੀ ਖ਼ਾਨਦਾਨ ਵਿਚ ਦੋ ਧੜੇ ਬਣਾ ਕੇ ਲੁੱਟਣ ਦਾ ਪੇਸ਼ਾ ਇਖ਼ਤਿਆਰ ਕਰ ਛਡਿਆ ਸੀ। ਮਹਾਰਾਜਾ ਤੇ ਮਹਾਰਾਣੀ ਵਿਚ ਫੇਰ ਬਖੇੜਾ ਪਾ ਦਿਤਾ। ਮਹਾਰਾਣੀ ਪਹਿਲਾਂ ਵਾਂਗ ਪਟਿਆਲੇ ਦੇ ਕਿਲੇ ਤੇ ਫਿਰ ਕਬਜ਼ਾ ਕਰ ਬੈਠੀ। ਮਹਾਰਾਜਾ ਸਾਹਿਬ ਸਿੰਘ ਨੇ ਰਾਜੇ ਜਸਵੰਤ ਸਿੰਘ ਦੇ ਕਹੇ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਮੋਤੀਆਂ ਦਾ ਕੰਠਾ ਦੇਣਾ ਕਰ ਕੇ ਆਪਣੀ ਮਦਦ ਲਈ ਸਦ ਲਿਆ। ਮਹਾਰਾਜਾ ਰਣਜੀਤ ਸਿੰਘ ਜੀ ਚਾਲ੍ਹੀ ਪੰਜਾਹ ਹਜ਼ਾਰ ਫੌਜ ਲੈ ਕੇ ਸਤਲੁਜ ਟੱਪ ਆਏ। ਮਹਾਰਾਜਾ ਰਣਜੀਤ ਸਿੰਘ ਨੇ ਮਾਲਵੇ ਵਿਖੇ ਦਾਖਲ ਹੋ ਕੇ ਪਹਿਲਾਂ ਰਿਆਸਤ ਕੋਟਕਪੂਰਾ ਨੂੰ ਖ਼ਤਮ ਕੀਤਾ, ਫਿਰ ਭਦੌੜ ਵਿਚ ਦੀ ਲੰਘ ਕੇ ਰਾਇਪੁਰ ਲਲਤੋਂ ਵਾਲੇ ਗਰੇਵਾਲਾਂ ਦੀ ਰਿਆਸਤ ਤੇ ਹੱਥ ਫੇਰਿਆ। ਇਥੋਂ ਕੂਚ ਕਰਕੇ ਮਰੇਰਕੋਟਲਾ ਵਾਲੇ ਪਠਾਣਾ ਨੂੰ ਹਲੂਣ ਕੇ ਨਾਭੇ ਵਿਚ ਦੀ ਪਟਿਆਲੇ ਦਰਸ਼ਨ ਆ ਦਿੱਤੇ। ਅਕਲ ਦੀ ਪਟਿਆਰੀ ਮਹਾਰਾਣੀ ਆਸ ਕੌਰ ਨੇ ਰਿਆਸਤ ਪਟਿਆਲਾ ਨੂੰ ਨੁਕਸਾਨ ਤੋਂ ਬਚਾਉਣ ਲਈ ਮਹਾਰਾਜਾ ਰਣਜੀਤ ਸਿੰਘ ਦੇ ਪੁੱਜਣ ਤੋਂ ਪਹਿਲਾਂ

ਭਾਈ ਲਾਲ ਸਿੰਘ ਦੇ ਰਾਹੀਂ ਮਹਾਰਾਜੇ ਨਾਲ ਸੁਲਾ ਕਰ ਲਈ। ਮਹਾਰਾਜਾ ਸਾਹਿਬ ਨੇ ਆਪਣੇ ਵਾਇਦੇ ਅਨੁਸਾਰ ਅਮੋਲਕ ਮੋਤੀਆਂ ਦਾ ਕੰਠਾ ਮਹਾਰਾਜਾ ਰਣਜੀਤ ਸਿੰਘ ਦੇ ਗਲ ਵਿਚ ਪਾ ਕੇ ਇਨ੍ਹਾਂ ਨੂੰ ਵਿਦਾ ਹੋਣ ਲਈ ਬੇਨਤੀ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਪਟਿਆਲੇ ਦਾ ਦੀਵਾਨ ਖ਼ਾਨਾ ਦੇਖਣ ਦੀ ਚਾਹ ਪਰਗਟ ਕੀਤੀ। ਮਹਾਰਾਜਾ ਸਾਹਿਬ ਸਿੰਘ ਨੇ ਕੱਲਿਆਂ ਨੂੰ ਅੰਦਰ ਛੜੀ ਸਵਾਰੀ ਜਾਣ ਲਈ ਮੰਨ ਲਿਆ। ਮਹਾਰਾਜਾ ਲਾਹੌਰ ਕਿੱਲੇ ਅੰਦਰ ਲਏ ਗਏ। ਦੀਵਾਨ ਖ਼ਾਨਾ ਵੇਖ ਕੇ ਬੜੇ ਖ਼ੁਸ਼ ਹੋਏ। ਮਹਾਰਾਜਾ ਰਣਜੀਤ ਸਿੰਘ ਨੇ ਕਿਲੇ ਵਿਚ ਪਈ ਇਕ ਕੜੇ ਖ਼ਾਂ ਨਾਮੀ ਤੋਪ ਮੰਗੀ। ਮਹਾਰਾਜਾ ਸਾਹਿਬ ਸਿੰਘ ਨੇ ਇਹ ਤੋਪ ਮਹਾਰਾਜਾ ਰਣਜੀਤ ਸਿੰਘ ਨੂੰ ਦੇ ਕੇ ਪਟਿਆਲੇ ਤੋਂ ਤੋਰ ਦਿਤਾ।

## *ਗ਼ਿਆਨੀ ਗਿਆਨ ਸਿੰਘ ਦੀ ਗ਼ਲਤੀ*

ਗਿਆਨੀ ਗਿਆਨ ਸਿੰਘ ਨੇ ਇਸ ਮੌਕੇ ਦਾ ਹਾਲ ਲਿਖਣ ਵੇਲੇ ਮਹਾਰਾਜਾ ਸਾਹਿਬ ਸਿੰਘ ਨੂੰ ਮਾਮਾ ਤੇ ਮਹਾਰਾਣੀ ਆਸ ਕੌਰ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮਾਮੀ ਲਿਖਿਆ ਹੈ। ਇਹ ਗਿਆਨੀ ਜੀ ਦੀ ਗਲਤੀ ਹੈ ਮਹਾਰਾਜਾ ਰਣਜੀਤ ਸਿੰਘ ਜੀ ਰਿਸ਼ਤੇ ਦਾਰੀ ਦੇ ਲਿਹਾਜ਼ ਨਾਲ ਮਹਾਰਾਜਾ ਸਾਹਿਬ ਸਿੰਘ ਦੇ ਭਾਈ ਲਗਦੇ ਸਨ, ਵੇਖੋ ਸ਼ਿਜਰਾ—

ਚੌਧਰੀ ਫੂਲ

| | |
|---|---|
| ੨ ਚ: ਤਲੋਕ ਸਿੰਘ | ੨ ਸ: ਰਾਮ ਸਿੰਘ |
| ੩ ਸ: ਸੁਖਚੈਨ ਸਿੰਘ | ੩ ਮ: ਆਲਾ ਸਿੰਘ |
| ੪ ਰਾ: ਗਜਪਤ ਸਿੰਘ | ੫ ਸ: ਸਰਦੂਲ ਸਿੰਘ |
| ੫ ਬੀਬੀ ਰਾਜ ਕੌਰ ਵਾਲਦਾ ਮ: ਰਣਜੀਤ ਸਿੰਘ | ੫ ਮ: ਅਮਰ ਸਿੰਘ |
| ੬ ਮ: ਰਣਜੀਤ ਸਿੰਘ | ੬ ਮ: ਸਾਹਿਬ ਸਿੰਘ |

## ਫ਼ੂਲ ਕੇ ਰਈਸਾਂ ਨੇ ਅੰਗਰੇਜ਼ਾਂ ਦੀ ਮਤੈਹਤੀ ਕਬੂਲ ਕਰਨੀ

ਜਦ ਮਹਾਰਾਜਾ ਰਣਜੀਤ ਸਿੰਘ ਨੇ ਬਿਨਾਂ ਕਿਸੇ ਦੋਸ਼ ਤੇ ਬਿਨਾਂ ਕਿਸੇ ਖਾਸ ਕਾਰਨਾਂ ਦੇ ਉਪਰੋ ਥਲੀ ਬਹੁਤ ਸਾਰੇ ਮੈਣ ਦੁਆਬੀਏ ਤੇ ਕੋਟਕਪੂਰੀਏ

ਜੈਸੇ ਰਈਸਾਂ ਦੀਆਂ ਰਿਆਸਤਾਂ ਜ਼ਬਤ ਕਰ ਲਈਆਂ, ਤਦ ਮਾਲਵੇ ਦੇ ਕੁਲ ਰਈਸਾਂ ਦੇ ਦਿਲ ਕੰਬ ਉਠੇ। ਇਸ ਵੇਲੇ ਫੂਲਕੇ ਰਈਸਾਂ ਦੇ ਭੀ (ਜਿਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਕਈ ਇਲਾਕੇ ਦੇ ਕੇ ਬਹੁਤ ਜ਼ਿਆਦਾ ਫਾਇਦਾ ਪਹੁੰਚਾਇਆ ਸੀ) ਦਿਲ ਕਾਇਮ ਨਾ ਰਹਿ ਸਕੇ। ਫੂਲਕੇ ਰਈਸਾਂ ਨੇ ਦਿੱਲੀ ਪਹੁੰਚ ਕੇ ਰੈਜ਼ੀਡੈਂਟ ਮਿਸਟਰ ਸਟੀਨ ਨਾਲ ਗਲ ਬਾਤ ਕਰ ਕੇ ਅੰਗਰੇਜ਼ਾਂ ਦੀ ਮਾਤਹਿਤੀ ਕਬੂਲ ਕਰ ਲਈ। ਰੈਜ਼ੀਡੈਂਟ ਦਿੱਲੀ ਨੇ ਫੂਲਕੇ ਰਈਸਾਂ ਦੀ ਮਾਤਹਿਤੀ ਵਾਲੀ ਦਰਖਾਸਤ ਮਨਜ਼ੂਰੀ ਵਾਸਤੇ ਵੱਡੇ ਲਾਟ ਸਾਹਿਬ ਪਾਸ ਭੇਜ ਦਿਤੀ।

## ਮਹਾਰਾਜਾ ਰਣਜੀਤ ਸਿੰਘ ਨੇ ਫੂਲਕੇ ਰਈਸਾਂ ਨੂੰ ਆਪਣੇ ਨਾਲ ਰੱਖਣ ਦੀ ਕੋਸ਼ਿਸ਼ ਕਰਨੀ

ਫੂਲ ਕੇ ਰਈਸਾਂ ਦੀ ਦਿੱਲੀ ਵਿਖੇ ਅੰਗਰੇਜ਼ਾਂ ਨਾਲ ਹੋਈ ਗਲ ਬਾਤ ਦਾ ਪਤਾ ਮਹਾਰਾਜਾ ਰਣਜੀਤ ਸਿੰਘ ਨੂੰ ਲੱਗਿਆ, ਤਦ ਉਹ ਬੜੀ ਛੇਤੀ ਨਾਲ ਫੂਲਕੇ ਰਈਸਾਂ ਨੂੰ ਮਿਲਨ ਵਾਸਤੇ ਮਾਲਵੇ ਨੂੰ ਰਵਾਨਾ ਹੋਇਆ। ਇਸ ਨੇ ਫੂਲਕੇ ਰਈਸਾਂ ਨੂੰ ਆਪਣੇ ਨਾਲ ਰੱਖਣ ਲਈ ਬਹੁਤ ਕੁਝ ਸਮ-ਝਾਇਆ ਬੁਝ ਇਆ। ਲਖਨੌਰ ਵਿਖੇ, ਮਹਾਰਾਜਾ ਰਣਜੀਤ ਸਿੰਘ ਨੇ ਮਹਾ-ਰਾਜਾ ਸਾਹਿਬ ਸਿੰਘ ਨਾਲ ਮੁਲਾਕਾਤ ਕਰਕੇ ਪੱਗ ਵਟਾਉਣ ਦੀ ਰਸਮ ਅਦਾ ਕੀਤੀ।

## ਰਾਜੇ ਭਾਗ ਸਿੰਘ ਨੇ ਅੰਗਰੇਜ਼ਾਂ ਦੀ ਲੁਧਿਆਣੇ ਛਾਉਣੀ ਪਵਾਉਣੀ

ਮਹਾਰਾਜਾ ਰਣਜੀਤ ਸਿੰਘ ਦੇ ਵਾਪਸ ਹੋਣ ਪਿੱਛੋਂ ਮਹਾਰਾਜਾ ਸਾਹਿਬ ਸਿੰਘ ਆਦਿਕ ਫੂਲਕੇ ਰਈਸਾਂ ਨੇ ਮਹਾਰਾਜਾ ਲਾਹੌਰ ਨਾਲ ਕੀਤੇ ਹੋਏ ਕੌਲਾਂ ਤੇ ਪਾਣੀ ਫੇਰਕੇ, ਅੰਗਰੇਜ਼ਾਂ ਨੂੰ ਪਿੱਛੇ ਹੋ ਚੁਕੀ ਗੱਲ ਬਾਤ ਅਨੁਸਾਰ, ਖਤ ਪੱਤਰ ਭੇਜਣੇ ਸ਼ੁਰੂ ਕਰ ਦਿੱਤੇ। ਰਾਜਾ ਭਾਗ ਸਿੰਘ ਜੀਂਦ ਵਾਲੇ ਨੇ ਰੇਜ਼ੀਡੈਂਟ ਦੇ ਹੁਕਮ ਅਨੁਸਾਰ, ਬੂੜੀਆਂ ਦੇ ਮੁਕਾਮ ਕਰਨਾਲ ਅਖਤਰ ਲੋਨੀ ਸਾਹਿਬ ਨੂੰ ਮਿਲਕੇ ਤੇ ਇਸ ਨੂੰ ਨਾਲ ਲੈ ਕੇ ੧੫ ਫਰਵਰੀ ਸਨ ੧੨੦੯ ਈਸਵੀ ਨੂੰ ਲੁਧਿਆਣੇ ਪਹੁੰਚ ਕੇ ਅੰਗਰੇਜ਼ਾਂ ਦੀ ਛਾਉਣੀ ਪਵਾ ਦਿਤੀ।

## ਸਰਕਾਰ ਅੰਗਰੇਜ਼ੀ ਦਾ ਸਰਕਾਰ ਲਾਹੌਰ ਨਾਲ ਅਹਿਦ ਨਾਮਾ

ਸਰਕਾਰ ਅੰਗਰੇਜ਼ੀ ਨੇ ਫੂਲਕੇ ਰਈਸਾਂ ਨੂੰ ਆਪਣੇ ਨਾਲ ਮਿਲਾਕੇ ਆਪਣੇ ਸਫੀਰ ਮਿਸਟਰ ਮਿਟਕਾਫ ਨੂੰ ਲਿਖ ਭੇਜਿਆ ਕੇ ਜੇ ਸਰਕਾਰ ਲਾਹੌਰ ਆਪਣੇ ਰਾਜ ਦੀ ਹੱਦ ਸਤਲੁਜ ਨੂੰ ਥਾਪਕੇ ਅਹਿਦ ਨਾਮਾ ਕਰਦੀ ਹੈ ਤਾਂ ਕਰ ਲਵੇ, ਨਹੀਂ ਜੰਗ ਕਰਨ ਲਈ ਤਿਆਰ ਹੋ ਜਾਵੇ। ਸਫੀਰ ਨੇ ਇਹ ਗੱਲ ਸਰਕਾਰ ਲਾਹੌਰ ਨੂੰ ਕਹਿ ਦਿਤੀ। ਮਹਾਰਾਜਾ ਸ਼ੇਰਿ ਪੰਜਾਬ ਨੇ ਸਿੱਖਾਂ ਦੀ ਤਾਕਤ ਦਾ ਇਕ ਖਾਸ ਹਿੱਸਾ, ਸਿੱਧੂ ਰਈਸਾਂ ਦਾ ਅੰਗਰੇਜ਼ਾਂ ਦੀ ਤਰਫ਼ ਹੋਇਆ ਵੇਖਕੇ, ਅੰਗਰੇਜ਼ਾਂ ਦੀ ਮੰਗ ਅਨੁਸਾਰ ਆਪਣੇ ਰਾਜ ਦੀ ਹੱਦ ਸਤਲੁਜ ਥਾਪ ਕੇ ੨੫ ਅਪ੍ਰੈਲ ਸਨ ੧੮੦੯ ਈਸਵੀ ਨੂੰ ਸਰਕਾਰ ਅੰਗਰੇਜ਼ੀ ਨਾਲ ਅਹਿਦ-ਨਾਮਾ ਕਰ ਲਿਆ।

## ਸਰਕਾਰ ਅੰਗਰੇਜ਼ੀ ਵਲੋਂ ਇਸ਼ਤਹਾਰ

ਸਰਕਾਰ ਲਾਹੌਰ ਨਾਲ ਅਹਿਦ ਨਾਮਾ ਹੋਣ ਤੋਂ ਬਾਅਦ, ਸਰਕਾਰ ਅੰਗਰੇਜ਼ੀ ਵਲੋਂ ੩ ਮਈ ਸਨ ੧੮੦੯ ਈਸਵੀ ਨੂੰ ਇਕ ਇਸ਼ਤਹਾਰ ਇਨ੍ਹਾਂ ਸੱਤ ਸ਼ਰਤਾਂ ਦਾ ਸਾਰੇ ਮੁਲਕ ਵਿਚ ਵੰਡਿਆ ਗਿਆ-(੧) ਸਰਹੰਦ ਔਰ ਮਾਲਵੇ ਦੇ ਕੁਲ ਸਰਦਾਰ ਸਰਕਾਰ ਅੰਗਰੇਜ਼ੀ ਦੀ ਹਿਫਾਜ਼ਤ ਵਿਚ ਆ ਗਏ ਹਨ। ਇਹ ਕੁਲ ਰਈਸ ਸਰਕਾਰ ਲਾਹੌਰ ਤੋਂ ਬਾਹਰ ਹੋ ਗਏ ਹਨ, (੨) ਇਸ ਮੁਲਕ ਦੀ ਰੱਖਿਆ ਵਾਸਤੇ ਸਰਕਾਰ (ਅੰਗਰੇਜ਼ੀ) ਕੋਈ ਖਿਰਾਜ ਨਹੀਂ ਮੰਗੇਗੀ, (੩) ਸਭ ਰਈਸਾਂ ਨੂੰ ਜਿਸ ਤਰ੍ਹਾਂ ਆਪਣੀਆਂ ਰਿਆਸਤਾਂ ਵਿਚ ਪਹਿਲਾਂ ਖ਼ੁਦ ਮੁਖਤਿਆਰਨਾ ਇਖਤਿਆਰ ਸੀ ਉਸੇ ਤਰ੍ਹਾਂ ਰਹਿਣਗੇ। (੪) ਜਦ ਕਦ ਅੰਗਰੇਜ਼ੀ ਸਿਪਾਹੀ ਕਿਸੇ ਰਈਸ ਦੇ ਇਲਾਕੇ ਵਿਚ ਦੀ ਲੰਘੇ ਤਦ ਉਸ ਦੇ ਲਸ਼ਕਰ ਨੂੰ ਰਸਦ ਦੇਣੀ ਹੋਇਆ ਕਰੇਗੀ, (੫) ਜਦ ਕਦੇ ਕੋਈ ਗ਼ਨੀਮ ਇਸ ਮੁਲਕ ਤੇ ਚੜ੍ਹਕੇ ਆਵੇ ਤਾਂ ਕੁਲ ਰਈਸਾਂ ਨੂੰ ਆਪਣੀਆਂ ਫੌਜਾਂ ਲੈਕੇ ਸਰਕਾਰ ਅੰਗਰੇਜ਼ੀ ਦੀ ਫੌਜ ਨਾਲ ਰਲਣਾ ਪਵੇਗਾ, (੬) ਜੇ ਕੋਈ ਵਲੈਤੀ ਸੁਦਾਗਰ ਅੰਗਰੇਜ਼ੀ ਲਸ਼ਕਰ ਲਈ ਕੋਈ ਚੀਜ਼ ਲੈਕੇ ਕਿਸੇ ਸਰਦਾਰ ਦੇ ਇਲਾਕੇ ਵਿਚ ਦੀ ਲੰਘੇ ਉਸਤੋਂ ਕੋਈ ਮਹਿਸੂਲ ਨਾ ਮੰਗੇ, (੭) ਜੋ ਕੋਈ ਸਰਕਾਰ ਪਾਸੋਂ ਸਰਟੀਫੀਕੇਟ ਲੈਕੇ ਰਸਾਲੇ ਲਈ ਘੋੜੇ ਖਰੀਦਣ ਆਵੇ ਉਸ ਤੋਂ ਭੀ ਕੋਈ ਮਹਿਸੂਲ ਨਹੀਂ ਲੈਣਾ।

# ਮਹਾਰਾਜੇ ਦਾ ਮਹਾਰਾਣੀ ਨਾਲ ਝਗੜਾ

ਰਿਆਸਤ ਪਟਿਆਲਾ ਦੇ ਅੰਗਰੇਜ਼ਾਂ ਦੇ ਮਾਤਹਿਤ ਹੋਣ ਕਰਕੇ ਬਾਹਰਲੇ ਝਗੜੇ ਤਾਂ ਮੁੱਕ ਗਏ, ਪਰ ਮਹਾਰਾਜਾ ਸਾਹਿਬ ਸਿੰਘ ਦਾ ਮਹਾਰਾਣੀ ਆਸ ਕੌਰ ਨਾਲ ਆਪਸ ਵਿੱਚ ਰਿਆਸਤ ਦੇ ਪਰਬੰਧ ਸਬੰਧੀ ਝਗੜਾ ਵਧ ਗਿਆ। ਇਸ ਝਗੜੇ ਨੂੰ ਖਤਮ ਕਰਨ ਲਈ ਅੰਗਰੇਜ਼ ਏਜੰਟ ਸਾਹਿਬ ਨੇ ਦਖਲ ਦਿੱਤਾ। ਇਨ੍ਹਾਂ ਨੇ ਰਾਜਾ ਸਾਹਿਬ ਨਾਭਾ ਤੇ ਜੀਂਦ ਦੀ ਰਾਇ ਨਾਲ ਰਾਣੀ ਆਸ ਕੌਰ ਨੂੰ ਰਿਆਸਤ ਦੀ ਪਰਬੰਧਕ ਬਣਾ ਦਿਤਾ। ਮਹਾਰਾਣੀ ਆਸ ਕੌਰ ਨੇ ਰਿਆਸਤ ਦੀ ਪਰਬੰਧਕ ਬਣ ਕੇ ਮਿਸ਼ਰ ਨੌਨਿਧ ਰਾਏ ਨੂੰ ਆਪਣਾ ਨਾਇਬ ਬਣਾ ਕੇ ਰਿਆਸਤ ਦਾ ਬਹੁਤ ਚੰਗਾ ਪਰਬੰਧ ਕੀਤਾ। ਕੁਲ ਲੋਕਾਂ ਤੋਂ ਮਾਲ ਗੁਜ਼ਾਰੀ ਵਸੂਲ ਕਰ ਕੇ ਖਜ਼ਾਨੇ ਵਿਚ ਰੌਣਕ ਕਰ ਦਿਤੀ। ਰਿਆ-ਸਤ ਦੇ ਬੇਈਮਾਨ ਅਹਿਲਕਾਰਾਂ ਨੇ ਮਹਾਰਾਜੇ ਨੂੰ ਇਹ ਕਹਿ ਕੇ ਕਿ ਮਹਾਰਾਣੀ ਆਪ ਨੂੰ ਨਜ਼ਰਬੰਦ ਕਰਨ ਦੀਆਂ ਗੋਂਦਾਂ ਗੁੰਦ ਰਹੀਂ ਹੈ, ਮਹਾਰਾਣੀ ਵਿਰੁਧ ਭੜਕਾ ਦਿੱਤਾ। ਮਹਾਰਾਜੇ ਨੇ ਅਹਿਲਕਾਰਾਂ ਦੇ ਹੱਥ ਤੇ ਚੜ੍ਹਕੇ ਮਹਾਰਾਣੀ ਨੂੰ ਤੇ ਟਿਕਾ ਸਾਹਿਬ ਕਰਮ ਸਿੰਘ ਨੂੰ ਮਿਸ਼ਰ ਨੌਨਿਧ ਸਮੇਤ ਕੈਦ ਕਰ ਦਿਤਾ। ਇਸ ਵੇਲੇ ਫੇਰ ਰਿਆਸਤ ਵਿਚ ਗੜ ਬੜ ਹੋ ਗਈ। ਇਸ ਹਾਲਤ ਨੂੰ ਵੇਖ ਕੇ ਏਜੰਟ ਸਾਹਿਬ ਨੇ ਮਹਾਰਾਜੇ ਨੂੰ ਤਾੜਨਾਂ ਕੀਤੀ। ਮਹਾਰਾਜੇ ਨੇ ਫੇਰ ਮਹਾਰਾਣੀ ਨੂੰ ਰਿਆਸਤ ਦੇ ਕਾਰੋਬਾਰ ਸੌਂਪ ਦਿਤੇ। ਮਹਾਰਾਣੀ ਨੇ ਏਜੰਟ ਸਾਹਿਬ ਨੂੰ ਸੱਦ ਲਿਆ। ਏਜੰਟ ਸਾਹਿਬ ਦੀ ਆਉਣ ਦੀ ਅਵਈ ਸੁਣ ਕੇ ਲਪ-ਚਕਣੇ ਅਹਿਲਕਾਰਾਂ ਨੇ ਮਹਾਰਾਜੇ ਨੂੰ ਭੜਕਾ ਦਿਤਾ ਕਿ ਏਜੰਟ ਸਾਹਿਬ ਆਪ ਨੂੰ ਗਰਿਫਤਾਰ ਕਰਨ ਲਈ ਆ ਰਹੇ ਹਨ। ਮਹਾਰਾਜੇ ਨੇ ਅਕਾਲੀਆਂ ਤੇ ਰੁਹੇਲਿਆਂ ਦੀਆਂ ਫੌਜਾਂ ਕੱਠੀਆਂ ਕਰ ਲਈਆਂ। ਜਦ ਮਹਾਰਾਜਾ ਸਾਹਿਬ ਆਏ ਏਜੰਟ ਸਾਹਿਬ ਨੂੰ ਮਿਲਨ ਗਏ ਤਦ ਅਕਾਲੀਆਂ ਤੇ ਰੁਹੇਲਿਆਂ ਨੂੰ ਨਾਲ ਲੈ ਕੇ ਗਏ। ਅਕਾਲੀਆਂ ਨੇ ਏਜੰਟ ਸਾਹਿਬ ਤੇ ਹਮਲਾ ਕਰ ਦਿਤਾ। ਇੱਕ ਅਕਾਲੀ ਸਿੰਘ ਨੇ ਏਜੰਟ ਸਾਹਿਬ ਦੇ ਤਲਵਾਰ ਜਾ ਮਾਰੀ। ਏਜੰਟ ਸਾਹਿਬ ਜਾਨ ਤੋਂ ਤਾਂ ਬਚ ਗਏ ਪਰ ਇਕ ਹੱਥ ਇਨ੍ਹਾਂ ਦਾ ਜ਼ਖਮੀ ਹੋ ਗਿਆ। ਜਿਸ ਅਕਾਲੀ ਸਿੰਘ ਨੇ ਤਲਵਾਰ ਮਾਰੀ ਸੀ ਉਸ ਨੂੰ ਫੜ ਕੇ ਦਿੱਲੀ ਭੇਜ ਦਿਤਾ ਏਜੰਟ ਸਾਹਿਬ ਨੇ ਵਾਯੂ ਮੰਡਲ ਵਿਗੜਿਆ ਵੇਖਕੇ ਚਾਰ ਜੇਠ ਸੰਨ ੧੮੬੯ ਨੂੰ ਲੁਧਿਆਣੇ ਤੋਂ ਅੰਗਰੇਜ਼ੀ ਫੌਜ ਮੰਗਵਾ ਲਈ। ਜਦ ਇਹ ਫੌਜ ਪਟਿਆਲੇ ਪੁਜ ਗਈ ਤਦ ਮਹਾਰਾਜੇ ਨੂੰ ਭੜਕਾਉਣ ਵਾਲੇ ਸਾਰੇ

ਅਹਿਲਕਾਰਾਂ ਨੇ ਲਿਖਤਾਂ ਕਰ ਦਿਤੀਆਂ ਕਿ ਅਸੀਂ ਹਰ ਹਾਲਤ ਵਿਚ ਮਹਾਰਾਣੀ ਦਾ ਹੁਕਮ ਮੰਨਾਂਗੇ । ਮਹਾਰਾਜਾ ਨੇ ਭੀ ਆਪਣੀ ਮੋਹਰ ਲਾ ਕੇ ਤਸਦੀਕ ਕਰ ਦਿਤੀ । ਇਸ ਤੋਂ ਪਿਛੋਂ ਮਹਾਰਾਣੀ ਨੇ ਤੇ ਮਿਸ਼ਰ ਨੌਧੇ ਨੇ ਰਿਆਸਤ ਦਾ ਬੜਾ ਸੋਹਣਾ ਪਰਬੰਧ ਕੀਤਾ । ਵਿਗੜੇ ਹੋਏ ਲੋਕਾਂ ਤੋਂ ਮਾਲਗੁਜ਼ਾਰੀ ਵਸੂਲ ਕੀਤੀ ।

## ਮਹਾਰਾਣੀ ਆਸ ਕੌਰ ਤੇ ਮਿਸ਼ਰ ਨੌਧੇ ਦੀ ਬਦਨਾਮੀ

ਜਦ ਮਹਾਰਾਣੀ ਆਸ ਕੋਰ ਤੇ ਮਿਸਰ ਨੌਧੇ ਨੇ ਰਿਆਸਤ ਦਾ ਚੰਗਾ ਪਰਬੰਧ ਕਰ ਕੇ ਰਿਆਸਤ ਦਾ ਰੁਪਿਆ ਉਡਾਉਣ ਵਾਲੇ ਲੋਕਾਂ ਦੀ ਲੁੱਟ ਮਾਰ ਬੰਦ ਕਰ ਦਿਤੀ ਤਦ ਲੋਕ ਮਹਾਰਾਣੀ ਤੇ ਮਿਸ਼ਰ ਨੂੰ ਬਦਨਾਮ ਕਰਨ ਲਗ ਪਏ । ਮਿਸਰ ਨੌਧੇ ਨੂੰ ਮਾਰਨ ਲਈ ਇਕ ਸਾਜ਼ਸ਼ ਖੜ੍ਹੀ ਕੀਤੀ । ਇਸ ਸਾਜ਼ਸ਼ ਦਾ ਰਾਣੀ ਖੇਮ ਕੌਰ ਦੇ ਭਾਈ ਦਲ ਸਿੰਘ ਨੇ ਭਾਂਡਾ ਭੰਨ ਦਿੱਤਾ । ਇਸ ਸਾਜ਼ਸ਼ ਦਾ ਪਤਾ ਲਗਣ ਤੇ ਮਿਸ਼ਰ ਜੀ ਜਾਨੋ ਬਚ ਗਏ ।

## ਮਹਾਰਾਜਾ ਸਾਹਿਬ ਸਿੰਘ ਦਾ ਚਲਾਣਾ

ਸੰਮਤ ੧੮੬੯ ਬਿਕਰਮੀ ਨੂੰ ਮਹਾਰਾਜਾ ਸਾਹਿਬ ਚਲਾਣਾ ਕਰ ਗਏ । ਇਸ ਵੇਲੇ ਇਹ ਅਫਵਾਹ ਉੱਡੀ ਕਿ ਆਪ ਨੂੰ ਜ਼ਹਿਰ ਦਿਤਾ ਗਿਆ ਹੈ ।! ਪਰ ਇਹ ਸਾਬਤ ਨਾ ਹੋਇਆ । ਮਹਾਰਾਜਾ ਸਾਹਿਬ ਸਿੰਘ ਜੀ ਸਾਦਾ ਲਿਬਾਸ ਰਖਦੇ ਸਨ । ਇਹ ਇਕ ਦਸਤਾਰ, ਇਕ ਕਮੀਜ਼ ਤੇ ਇਕ ਕਛਹਿਰਾ ਪਹਿਨਦੇ ਸਨ ।

## ਮਹਾਰਾਜਾ ਸਾਹਿਬ ਸਿੰਘ ਦਾ ਪਰਵਾਰ

ਮਹਾਰਾਜਾ ਸਾਹਿਬ ਸਿੰਘ ਦੇ ਚਾਰ ਮਹਾਰਾਣੀਆਂ ਸਨ । ਪਹਿਲੀ ਰਤਨ ਕੌਰ, ਸ: ਗੰਡਾ ਸਿੰਘ ਭੰਗੀ ਦੀ ਬੇਟੀ । ਦੂਜੀ ਆਸ ਕੌਰ, ਸਰਦਾਰ ਸੁਖਦਾਸ ਸਿੰਘ ਸੇਖੋਂ ਦੀ ਬੇਟੀ । ਤੀਜੀ ਪਰੇਮ ਕੌਰ, ਕਾਹਨੇ ਚੌਧਰੀ ਦੀ ਬੇਟੀ । ਚੌਥੀ ਰਾਣੀ ਖੇਮ ਕੌਰ ਜੀ ।

ਇਕ ਬੇਟਾ (ਮਹਾਰਾਜਾ) ਕਰਮ ਸਿੰਘ, ਦੋ ਬੇਟੀਆਂ ਕਰਮ ਕੌਰ ਤੇ ਪਰੇਮ ਕੌਰ, ਮਹਾਂਰਾਣੀ ਆਸ ਕੌਰ ਦੇ ਉਦਰ ਤੋਂ ਪੈਦਾ ਹੋਏ ਸਨ । ਇਕ ਬੇਟਾ ਕੰਵਰ ਅਜੀਤ ਸਿੰਘ ਮਹਾਂਰਾਣੀ ਪਰੇਮ ਕੌਰ ਦੇ ਪੇਟੋਂ ਪੈਦਾ ਹੋਇਆ ਸੀ ।

## ਮਹਾਰਾਜਾ ਕਰਮ ਸਿੰਘ

ਮਹਾਰਾਜਾ ਕਰਮ ਸਿੰਘ ਤੋਂ ਪਿਛੋਂ ਸੰਮਤ ੧੮੭੦ ਨੂੰ ਵਿਸਾਖ ਵਾਲੇ

ਦਿਨ ਮਹਾਰਾਜਾ ਕਰਮ ਸਿੰਘ ਗੱਦੀ ਤੇ ਬੈਠਾ। ਮਾਈ ਸਾਹਿਬ ਖੇਮ ਕੌਰ ਕੰਵਰ ਅਜੀਤ ਸਿੰਘ ਨੇ ਗੱਦੀ ਤੇ ਬਿਠਾਉਣਾ ਚਾਂਹਦੇ ਸਨ। ਪਰ ਉਨ੍ਹਾਂ ਦੀ ਕੋਸ਼ਿਸ਼ ਕਾਮਯਾਬ ਨਾ ਹੋ ਸਕੀ।

## ਖੁਮਾਣੋ ਦਾ ਇਲਾਕਾ ਮਿਲਣਾ

ਸੰਮਤ ੧੮੭੧ ਬਿਕਰਮੀ ਵਿਚ ਏਜੰਟ ਸਾਹਿਬ ਨੇ ਖੁਮਾਣੋਂ ਵਾਲੇ ਸ: ਚੜ੍ਹਤ ਸਿੰਘ ਦਾ ਇਲਾਕਾ ਜ਼ਬਤ ਕਰ ਕੇ ਰਿਆਸਤ ਪਟਿਆਲਾ ਨੂੰ ਦੇ ਦਿੱਤਾ।

## ਮਹਾਰਾਜਾ ਕਰਮ ਸਿੰਘ ਨੇ ਪਹਾੜੀ ਇਲਾਕਾ ਹਾਸਲ ਕਰਨਾ

ਸੰਮਤ ੧੮੭੨ ਬਿਕਰਮੀ ਵਿਚ ਮਹਾਰਾਜਾ ਕਰਮ ਸਿੰਘ ਨੇ ਗੋਰਖਿਆਂ ਨੂੰ ਫਤਹਿ ਕਰਨ ਵੇਲੇ ਸਰਕਾਰ ਅੰਗਰੇਜ਼ੀ ਨੂੰ ਬੜੀ ਮਦਦ ਦਿਤੀ ਜਿਸ ਬਦਲੇ ਸਰਕਾਰ ਅੰਗਰੇਜ਼ੀ ਨੇ ਇਹ ੧੬ ਪਹਾੜੀ ਪ੍ਰਗਣੇ ਮਹਾਰਾਜੇ ਨੂੰ ਦਿਤੇ– ਮਹਾਲੀ, ਬੰਥੜਾ ਕਲੂਜਨ, ਖੋਸਲਾਜ, ਖੇਮਲੀ, ਬਰੋਤ, ਬਦੜੀ, ਤਰਾਹ, ਪਟਕੋਲੀ, ਬਾਘੜੀ, ਸਟਿਗਾਉ, ਚੈਲ, ਫਿਕਰੀ, ਬਘਾਟ, ਬਾਰਲੀ, ਖਾਰ, ਭਰੋਲੀ, ਜਗਤਗੜ੍ਹ।

## ਮਹਾਰਾਜਾ ਕਰਮ ਸਿੰਘ ਨੇ ਕੁਲ ਇਖਤਿਆਰ ਆਪਣੇ ਹੱਥ ਵਿਚ ਲੈਣੇ ਮਿਸ਼ਰ ਨੌਧੇ ਦਾ ਚਲਾਣਾ

ਮਹਾਰਾਜਾ ਕਰਮ ਸਿੰਘ ਨੇ ਨੌਜਵਾਨ ਹੋ ਕੇ ਰਿਆਸਤ ਦੇ ਕੁੱਲ ਇਖਤਿਆਰ ਆਪਣੇ ਹੱਥ ਵਿਚ ਲੈ ਲਏ। ਬੜੇ ੨ ਅਹੁਦਿਆਂ ਤੇ ਆਪਣੇ ਆਦਮੀ ਲਾ ਦਿਤੇ। ਮਿਸ਼ਰ ਨੌਧਾ ਅਜੇ ਹਟਾਇਆ ਨਹੀਂ ਸੀ। ਇਹ ਡਰਦਾ ਹੋਇਆ ਦੋ ਮਹੀਨੇ ਦੀ ਛੁਟੀ ਲੈ ਕੇ ਜੁਆਲਾ ਮੁਖੀ ਦੇ ਦਰਸ਼ਨ ਕਰਨ ਨੂੰ ਚਲਿਆ ਗਿਆ। ਜੁਆਲਾ ਮੁਖੀ ਤੋਂ ਵਾਪਸ ਆਉਂਦਾ ਹੋਇਆਂ ਰਸਤੇ ਵਿਚ ਹੀ ਚਲਾਣਾ ਕਰ ਗਿਆ। ਮਿਸ਼ਰ ਨੌਧਾ ਰਿਆਸਤ ਦੇ ਹਕ ਵਾਸਤੇ ਬੜਾ ਚੰਗਾ ਅਹਿਲਕਾਰ ਸੀ। ਪਹਾੜੀ ਪਰਗਣੇ ਲੈਣ ਵਿਚ ਇਸ ਨੇ ਬੜੀ ਕੋਸ਼ਿਸ਼ ਕੀਤੀ ਸੀ।

## ਬਰਕਤ ਅਲੀ ਖ਼ਾਂ ਮੁਖ ਮੰਤਰੀ ਤੇ ਮਾਂ ਪੁਤਰ ਦਾ ਝਗੜਾ

ਸੰਮਤ ੧੮੭੬ ਬਿਕਰਮੀ ਵਿਚ ਮਹਾਰਾਜਾ ਕਰਮ ਸਿੰਘ ਨ ਸਯਦ ਬਰਕਤ ਅਲੀ ਖ਼ਾਂ ਨੂੰ (ਜੋ ਏਜੰਟ ਸਾਹਿਬ ਦਾ ਮੀਰ ਮੁਨਸ਼ੀ ਸੀ) ਮਿਸ਼ਰ ਨੌਧੇ ਦੀ ਜਗ੍ਹਾ ਮੁਖ ਮੰਤਰੀ ਬਣਾਇਆ। ਇਸ ਨੇ ਮੰਤਰੀ ਬਨਣ ਸਾਰ

ਮਹਾਰਾਣੀ ਆਸ ਕੌਰ ਦੇ ਮਸ਼ਹੂਰ ਅਹਿਲਕਾਰ ਫਤੇ ਖ਼ਾਂ ਰੁਹੇਲੇ ਨੂੰ ਹਟਾਉਣਾ ਚਾਹਿਆ। ਉਸ ਨੇ ਹਟਣੋ ਇਨਕਾਰ ਕਰ ਦਿਤਾ। ਦੋਵੇਂ ਹਮ ਮਜ਼੍ਹਬ ਅਹਿਲਕਾਰ ਆਪਸ ਵਿੱਚ ਲੜ ਪਏ। ਦੋਹਾਂ ਧਿਰਾਂ ਦੇ ਕਈ ਆਦਮੀ ਮਾਰੇ ਗਏ ਸੰਯਦ ਬਰਕਤ ਅਲੀ ਖ਼ਾਂ ਨੇ ਇਹ ਮਸ਼ਹੂਰ ਕਰਿ ਦਿੱਤਾ ਕਿ ਮਹਾਰਾਣੀ ਆਸ ਕੌਰ ਫਤੇ ਖ਼ਾਂ ਰੁਹੇਲੇ ਰਾਹੀਂ ਆਪਣੇ ਹੱਥ ਵਿਚ ਇਖਤਿਆਰ ਲੈਣਾ ਚਾਹੁੰਦੀ ਹੈ। ਇਸ ਨੇ ਏਜੰਟ ਸਾਹਿਬ ਨੂੰ ਪਟਿਆਲੇ ਮੰਗਵਾ ਲਿਆ। ਮਹਾਰਾਜੇ ਨੇ ਮੰਗ ਕਰ ਦਿਤੀ ਕੇ ਮਾਈ ਆਸ ਕੌਰ ਤੋਸੇ ਖ਼ਾਨੇ ਦੇ ਕੁੱਲ ਜ਼ੇਵਰਾਤ ਮੇਰੇ ਹਵਾਲੇ ਕਰ ਦੇਵੇ। ਨਾਲੇ ਉਹ ਆਪਣੀ ਜਾਗੀਰ ਜੋ ਉਸਨੇ ਵਧਾ ਰਖੀ ਹੈ, ਰਿਆਸਤ ਨੂੰ ਦੇ ਦੇਵੇ। ਮਾਈ ਸਾਹਿਬ ਨੇ ਇਸ ਮੰਗ ਨੂੰ ਮਨਜ਼ੂਰ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਝਗੜੇ ਨੂੰ ਮਕਾਉਣ ਲਈ ਕਪਤਾਨ ਮਰੀ ਸਾਹਿਬ ਪਟਿਆਲੇ ਆਏ। ਇਨ੍ਹਾਂ ਨੇ ਫੈਸਲਾ ਕੀਤਾ ਕਿ ਮਾਈ ਆਸ ਕੌਰ ਕਿਲਾ ਸਨੌਰ ਨੂੰ ਛੱਡ ਕੇ ਪਟਿਆਲੇ ਰਹੇ ਅਤੇ ਪੰਜਾਹ ਹਜ਼ਾਰ ਦੀ ਜਗੀਰ ਰਖਕੇ ਦੂਜੀ ਮਹਾਰਾਜੇ ਦੇ ਹਵਾਲੇ ਕਰ ਦੇਵ। ਮਾਈ ਸਾਹਿਬ ਨ ਹੋਰ ਤਾਂ ਮੰਨ ਲਿਆ ਕਿਲ੍ਹਾ ਸਨੌਰ ਛਡਣਾ ਨਾ ਚਾਹਿਆ। ਜਦਿ ਸਾਹਿਬ ਨੇ ਆਪਣੇ ਹੁਕਮ ਨਾਲ ਕਿਲ੍ਹਾ ਲੈਣਾ ਚਾਹਿਆ ਤਦ ਮਾਈ ਸਾਹਿਬ ਕਿਲ੍ਹੇ ਨੂੰ ਛੱਡਕੇ ਕਲਕੱਤੇ ਨੂੰ ਵੱਡੇ ਲਾਟ ਸਾਹਿਬ ਪਾਸ ਫਰਿਆਦ ਕਰਨ ਲਈ ਤੁਰ ਪਈ। ਮਹਾਰਾਜੇ ਕਰਮ ਸਿੰਘ ਨੇ ਆਪਣੀ ਨਿੰਦਿਆ ਹੋਣ ਤੋਂ ਡਰਕੇ ਮਾਈ ਸਾਹਿਬ ਨੂੰ ਮੋੜ ਲਿਆ। ਕਿਲ੍ਹਾ ਤੇ ਤੋਸ਼ਾਖਾਨਾ ਇਨ੍ਹਾਂ ਦੇ ਪਾਸ ਹੀ ਰਹਿਣ ਦਿੱਤਾ। ਮਹਾਰਾਜੇ ਦੇ ਇਸ ਕੰਮ ਦੀ ਲੋਕਾਂ ਨੇ ਵਡਿਆਈ ਕੀਤੀ। ਸੰਮਤ ੧੮੮੦ ਬਿਕਰਮੀ ਨੂੰ ਮਹੀਨਾ ਮੱਘਰ ਵਿਚ ਟਿੱਕਾ ਜੀ ਨਰਿੰਦਰ ਸਿੰਘ ਮਾਲਕ-ਰਿਆਸਤ ਪੈਦਾ ਹੋਏ। ਟਿੱਕਾ ਸਾਹਿਬ ਦੀ ਪੈਦਾਇਸ਼ ਸੁਣ ਕੇ ਮਾਈ ਸਾਹਿਬ ਆਸ ਕੌਰ ਨੇ ਪਟਿਆਲੇ ਪਹੁੰਚਕੇ ਟਿੱਕਾ ਸਾਹਿਬ ਨੂੰ ਗੋਦ ਵਿਚ ਲੈਕੇ ਆਪਣੇ ਜਾਗੀਰ ਤੇ ਤੋਸ਼ੇਖਾਨੇ ਦੀ ਸਾਰੀ ਵਸਤ ਮਹਾਰਾਜੇ ਕਰਮ ਸਿੰਘ ਨੂੰ ਦੇ ਦਿਤੀ। ਮਾਈ ਆਸ ਕੌਰ ਜੀ ਨੇ ਇਥੇ ਹੀ ਆਪਣੇ ਸਪੁੱਤਰ ਦੇ ਪੋਤਰੇ ਪਾਸ ਨਿਵਾਸ ਕਰਕੇ ੧ ਫੱਗਣ ਸੰਮਤ ੧੮੮੧ ਬਿਕਰਮੀ ਨੂੰ ਪਰਲੋਕ ਨੂੰ ਗਮਨ ਕੀਤਾ।

## ਕੌਰ ਅਜੀਤ ਸਿੰਘ ਦਾ ਰੌਲਾ

ਸੰਮਤ ੧੮੮੪ ਬਿਕਰਮੀ ਵਿਚ ਕੌਰ ਅਜੀਤ ਸਿੰਘ ਨੇ ਰਿਆਸਤ ਬਣਾਉਣ ਲਈ ਸਰਕਾਰ ਅੰਗਰੇਜ਼ੀ ਪਾਸ ਦਰਖਾਸਤ ਕਰ ਦਿਤੀ। ਬਹੁਤ

ਚਿਰ ਝਗੜਾ ਹੁੰਦਾ ਰਿਹਾ। ਓੜਕ ਜਦ ਕੌਰ ਜੀ ਮੁਕੱਦਮੇ ਦੀ ਪੈਰਵੀ ਕਰਦੇ ਹੋਏ ਪੈਂਤੀ ਹਜ਼ਾਰ ਰੁਪਈਏ ਦੇ ਕਰਜ਼ਾਈ ਹੋ ਗਏ, ਤੰਗ ਹੋਣ ਲੱਗੇ ਤਾਂ ਮਹਾਰਾਜੇ ਨੇ ਸ਼ਾਹੀ ਖ਼ਾਨਦਾਨ ਦੀ ਬਦਨਾਮੀ ਹੁੰਦੀ ਸਮਝਕੇ ਕੌਰ ਸਾਹਿਬ ਨੂੰ ਪਟਿਆਲੇ ਮੰਗਵਾ ਲਿਆ। ਇਥੇ ਆਸ ਕੌਰ ਜੀ ਦੀ ਬੜੀ ਇਜ਼ਤ ਕਰਕੇ ਪੈਂਤੀ ਹਜ਼ਾਰ ਰੁਪਈਆ ਕਰਜੇ ਨੂੰ ਉਤਾਰਨ ਲਈ ਦੇਕੇ ਪੰਜਾਹ ਹਜ਼ਾਰ 'ਦੀ ਜਾਗੀਰ ਸਾਲਾਨਾ ਮੁਕੱਰਰ ਕਰਕੇ ਕੌਰ ਜੀ ਨੂੰ ਕੋਲੇ ਰੱਖ ਲਿਆ।

## ਕਪਤਾਨ ਮਰੇ ਸਾਹਿਬ ਨੇ ਰਿਆਸਤ ਪਟਿਆਲਾ ਨਾਭਾ ਦਾ ਝਗੜਾਂ ਮੁਕਾਉਣਾ

ਅਸੀਂ ਪਹਿਲੋਂ ਭੀ ਰਿਆਸਤ ਪਟਿਆਲਾ ਨਾਭਾ ਦੇ ਝਗੜੇ ਦਾ ਜ਼ਿਕਰ ਕਰ ਚੁਕੇ ਹਾਂ। ਹੁਣ ਇਹ ਝਗੜਾ ਅਗੇ ਨਾਲੋਂ ਭੀ ਵਧਕੇ ਕਸਬੇ ਭਦੌੜ, ਪੱਤੀ, ਕਾਂਗੜ, ਗੋਸ ਹੇੜੀ, ਹਰਮਾਣੇ ਬਾਬਤ ਫੇਰ ਸ਼ੁਰੂ ਹੋ ਗਿਆ। ਜਦ ਤਿੰਨ ਸਾਲ ਝਗੜਾ ਮੁਕਣ ਦੀ ਜਗ੍ਹਾ ਵਧਦਾ ਹੀ ਗਿਆ ਤਦ ਸਰਕਾਰ ਅੰਗਰੇਜ਼ੀ ਨੇ ਇਸ ਝਗੜੇ ਵਿਚ ਦਖਲ ਦੇਣਾ ਯੋਗ ਸਮਝਕੇ ਕਪਤਾਨ ਮਰੇ ਸਾਹਿਬ ਨੂੰ ਘੱਲਕੇ ਇਸ ਝਗੜੇ ਦਾ ਖਾਤਮਾ ਕੀਤਾ।

## ਸਰਕਾਰ ਅੰਗਰੇਜ਼ੀ ਨੂੰ ਰੁਪਏ ਦੀ ਮੱਦਦ ਦੇਣੀ

ਸੰਮਤ ੧੮੮੭ ਬਿਕਰਮੀ ਵਿਚ ਭਰਤ ਪੁਰ ਦੀ ਲੜਾਈ ਸਮੇਂ ਸਰਕਾਰ ਅੰਗਰੇਜ਼ੀ ਨੇ ਦੇਸੀ ਰਾਜਿਆਂ ਪਾਸੋਂ ਕਰਜ਼ਾ ਮੰਗਿਆ। ਤਦ ਸਭ ਤੋਂ ਪਹਿਲਾਂ ਮਹਾਰਾਜੇ ਕਰਮ ਸਿੰਘ ਨੇ ਬੀਸ ਲਖ ਰੁਪਈਆ ਸਰਕਾਰ ਅੰਗਰੇਜ਼ੀ ਨੂੰ ਦਿਤਾ।

## ਰਿਆਸਤ ਪਟਿਆਲ਼ੇ ਦਾ ਹਿੰਦੀ ਦੀ ਜਗ੍ਹਾ ਫਾਰਸੀ ਵਿਚ ਦਫਤਰ

ਬਾਹਰਲੇ ਇੰਤਜ਼ਾਮ ਹੋਣ ਪਿਛੋਂ ਮਹਾਰਾਜਾ ਕਰਮ ਸਿੰਘ ਨੇ ਸੱਯਦ ਅਲੀ ਖ਼ਾਂ ਵਲੋਂ ਪੇਸ਼ ਹੋਈ ਸਕੀਮ ਅਨੁਸਾਰ, ਨਵੇਂ ਕਾਇਦੇ ਕਾਇਮ ਕਰਕੇ, ਸਰਕਾਰੀ ਦਫਤਰ ਹਿੰਦੀ ਦੀ ਜਗ੍ਹਾ ਫਾਰਸੀ ਵਿਚ ਕੀਤਾ!

## ਸਿੱਧੂ ਬੈਰਾੜਾਂ ਦੀਆਂ ਰਿਆਸਤਾਂ ਦੇ ਆਪਸ ਵਿੱਚ ਅਹਿਦਨਾਂਮੇ

ਪਾਠਕ ਫੂਲਕੀਆਂ ਰਿਆਸਤ ਦੇ ਆਪਸ ਵਿਚ ਦੇ ਝਗੜਿਆਂ ਨੂੰ ਕਈ ਥਾਂਈ ਪੜ੍ਹ ਚੁਕੇ ਹਨ। ਮਹਾਰਾਜਾ ਕਰਮ ਸਿੰਘ ਨੇ ਸਿੱਧੂ ਬੈਰਾੜਾਂ ਦੀਆਂ ਰਿਆਸਤਾਂ ਦਾ ਮਿਲਾਪ ਕਾਇਮ ਰਖਣ ਦੀ ਖਾਤਰ ਭਵਾਨੀ ਗੜ੍ਹ ਵਿਖੇ ਸਿੱਧੂ

ਰਈਸਾਂ ਨੂੰ ਕੱਠੇ ਕਰਕੇ ਇਕ ਅਹਿਦਨਾਮਾ ਕਾਇਮ ਕੀਤਾ। ਇਸ ਅਹਿਦ-ਨਾਮੇ ਪੁਰ ਮਹਾਰਾਜਾ ਕਰਮ ਸਿੰਘ ਵਾਲੀਏ ਰਿਆਸਤ ਪਟਿਆਲਾ, ਰਾਜਾ ਜਸਵੰਤ ਸਿੰਘ ਵਾਲੀਏ ਰਿਆਸਤ ਨਾਭਾ, ਰਾਜਾ ਸੰਗਤ ਸਿੰਘ ਵਾਲੀਏ ਰਿਆਸਤ ਜੀਂਦ, ਭਾਈ ਉਦੇ ਸਿੰਘ ਵਾਲੀਏ ਰਿਆਸਤ ਕੈਂਥਲ ਨੇ ਆਪੋ ਆਪਣੇ ਦਸਖਤ ਕਰਕੇ ਮੋਹਰਾਂ ਲਾ ਦਿੱਤੀਆਂ!

## ਅਹਿਦਨਾਮੇ ਦੀਆਂ ਸ਼ਰਤਾਂ

(੧) ਸਾਡੇ ਚੋਹਾਂ ਰਈਸਾਂ ਵਿਚੋਂ ਕੋਈ ਰਈਸ ਦੂਜੇ ਦੇ ਮੁਲਾਜ਼ਮ ਨੂੰ ਸਹਾਇਤਾ ਜਾਂ ਪਨਾਹ ਨਹੀਂ ਦੇਵੇਗਾ, (੨) ਜਦ ਕਦੇ ਦੋ ਰਿਆਸਤਾਂ ਵਿਚ ਕਿਸੇ ਤਰ੍ਹਾਂ ਦਾ ਝਗੜਾ ਪੈ ਜਾਵੇ ਤਦ ਦੂਜੀਆਂ ਦੋਹਾਂ ਰਿਆਸਤਾਂ ਦੇ ਰਈਸ ਜੋ ਫੈਸਲਾ ਕਰ ਦੇਣ ਸੋ ਮਨਜ਼ੂਰ ਹੋਵੇਗਾ। ਹੱਦ ਤੋਂ ੧੫੦ ਕਦਮ ਤੇ ਖੂਹ ਅਤੇ ਪੰਜ ਸੌ ਕਦਮ ਤੇ ਪਿੰਡ ਹੋਵੇਗਾ। ਹੱਦਾ ਦੇ ਝਗੜੇ ਵੇਲੇ ਸੰਮਤ ੧੮੯੫ ਬਿਕਰਮੀ ਦੇ ਫੈਸਲੇ ਅਨੁਸਾਰ ਫੈਸਲਾ ਹੋਵੇਗਾ, (੪) ਚੋਹਾਂ ਰਿਆਸਤਾਂ ਦੀ ਰਿਆਇਆ ਵਿਚੋਂ ਜੋ ਕੋਈ ਕਰਜ਼ਾਈ ਜਾਂ ਬਾਕੀ ਵਾਲਾ ਦੂਜੀ ਰਿਆਸਤ ਦੇ ਰਾਜ ਵਿਚ ਜਾ ਵਸੇਗਾਂ। ਉਹ ਰਈਸ ਉਸ ਤੋਂ ਕਰਜਾ ਬਾਕੀ ਲੈਕੇ ਦੇਣ ਦਾ ਜੁਮੇਵਾਰ ਹੋਵੇਗਾ। ਜੋ ਕੋਈ ਨਦੀ ਨਾਲਾ* ਜਿਸਦੇ ਰਾਜ ਵਿਚ ਸੰਮਤ ੧੮੯੫ ਬਿਕਰਮੀ ਨੂੰ ਜਿਥੇ ਸੀ ਉਥੇ ਹੀ ਰਹੇਗਾ। ਜੋ ਕੋਈ ਝਗੜਾ ਛਿੜ ਜਾਵੇ ਤਾਂ ਸੰਮਤ ੧੮੯੫ ਦੇ ਫੈਸਲੇ ਅਨੁਸਾਰ ਫੈਸਲਾ ਹੋਵੇਗਾ (੫) ਸਾਰੇ ਰਈਸ ਆਪਣੀ ਰਯੀਤ ਵਾਗੂੰ ਦੂਜੇ ਰੀਯਤ ਦੇ ਮੁਦੇਈ ਦੀ ਹੱਕ ਰਸੀ ਆਪਣੇ ਮੂਦੈਲੇ ਤੋਂ ਕਰਾਂਣਗੇ, (੬) ਚੋਰੀ ਦੀ ਖੋਜ ਜਿਸ ਪਿੰਡ ਦੀ ਹੱਦ ਵਿਚ ਜਾ ਪਹੁੰਚੇ ਜਦ ਤਕ ਉਹ ਪਿੰਡ ਅਗੇ ਖੁਰੇ ਦਾ ਪਤਾ ਨਾ ਦੇਵੇ ਤਦ ਤਕ ਉਸ ਚੋਰੀ ਦਾ ਜੁੰਮੇਵਾਰ ਉਹ ਪਿੰਡ ਹੋਵੇਗਾ, (੭) ਔਰਤ ਦੇ ਝਗੜੇ

*ਉਨਵੀਂ ਸਦੀ ਦੀ ਚੋਥੀ ਬੀਸੀ ਵਿਚ ਮਾਲਵੇ ਵਿਖੇ (ਬਹੁਤ ਜ਼ਿਆਦਾ ਬਾਰਸ਼ ਹੋ ਕੇ) ਬੜੇ ਨਦੀਆਂ ਨਾਲੇ ਚੱਲੇ ਸਨ। ਇਨ੍ਹਾਂ ਨਦੀਆਂ ਨਾਲਿਆਂ ਪਿੱਛੇ ਪਿੰਡਾਂ ਦੇ ਆਪਸ ਵਿਚ ਬਹੁਤ ਜ਼ਿਆਦਾ ਮਤਨਾਜ਼ੇ ਪੈਦਾ ਹੋ ਗਏ ਸਨ। ਇਨ੍ਹਾਂ ਮਤਨਾਜ਼ਿਆਂ ਦਾ ਸੰਮਤ ੧੮੩੫ ਬਿਕਰਮੀ ਵਿਚ ਫੈਸਲਾ ਨਿਬੜਿਆ ਸੀ। ਇਨ੍ਹਾਂ ਸ਼ਰਤਾਂ ਵਿਚ ਇਹ ਜ਼ਿਕਰ ਕੀਤਾ ਗਿਆ ਹੈ ਕਿ ਜੇ ਕਦੇ ਫੇਰ ਇਹੋ ਜੇਹੇ ਝਗੜੇ ਪੈਦਾ ਹੋ ਜਾਣ ਤਾਂ ਸੰਮਤ ੧੮੯੫ ਦੇ ਫੈਸਲੇ ਅਨੁਸਾਰ ਫ਼ੈਸਲਾ ਹੋਵੇਗਾ।

ਵਿਚ ਪੰਜ ਸਾਲ ਤਕ ਤਾਂ ਉਹੋ ਔਰਤ ਅਸਬਾਬ ਸਮੇਤ ਉਸਦੇ ਮਾਲਕਾਂ ਨੂੰ ਦਿਵਾਈ ਜਾਵੇ। ਪੰਜ ਸਾਲ ਤੋਂ ਉਪਰੰਤ ਫੇਰ ਨਾਤਾ ਯਾ ੨੦੦ ਰੁਪਈਆ ਨਕਦ ਦਿਵਾਇਆ ਜਾਵੇਗਾ। (੮) ਕਤਲ ਦੇ ਮੁਕਦਮੇ ਵਿਚ ਖੂਨੀ ਤੋਂ ਦੋ ਸੌ ਰੁਪਈਆ ਨਕਦ ਇਕ ਨਾਤਾ ਦਿਵਾ ਕੇ ਬਾਕੀ ਸਜਾ ਦਿਤੀ ਜਾਵੇਗੀ।

## ਬਾਹੀਏ ਵਾਲੇ ਮਹਾਰਾਜਿਆਂ ਨੇ ਅੰਗਰੇਜ਼ਾ ਦੀ ਮਾਤਹਿਤੀ ਵਿਚ ਜਾਣਾ

ਸੰਮਤ ੧੮੯੨ ਬਿਕਰਮੀ ਵਿਚ ਬਾਹੀਏ ਵਾਲੇ ਮਹਾਰਾਜੇ ਬੈਰਾੜਾਂ ਨੇ ਅੰਗਰੇਜ਼ਾਂ ਦੀ ਮਾਤਹਿਤੀ ਕਬੂਲ ਕਰ ਲਈ।

## ਇਲਾਕਾ ਨਾਲੀ ਦਾ ਸਰਕਾਰ ਅੰਗਰੇਜ਼ੀ ਨਾਲ ਝਗੜਾ

ਜੋ ਭੱਟੀਆਂ ਦਾ ਮੁਲਕ ਪਟਿਆਲੇ ਦੇ ਰਈਸਾਂ ਨੇ ਫਤਹਿ ਕੀਤਾ ਸੀ, ਇਹ ਕੁਝ ਹਿਸਾਰ ਦੇ ਜ਼ਿਲ੍ਹੇ ਦਾ ਇਲਾਕਾ, ਸੰਮਤ ੧੮੪੦ ਦੇ ਭਿਆਨਕ ਕਾਲ ਨੇ ਬਰਬਾਦ ਕਰਕੇ ਉਜਾੜ ਕਰ ਦਿਤਾ ਸੀ। ਜਿਥੇ ਹੁਣ ਕਈ ਸੌ ਪਿੰਡ ਹਨ ਇੱਥੇ ਸਿਰਫ ਦਸ ਬਾਰਾਂ ਪਿੰਡ ਰਹਿ ਗਏ ਹਨ। ਜਦ ਅੰਗਰੇਜ਼ਾਂ ਨੇ ਸੰਮਤ ੧੮੯੮ ਬਿਕਰਮੀ ਵਿਚ ਮਰਹੱਟਿਆਂ ਦੇ ਮੁਲਕ ਤੇ ਕਬਜ਼ਾ ਕਰਿਆ, ਤਦ ਉਨ੍ਹਾਂ ਨੇ ਇਸ ਇਲਾਕੇ ਉਤੇ ਭੀ ਕਬਜ਼ਾ ਕਰਨਾ ਚਾਹਿਆ ਜੋ ਪਟਿਆਲੇ ਦੇ ਕਬਜ਼ੇ ਵਿਚ ਇਲਾਕਾ ਸੀ। ਇਸ ਪਰ ਪਟਿਆਲੇ ਵਾਲਿਆ ਨੇ ਆਪਣੀ ਮਾਲਕੀ ਜ਼ਾਹਰ ਕਰਕੇ ਆਪਣਾ ਕਬਜ਼ਾ ਰੱਖਣਾ ਚਾਹਿਆ। ਇਸ ਵੇਲੇ ਨਾਲੀ ਦੇ ਇਲਾਕੇ ਦੀ ਮਾਲਕੀ ਪਿਛੇ ਬੜਾ ਲੰਬਾ ਚੌੜਾ ਝਗੜਾ ਸ਼ੁਰੂ ਹੋ ਗਿਆ। ਕਾਫੀ ਬਹਿਸ ਤੱਕ ਇਹ ਝਗੜਾ ਜਾਰੀ ਰਿਹਾ। ਉੜਕ ਬੜੀ ਕਾਨੂੰਨੀ ਬਹਿਸ ਹੋਕੇ ੪੧ ਪਿੰਡ ਜ਼ਿਲ੍ਹੇ ਹਿਸਾਰ ਵਿਚੋਂ, ੨੫ ਪਿੰਡ ਸਰਸੇ ਵਿਚੋਂ ਪਟਿਆਲੇ ਨੂੰ ਮਿਲਨੇ ਮਨਜ਼ੂਰ ਹੋਏ।

## ਮਹਾਰਾਜਾ ਕਰਮ ਸਿੰਘ ਨੇ ਸਤਲੁਜ ਦੀ ਲੜਾਈ ਵੇਲੇ ਅੰਗਰੇਜ਼ਾਂ ਨੂੰ ਮਦਦ ਦੇਣੀ

ਸੰਮਤ ੧੯੦੩ ਬਿਕਰਮੀ ਵਿਚ ਸਤਲੁਜ ਦੀ ਲੜਾਈ ਵੇਲੇ ਮਹਾਰਾਜਾ ਕਰਮ ਸਿੰਘ ਨੇ ਆਪਣੇ ਪਿਤਾ ਜੀ ਦੀ ਕੀਤੀ ਹੋਈ ਸੰਧੀ ਨੂੰ ਪਾਲਣ ਲਈ ਅੰਗਰੇਜ਼ਾਂ ਨੂੰ ਮਦਦ ਦਿਤੀ।

## ਮਹਾਰਾਜਾ ਕਰਮ ਸਿੰਘ ਦਾ ਪਰਲੋਕ ਗਮਨ

ਜੰਗ ਸਤਲੁਜ ਦੇ ਦਿਨਾ ਵਿਚ ਮਹਾਰਾਜਾ ਕਰਮ ਸਿੰਘ ਜੀ ਪਰਲੋਕ ਗਮਨ ਕਰ ਗਏ ।

## ਮਹਾਰਾਜਾ ਕਰਮ ਸਿੰਘ ਦੇ ਖਾਸ ਕਰਨਾਮੇ

ਮਹਾਰਾਜਾ ਕਰਮ ਸਿੰਘ ਨੇ ਰਾਜਗਾਨ ਫੂਲ ਦੀਆਂ ਰਾਣੀਆਂ ਨੂੰ ਪਰਦੇ ਵਿਚ ਰਹਿਣ ਲਈ ਹੁਕਮ ਦਿਤਾ । ਰਿਆਸਤ ਪਟਿਆਲੇ ਵਿਚ ਕਾਨੂੰਨੀ ਕਾਇਦੇ ਕਾਇਮ ਕੀਤੇ । ਸਿੱਖ ਰਹੁਰੀਤੀ ਦਾ ਬੜਾ ਭਾਰੀ ਪਰਚਾਰ ਕੀਤਾ। ਜੋ ਸਿੱਖ ਬਿਨਾ ਕਛਹਿਰੇ ਤੋਂ ਇਨ੍ਹਾਂ ਦੀ ਨਜ਼ਰ ਪੈ ਜਾਂਦਾ, ਉਸ ਨੂੰ ਫੌਰਨ ਤਨਖਾਹ ਲਾ ਦਿੰਦੇ ਸਨ । ਲੋਕ ਗੋਡਿਆਂ ਤਕ ਸੂਮੀਦੀਆਂ ਕੱਛਾਂ ਰੱਖਣ ਲੱਗ ਪਏ ਸਨ । ਇਸ ਤੋਂ ਬਿਨਾਂ ਹੁੱਕਾਂ ਪੀਣ ਦੀ ਮਨਾਹੀ ਕਰ ਛਡੀ ਸੀ। ਇਨਾਂ ਦੀ ਕੋਸ਼ਸ਼ ਨਾਲ ਰਿਆਸਤ ਵਿਚ ਬਹੁਤ ਜ਼ਿਆਦਾ ਸਿੱਖ ਬਣ ਗਏ ਸਨ ।

## ਮਹਾਰਾਜਾ ਨਰਿੰਦਰ ਸਿੰਘ

ਮਹਾਰਾਜਾ ਕਰਮ ਸਿੰਘ ਦੇ ਗੁਜ਼ਰਨ ਮਗਰੋਂ ਇਨ੍ਹਾਂ ਦੇ ਬੇਟੇ ਟਿਕਾ ਨਰਿੰਦਰ ਸਿੰਘ ਜੀ ਰਿਆਸਤ ਪਟਿਆਲਾ ਦੀ ਗੱਦੀ ਤੇ ਬੈਠੇ । ਇਨ੍ਹਾਂ ਨੇ ਸਤਲੁਜ ਲੜਾਈ ਵਿਚ ਅੰਗਰੇਜ਼ਾਂ ਨੂੰ ਮਦਦ ਦਿਤੀ । ਸਤਲੁਜ ਲੜਾਈ ਮੁਕਣ ਮਗਰੋਂ ਅੰਗਰੇਜ਼ਾ ਨੇ ਰਿਆਸਤ ਨਾਭਾ ਦੇ ਜ਼ਬਤ ਕੀਤੇ ਹੋਏ ਇਲਾਕੇ ਵਿਚੋਂ ਪੈਂਤੀ ਹਜ਼ਾਰ ਛੇ ਸੌ ਬਾਰਾਂ ਰੁਪੀਏ ਦੀ ਆਮਦਨ ਦਾ ਇਲਾਕਾ ਮਹਾਰਾਜਾ ਨਰਿੰਦਰ ਸਿੰਘ ਨੂੰ ਦਿਤਾ । ਸੰਮਤ ੧੯੦੪ ਬਿਕਰਮੀ ਵਿਚ ਵਾਇਸਰਾਇ ਹਿੰਦ ਲਾਰਡ ਹਾਰਡਿੰਗ ਨੇ ਪਟਿਆਲੇ ਆ ਕੇ ਦਸ ਹਜ਼ਾਰ ਦਾ ਹੋਰ ਨਵਾਂ ਇਲਾਕਾ, ਸਤਾਰਾਂ ਤੋਪਾਂ ਦੀ ਸਲਾਮੀ ਅਤੇ ਮਹਿੰਦਰ ਬਹਾਦਰ ਦਾ ਖਿਤਾਬ ਮਹਾਰਾਜਾ ਨਰਿੰਦਰ ਸਿੰਘ ਨੂੰ ਦਿਤੇ । ਸੰਮਤ ੧੯੦੭ ਬਿਕ੍ਰਮੀ ਵਿਚ ਚੁਹਾਰਮੀ ਵਾਲੇ ਪਿੰਡਾਂ ਦਾ ਝਗੜਾ ਹੋ ਕੇ ਚੌਥੇ ਹਿੱਸੇ ਦੇ ਪਿੰਡ ਮਹਾਰਾਜਾ ਸਾਹਿਬ ਨੂੰ ਮਿਲੇ । ਸੰਮਤ ੧੯੦੯ ਬਿਕ੍ਰਮੀ ਵਿਚ ਬੀਬੀ ਬਸੰਤ ਕੌਰ ਦੀ ਸ਼ਾਦੀ ਧੌਲਪੁਰ ਦੇ ਰਾਣੇ ਭਗਵੰਤ ਸਿੰਘ ਨਾਲ ਕੀਤੀ । ਇਸੇ ਸਾਲ ਮਹਾਰਾਜਾ ਸਾਹਿਬ ਨੇ ਹਰਦੁਆਰ ਜਾ ਕੇ ਬੜਾ ਪੁੰਨ ਕੀਤਾ । ਹਰਿਦੁਆਰ ਤੋਂ ਅਗੇ ਜਾ ਕੇ ਪਹਾੜਾਂ ਦੀਆਂ ਕੰਦਰਾਂ ਵਿਚ ਤਪ ਕਰਨ ਵਾਸਤੇ ਰਿਖੀ ਮੁਨੀਆਂ ਨਾਲ ਗੋਸ਼ਟ ਕੀਤੀ । ਸਨ ੧੮੫੨ ਈਸਵੀ ਵਿਚ ਟਿੱਕਾ ਮਹਿੰਦਰ ਸਿੰਘ ਜੀ ਪੈਦਾ ਹੋਏ।

## ਸਤਵੰਜਾ ਦੇ ਗਦਰ ਸਮੇਂ ਸਰਕਾਰ ਅੰਗਰੇਜ਼ੀ ਦੀ ਮਦਦ ਕਰ ਕੇ ਨਾਰਨੌਲ ਦਾ ਇਲਾਕਾ ਲੈਣਾ

ਸਨ ਸਤਵੰਜਾ ਦੇ ਗ਼ਦਰ ਸਮੇਂ ਮਹਾਰਾਜਾ ਨਰਿੰਦਰ ਸਿੰਘ ਨੇ ਸਰਕਾਰ ਅੰਗਰੇਜ਼ੀ ਨੂੰ ਮਦਦ ਦਿਤੀ। ਆਪਣੇ ਅਹਿਲਕਾਰ ਖਲੀਫ਼ਾ ਮੁਹੰਮਦ ਹਸਨ ਖ਼ਾਂ, ਬਖਸ਼ੀ ਘੁਮੰਡ ਸਿੰਘ, ਕਰਨਲ ਪਰਤਾਪ ਸਿੰਘ ਨੂੰ ਦਿਲੀ ਭੇਜਿਆ। ਆਪ ਦੂਜੀ ਫੌਜ ਨਾਲ ਪੰਜਾਬ ਵਿਚ ਅਮਨ ਕਾਇਮ ਰਖਣ ਲਈ ਜ਼ੋਰ ਲਾਇਆ। ਬਹੁਤ ਸਾਰੇ ਅੰਗਰੇਜ਼ਾਂ ਤੇ ਮੇਮਾਂ ਨੂੰ ਜੋ ਬਾਗੀਆਂ ਦੀ ਮਾਰ ਤੋਂ ਭਜ ਕੇ ਆਏ ਸਨ ਆਪਣੀ ਰਖਵਾਲੀ ਵਿਚ ਰਖਿਆ। ਇਸ ਮਦਦ ਤੋਂ ਬਿਨਾਂ ਪੰਜ ਲਖ ਰੁਪਿਆ ਸਰਕਾਰ ਅੰਗਰੇਜ਼ੀ ਨੂੰ ਕਰਜ਼ਾ ਦਿਤਾ। ਸਤਵੰਜਾ ਦੇ ਗਦਰ ਦੇ ਖਤਮ ਹੋਣ ਮਗਰੋਂ ਗਦਰ ਵਿਚ ਕੀਤੀ ਮਦਦ ਬਦਲੇ ਸਰਕਾਰ ਅੰਗਰੇਜ਼ੀ ਨੇ ਨਾਰਨੌਲ ਦਾ ਇਲਾਕਾ (ਜੋ ਝੱਜਰ ਵਾਲੇ ਨਵਾਬ ਦਾ ਜ਼ਬਤ ਹੋਇਆ ਸੀ) ਮਹਾਰਾਜਾ ਨਰਿੰਦਰ ਸਿੰਘ ਨੂੰ ਦਿੱਤਾ।

## ਭਦੌੜ ਦੇ ਇਲਾਕੇ ਦੀ ਸਪੁਰਦਗੀ ਤੇ ਖਿਤਾਬ ਵਿਚ ਵਾਧਾ

ਗ਼ਦਰ ਤੋਂ ਮਗਰੋਂ ਗਵਰਮਿੰਟ ਨੇ ਭਦੌੜ ਦਾ ਇਲਾਕਾ ਭੀ ਮਹਾਰਾਜੇ ਨਰਿੰਦਰ ਸਿੰਘ ਦੇ ਸਪੁਰਦ ਕਰ ਦਿੱਤਾ। ਇਨ੍ਹਾਂ ਦੇ ਖਿਤਾਬ ਵਿਚ ਭੀ ਫਰ-ਜ਼ਦ ਖਾਸ ਦੌਲਤ ਇੰਗਲਸ਼ੀਆ, ਮਨਸੂਰ ਜ਼ਮਾਂ, ਅਮੀਰੁਲ ਉਮਰਾ ਦਾ ਵਾਧਾ ਕਰ ਦਿਤਾ।

## ਬੀਬੀ ਜੀ ਦੀ ਸ਼ਾਦੀ ਤੇ ਪਰਗਣਾ ਕਨੌੜ ਤੇ ਖੁਮਾਣੋਂ ਹਾਸਲ ਕਰਨਾ

ਸੰਮਤ ੧੯੧੫ ਬਿਕ੍ਰਮੀ ਵਿਚ ਮਹਾਰਾਜਾ ਨਰਿੰਦਰ ਸਿੰਘ ਨੇ ਬੀਬੀ ਬਖਤਾਵਰ ਕੌਰ ਦੀ ਸ਼ਾਦੀ ਰਾਜੇ ਜਸਵੰਤ ਸਿੰਘ ਭਰਤ ਪੁਰੀਏ ਨਾਲ ਕੀਤੀ। ਬੀਬੀ ਜੀ ਦੀ ਸ਼ਾਦੀ ਮਗਰੋਂ ਹੋਲੇ ਮਹੱਲੇ ਦੇ ਮੌਕੇ ਅਨੰਦ ਪੁਰ ਜਾ ਕੇ ਸੋਢੀ ਬਿਕ੍ਰਮ ਸਿੰਘ ਪਾਸੋਂ ਟਿਕਾ ਮਹਿੰਦਰ ਸਿੰਘ ਨੂੰ ਅੰਮ੍ਰਿਤ ਛਕਾਇਆ। ਏਸੇ ਸਾਲ ਸਰਕਾਰ ਅੰਗਰੇਜ਼ੀ ਨੂੰ ਨਾਰਨੌਲ ਦੇ ਇਲਾਕੇ ਦੀ (ਸਰਕਾਰੀ ਹਿਸਾਬ ਨਾਲੋਂ ਕਮ ਆਮਦਨ ਜ਼ਾਹਰ ਕਰ ਕੇ) ਬੀਸ ਸਾਲ ਦੀ ਆਮਦਨ ਜਿਨਾ ਨਜ਼ਰਾਨਾ ਦੇ ਕੇ ਸਰਕਾਰ ਅੰਗਰੇਜ਼ੀ ਤੋਂ ਪਰਗਣਾ ਕਨੌੜ ਤੇ ਬਦਵਾਨਾ ਹਾਸਲ ਕੀਤੇ।

## ਸਨ ੧੮੬੦ ਈਸਵੀ ਟੀ ਸਨਦ

ਰਿਆਸਤ ਕੈਂਥਲ ਦੀ ਜ਼ਬਤੀ ਦੀ ਹਾਲਤ ਵੇਖ ਕੇ ਫੂਲਕੇ ਰਈਸਾਂ ਨੇ ਕੱਠੇ ਹੋ ਕੇ ਸਰਕਾਰ ਅੰਗਰੇਜ਼ੀ ਤੋਂ ਕਈ ਮੰਗਾਂ ਮੰਗੀਆਂ। ਇਨ੍ਹਾਂ ਮੰਗਾਂ ਵਿਚ ਮੌਤ ਦੀ ਸਜ਼ਾ ਦੇਣ ਦਾ ਇਖਤਿਆਰ, ਲਾਵਲਦੀ ਦੀ ਹਾਲਤ ਵਿਚ ਮੁਤਬੰਨਾ ਕਰਨ ਦਾ ਇਖਤਿਆਰ, ਰਈਸ ਦੀ ਨਬਾਲਗੀ ਸਮੇਂ ਕੌਂਸਲ ਆਫ ਰੀਜੈਂਸੀ ਕਾਇਮ ਕਰਨ ਦਾ ਇਖਤਿਆਰ ਆਦਕ ਮੰਗਾਂ ਸ਼ਾਮਲ ਸਨ। ਸਰਕਾਰ ਅੰਗਰੇਜ਼ੀ ਨੇ ਉਤਲੀਆਂ ਮੰਗਾਂ ਮਨਜ਼ੂਰ ਕਰ ਕੇ ਇਨ੍ਹਾਂ ਮੰਗਾਂ ਬਾਬਤ ਤੇ ਹੋਰ ਦੂਸਰੀਆਂ ਗਲਾਂ ਬਾਬਤ ਮੁਕੰਮਲ ਤਫਸੀਲ ਜ਼ਾਹਰ ਕਰ ਕੇ ਇਕ ਲੰਬੀ ਚੌੜੀ ਸਨਦ ਮਹਾਰਾਜਾ ਨਰਿੰਦਰ ਸਿੰਘ ਨੂੰ ਦਿੱਤੀ। ਇਹ ਸੰਨਦ ਸਨ ੧੮੬੦ ਈਸਵੀ ਦੇ ਨਾਮ ਨਾਲ ਪਰਸਿੱਧ ਹੈ।

## ਮਹਾਰਾਜਾ ਨਰਿੰਦਰ ਸਿੰਘ ਨੂੰ ਸਤਾਰਾ ਹਿੰਦ ਦਾ ਖਿਤਾਬ ਮਿਲਨਾ

ਸਨ ੧੮੬੧ ਈ: ਵਿਚ ਨਵੰਬਰ ਦੇ ਮਹੀਨੇ ਵਾਈਸਰਾਇ ਹਿੰਦ ਲਾਰਡ ਕੈਨਿੰਗ ਨੇ ਅਲਾਹਬਾਦ ਵਿਚ ਇਕ ਬੜਾ ਭਾਰੀ ਆਲੀਸ਼ਾਨ ਦਰਬਾਰ ਕੀਤਾ ਇਸ ਦਰਬਾਰ ਵਿਚ ਨਵਾਬ ਅਫ਼ਜਲ ਦੋਲਾ ਹੈਦਰਾਬਾਦੀਆ, ਸਕੰਦਰ ਬੇਗਮ ਭੂਪਾਲ, ਮਹਾਰਾਜਾ ਦਲੀਪ ਸਿੰਘ ਸਾਬਕ ਵਾਲੀਏ ਲਾਹੌਰ, ਮਹਾਰਾਜਾ ਗਵਾਲੀਅਰ, ਮਹਾਰਾਜਾ ਇੰਦੌਰ ਆਦਿਕ ਹਿੰਦੁਸਤਾਨ ਦੇ ਕੁਲ ਉਘੇ ੨ ਰਈਸ ਸ਼ਾਮਲ ਹੋਏ। ਇਸ ਦਰਬਾਰ ਵਿਚ ਵਾਇਸਰਾਇ ਹਿੰਦ ਨੇ ਸਰਕਾਰ ਅੰਗਰੇਜ਼ੀ ਵਲੋਂ ਸਤਾਰਾ ਹਿੰਦ ਦਾ ਖਿਤਾਬ ਮਹਾਰਾਜਾ ਨਰਿੰਦਰ ਸਿੰਘ ਨੂੰ ਦਿਤਾ।

## ਨਿਰਮਲ ਅਖਾੜਾ ਕਾਇਮ ਕਰਨਾ

ਸੰਮਤ ੧੮੧੮ ਬਿਕ੍ਰਮੀ ਵਿਚ ਮਹਾਰਾਜਾ ਨਰਿੰਦਰ ਸਿੰਘ ਨੇ ਰਾਜਾ ਭਰਪੂਰ ਸਿਘ ਨਾਭੇ ਵਾਲੇ ਤੇ ਰਾਜਾ ਸਰੂਪ ਸਿੰਘ ਜੀਂਦ ਵਾਲੇ ਨਾਲ ਸਲਾਹ ਕਰਕੇ ਤਿੰਨ ਚਾਰ ਲੱਖ ਰੁਪਿਆ ਨਕਦ ਜਮ੍ਹਾ ਕਰ ਕੇ ਸਿੱਖ ਧਰਮ ਦੇ ਪ੍ਰਚਾਰ ਲਈ ਨਿਰਮਲ ਅਖਾੜਾ ਕਾਈਮ ਕੀਤਾ।

## ਮਹਾਰਾਜਾ ਨਰਿੰਦਰ ਸਿੰਘ ਦਾ ਚਲਾਣਾ

ਸੰਮਤ ੧੮੧੯ ਬਿਕਰਮੀ ਵਿਚ ਸਰਕਾਰ ਅੰਗਰੇਜ਼ੀ ਵਲੋਂ ਮਹਾਰਾਜਾ ਨਰਿੰਦਰ ਸਿੰਘ ਨੂੰ ਹਿੰਦੁਸਤਾਨ ਦੀ ਕਾਨੂੰਨ ਘੜਨੀ ਕੌਂਸਲ ਦਾ ਮੈਂਬਰ

ਬਣਾਇਆ ਗਿਆ । ਮਹਾਰਾਜਾ ਨਰਿੰਦਰ ਸਿੰਘ ਜੀ ਕੌਂਸਲ ਵਿਚ ਜਾਣ ਤੋਂ ਪਹਿਲਾਂ ਹੀ ੩੯ ਸਾਲ ਦੀ ਉਮਰ ਵਿਚ ਅਕਾਲ ਚਲਾਣਾ ਕਰ ਗਏ ।

## ਮਹਾਰਾਜਾ ਨਰਿੰਦਰ ਸਿੰਘ ਦੇ ਕੰਮ

ਮਹਾਰਾਜਾ ਨਰਿੰਦਰ ਸਿੰਘ ਨੇ ਪੰਜ ਲੱਖ ਰੁਪਈਆ ਖਰਚ ਕਰਕੇ ਪਟਿਆਲੇ ਵਿਚ ਮੋਤੀ ਬਾਗ ਮਹਿਲ ਬਣਵਾਇਆ ਪੰਜ ਲੱਖ ਰੁਪਿਆ ਖਰਚ ਕਰਕੇ ਇਕ ਦੀਵਾਨ ਖਾਨਾ ਬਣਵਾਇਆ । ਬੰਡਾਈ ਦੇ ਥਾਂ ਠੇਕਾ ਮੁਕਰਰ ਕਰਕੇ ਪਰਜਾ ਨੂੰ ਸੁਖੀ ਕੀਤਾ । ਤਾਜ਼ੀਰਾਤ ਹਿੰਦ ਦੇ ਕਾਇਦਿਆਂ ਅਨੁਸਾਰ ਫੈਸਲੇ ਕਰਨ ਦਾ ਹੁਕਮ ਜਾਰੀ ਕੀਤਾ । ਰਿਆਸਤ ਦਾ ਕੰਮ ਚੰਗੀ ਤਰ੍ਹਾਂ ਚਲਾਉਣ ਲਈ ਪੰਜ ਜ਼ਿਲੇ ਕਾਇਮ ਕਰ ਕੇ ਇਕ ਦਸਤੂਰਲ ਨਾਮੀ ਨਵਾਂ ਕਾਇਦਾ ਕਾਇਮ ਕੀਤਾ ।

## ਮਹਾਰਾਜਾ ਮਹਿੰਦਰ ਸਿੰਘ

ਮਹਾਰਾਜਾ ਮਹਿੰਦਰ ਸਿੰਘ ਦਸ ਸਾਲ ਦੀ ਉਮਰ ਵਿੱਚ ਆਪਣੇ ਪਿਤਾ ਮਹਾਰਾਜਾ ਨਰਿੰਦਰ ਸਿੰਘ ਦੇ ਗੁਜ਼ਰਨ ਮਗਰੋਂ ਰਿਆਸਤ ਪਟਿਆਲਾ ਦੀ ਗੱਦੀ ਤੇ ਬੈਠੇ । ਮਹਾਰਾਜਾ ਮਹਿੰਦਰ ਸਿੰਘ ਦੇ ਨਾਬਾਲਗ ਹੋਣ ਦੇ ਕਾਰਨ ਸਰਕਾਰ ਅੰਗਰੇਜ਼ੀ ਨੇ ਸੰਨ੧੮੬੦ ਈਸਵੀ ਦੀ ਸਨਦ ਅਨੁਸਾਰ ਰਾਜਾ ਸਾਹਿਬ ਨਾਭਾ ਤੇ ਰਾਜਾ ਸਾਹਿਬ ਜੀਂਦ ਦੀ ਰਾਇ ਨਾਲ ਰਿਆਸਤ ਦੇ ਇੰਤਜ਼ਾਮ ਵਾਸਤੇ ਕੌਂਸਲ ਆਫ ਰੀਜੈਂਸੀ ਕਾਈਮ ਕਰ ਦਿੱਤੀ । ਇਸ ਕੌਂਸਲ ਵਿੱਚ ਬਖਸ਼ੀ ਉਦੇ ਸਿੰਘ, ਦੀਵਾਨ ਜਗਦੀਸ਼ ਸਿੰਘ ਤੇ ਬਖਸ਼ੀ ਰਹਿਮ ਬਖਸ਼ ਮੈਂਬਰ ਬਣਾਏ ਗਏ । ਇੱਕ ਸਾਲ ਮਗਰੋਂ ਬਖਸ਼ੀ ਉਦੇ ਸਿੰਘ ਜੀ ਗੁਜ਼ਰ ਗਏ । ਇਨ੍ਹਾਂ ਦੀ ਥਾਂ ਸਰਦਾਰ ਬਸਾਵਾ ਸਿੰਘ ਜੀ ਮੈਂਬਰ ਬਣਾਏ ਗਏ ।

## ਰਿਆਸਤੀ ਅਹਿਲਕਾਰਾਂ ਦੇ ਦੋ ਧੜੇ

ਸੰਨ ੧੮੬੬ ਈਸਵੀ ਵਿੱਚ ਸਰਦਾਰ ਬਸਾਵਾ ਸਿੰਘ ਕੌਂਸਲਰ ਗੁਜ਼ਰ ਗਏ । ਇਨ੍ਹਾਂ ਦੀ ਥਾਂ ਸਰਦਾਰ ਫਤਹਿ ਸਿੰਘ ਕੌਂਸਲ ਦੇ ਮੈਂਬਰ ਬਣਾਏ ਗਏ । ਇਸ ਸਮੇਂ ਰਿਆਸਤ ਪਟਿਆਲਾ ਵਿੱਚ ਦੋ ਧੜੇ ਹੋ ਗਏ । ਇਕ ਦੀਵਾਨ ਪਾਰਟੀ, ਜਿਸ ਦੇ ਮੁਖੀ ਦੀਵਾਨ ਕੁਲਵੰਤ ਰਾਇ ਸਨ । ਦੂਜੀ ਸੱਯਦ ਪਾਰਟੀ, ਜਿਸ ਦੇ ਮੁਖੀ ਖ਼ਾਨ ਮੁਹੰਮਦ ਹਸਨ ਖਾਂ ਸਨ । ਦੋਹਾਂ ਪਾਰਟੀਆਂ ਨੇ ਆਪੋ ਆਪਣਾ ਜ਼ੋਰ ਵਧਾਉਣ ਲਈ ਬੜੀਆਂ ਕੋਸ਼ਿਸ਼ਾਂ ਕੀਤੀਆਂ । ਦੋਹਾਂ ਪਾਰਟੀਆਂ ਨੇ ਬਹੁਤ ਜ਼ਿਆਦਾ ਹਥ ਪੈਰ ਮਾਰੇ । ਓੜਕ ਸੱਯਦ ਪਾਰਟੀ ਕਾਮਯਾਬ ਹੋ ਗਈ । ਇਸ ਪਾਰਟੀ ਨੇ ਦੂਜੀ ਪਾਰਟੀ ਦੇ ਬਾਰਾਂ ਵਡੇ ਵਡੇ

ਮਸ਼ਹੂਰ ਆਦਮੀ ਰਿਆਸਤ ਵਿਚੋਂ ਬਾਹਰ ਕਢਵਾ ਦਿਤੇ। ਖ਼ਲੀਫੇ ਨੇ ਆਪਣੇ ਧੜੇ ਦੇ ਆਦਮੀ ਵੱਡੇ ਵੱਡੇ ਅਹੁਦਿਆਂ ਤੇ ਲਾ ਦਿੱਤੇ। ਇਨ੍ਹਾਂ ਨੇ ਸੰਨ ੧੮੬੬ ਈਸਵੀ ਤਕ ਮਨ ਭਾਉਂਦੇ ਕੰਮ ਕੀਤੇ। ਸੰਨ ੧੮੬੯ ਈਸਵੀ ਵਿੱਚ ਹਿੰਦੂ ਮੈਂਬਰਾਂ ਨੇ ਆਪਣੀਆਂ ਪੁਲੀਟੀਕਲ ਚਾਲਾਂ ਨਾਲ ਖ਼ਲੀਫੇ ਨੂੰ ਏਜੰਟ ਸਾਹਿਬ ਤੋਂ ਹੁਕਮ ਦਿਵਾ ਕੇ ਨਜ਼ਰਬੰਦ ਕਰ ਦਿੱਤਾ। ਅਜੇ ਖ਼ਲੀਫਾ ਜੀ ਤੇ ਮੁਕੱਦਮਾਂ ਚਲਿਆ ਹੀ ਸੀ ਕਿ ਇਤਨੇ ਨੂੰ ਸ਼ਹਿਜ਼ਾਦਾ ਡਿਊਕ ਆਫ ਏਡਨਬਰਾ ਦੀ ਆਮਦ ਸਮੇ ਖਲੀਫੇ ਦੀ ਪਾਰਟੀ ਦੇ ਆਦਮੀ-ਆਂ ਨੇ ਮਹਾਰਾਜਾ ਰਣਧੀਰ ਸਿੰਘ ਕਪੂਰਥਲੀਏ ਦੀ ਮਦਦ ਨਾਲ ਮਹਾਰਾਜਾ ਮਹਿੰਦਰ ਸਿੰਘ ਨੂੰ ਇਖਤਿਆਰ ਦਿਵਾ ਦਿੱਤੇ।

## ਮਹਾਰਾਜਾ ਮਹਿੰਦਰ ਸਿੰਘ ਦੀ ਹਕੂਮਤ ਦੇ ਜ਼ਮਾਨੇ ਦੇ ਹਾਲ

ਮਹਾਰਾਜਾ ਮਹਿੰਦਰ ਸਿੰਘ ਨੇ ਰਿਆਸਤ ਪਟਿਆਲਾ ਦੀ ਹਕੂਮਤ ਦੇ ਇਖਤਿਆਰ ਪਰਾਪਤ ਕਰਕੇ ਖ਼ਲੀਫਾ ਮਹੰਮਦ ਹਸਨ ਖਾਂ ਨੂੰ ਰਿਆਸਤ ਦਾ ਵਜ਼ੀਰੇ ਆਜ਼ਮ ਬਣਾ ਦਿੱਤਾ। ਖ਼ਾਨ ਅਬਦੁਲ ਨਬੀ ਖ਼ਾਂ ਤੇ ਦੀਵਾਨ ਫਤਹਿ ਸਿੰਘ ਦੀ ਜਾਇਦਾਦ ਜ਼ਬਤ ਕਰਕੇ ਇਨ੍ਹਾਂ ਨੂੰ ਧੋਲ ਪੁਰ ਭੇਜ ਦਿਤਾ। ਸਰਦਾਰ ਜਗਦੀਸ਼ ਸਿੰਘ ਨੂੰ ਸੁਨਾਮ ਵਿਚ ਰਹਿਣ ਦਾ ਹੁਕਮ ਦਿਤਾ। ਥੋੜੇ ਚਿਰ ਮਗਰੋਂ ਖ਼ਲੀਫਾ ਮਹੰਮਦ ਹਸਨ ਖਾਂ ਦੇ ਛੋਟੇ ਭਾਈ ਹੁਸੈਨ ਖ਼ਾਂ ਨੂੰ ਵਜ਼ੀਰ ਖਾਰਜੀਆ ਬਣਾ ਦਿਤਾ ਗਿਆ। ਪੰਜਾਬ ਦੇ ਹਰ ਇਕ ਜ਼ਿਲੇ ਵਿਚ ਆਪਣੇ ਵਕੀਲ ਨਿਯਤ ਕਰ ਦਿਤੇ। ਸਨ ੧੮੭੦ ਈਸਵੀ ਨੂੰ ਵਾਇਸਰਾਇ ਹਿੰਦ ਲਾਰਡ ਮਿਉ ਨੇ ਮਾਹਰਾਜਾ ਮਹਿੰਦਰ ਸਿੰਘ ਨੂੰ ਨਾਈਟ ਗਰੈਂਡ ਕਮਾਂਡਰ ਤਬਕਾ ਸਤਾਰਾ ਹਿੰਦ ਦਾ ਖਿਤਾਬ ਦਿਤਾ। ਏਸੇ ਸਾਲ ਫੂਲਕੀਆਂ ਰਿਆਸਤਾਂ ਪੰਜਾਬ ਗਵਰਮਿੰਟ ਦੇ ਮਾਤਹਿਤ ਕਰ ਦਿੱਤੀਆਂ ਗਈਆਂ। ਏਸੇ ਸਾਲ ਹੀ ਖ਼ਾਨ ਮਹੱਮਦ ਹਸਨ ਖ਼ਾ ਵਜ਼ੀਰ ਆਜ਼ਮ ਨੂੰ ਖ਼ਾਨ ਬਹਾਦਰ ਦਾ ਖਿਤਾਬ ਦਿਤਾ ਗਿਆ। ਅਕਤੂਬਰ ਸਨ ੧੮੭੧ ਈਸਵੀ ਵਿਚ ਮਹਾਰਾਜਾ ਮਹਿੰਦਰ ਸਿੰਘ ਨੇ ਸਰਦਾਰ ਹੀਰਾ ਸਿੰਘ ਰਈਸ ਬਡਰੁੱਖਾਂ ਨੂੰ ਨਾਭੇ ਦਾ ਰਾਜਾ ਬਨਾਉਣ ਲਈ ਮਦਦ ਦਿੱਤੀ। ਇਸੇ ਸਾਲ ਪਟਿਆਲੇ ਵਿਖੇ ਮਹਿੰਦਰਾ ਕਾਲਜ ਦੀ ਬੁਨਿਆਦ ਰਖੀ। ਸੰਨ ੧੮੦੨ ਈਸਵੀ ਵਿੱਚ ਮਹਾਰਾਜੇ ਮਹਿੰਦਰ ਸਿੰਘ ਦੀ ਕੋਸ਼ਿਸ਼ ਨਾਲ ਗਵਰਨਮੈਂਟ ਅੰਗਰੇਜ਼ ਤੋਂ ਮਨਜ਼ੂਰ ਹੋ ਕੇ ਨਹਿਰ ਸਰਹਿੰਦ ਬਣਨੀ ਸ਼ੁਰੂ ਹੋਈ।

## ਮਹਾਰਾਜਾ ਮਹਿੰਦਰ ਸਿੰਘ ਦੀ ਮੌਤ

ਸੰਮਤ ੧੯੩੧ ਬਿਕਰਮੀ ਵਿੱਚ ਮਹਾਰਾਜਾ ਮਹਿੰਦਰ ਸਿੰਘ ਜੀ ਰਾਜਾ ਬਿਕਰਮ ਸਿੰਘ ਨੂੰ ਗੱਦੀ ਤੇ ਬਿਠਾਉਣ ਲਈ ਫਰੀਦਕੋਟ ਗਏ। ਇਥੋਂ ਦੀਪ ਮਾਲਾ ਦੇ ਮੌਕੇ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕੀਤੀ। ਪ੧ ਹਜ਼ਾਰ ਰੁਪਿਆ ਗੁਰੂ ਕੇ ਲੰਗਰ ਨੂੰ ਦਿੱਤਾ। ਅੰਮ੍ਰਿਤਸਰ ਤੋਂ ਮੁੜ ਕੇ ਮਹਾਰਾਜਾ ਮਹਿੰਦਰ ਸਿੰਘ ਨੇ ਕਈ ਅਹਿਲਕਾਰਾਂ ਨੂੰ ਨਜ਼ਰਬੰਦ ਕਰ ਦਿੱਤਾ। ਇਨ੍ਹਾਂ ਅਹਿਲਕਾਰਾਂ ਦੇ ਧੜੇ ਦੇ ਕੁਝ ਮੁਲਾਜ਼ਮ ਮਹਾਰਾਜਾ ਸਾਹਿਬ ਦੇ ਵਿਰੁੱਧ ਹੋ ਗਏ। ਇਹੋ ਜਿਹੇ ਦਿਨਾਂ ਵਿੱਚ ਅਪਰੈਲ ਦੇ ਮਹੀਨੇ ਵਿੱਚ ਮਹਾਰਾਜਾ ਮਹਿੰਦਰ ਸਿੰਘ ਨੇ ਸ਼ਿਕਾਰ ਤੋਂ ਵਾਪਸ ਆਉਂਦੇ ਹੋਇਆਂ ਸ਼ਰਾਬ ਦਾ ਇੱਕ ਪੈਗ ਪੀਤਾ। ਇਹ ਪੈਗ ਜ਼ਹਿਰ ਬਣ ਕੇ ਇਨ੍ਹਾਂ ਦੀ ਜਾਨ ਲੈ ਗਿਆ। ਮਹਾਰਾਜਾ ਸਾਹਿਬ ਦੇ ਅਚਨਚੇਤ ਗੁਜ਼ਰਨ ਤੇ ਕਈ ਅਫਵਾਹਾਂ ਉੱਡੀਆਂ। ਕੋਈ ਜ਼ਹਿਰ ਦਿੱਤੀ ਹੋਈ ਦੱਸੇ, ਕੋਈ ਮਿਰਗੀ ਉਠੀ ਬਤਾਵੇ, ਕੋਈ ਸ਼ਰਾਬ ਸਿਰ ਦੋਸ਼ ਲਾਵੇ। ਬਹੁਤਾ ਸ਼ੱਕ ਲੋਕਾਂ ਨੂੰ ਉਦੋਂ ਪਿਆ ਜਦੋਂ ਨਾਭੇ ਵਾਲੇ ਰਾਜੇ ਹੀਰਾ ਸਿੰਘ ਦੇ ਆਉਣ ਤੋਂ ਪਹਿਲਾਂ ਹੀ ਇਨ੍ਹਾਂ ਨੂੰ ਸਸਕਾਰ ਦਿੱਤਾ ਗਿਆ। ਮਹਾਰਾਜਾ ਮਹਿੰਦਰ ਸਿੰਘ ਬੜੇ ਦਾਨੀ ਸਨ। ਇਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਤੇ ਅਲੀਗੜ੍ਹ ਦੇ ਕਾਲਜ ਨੂੰ ਚੋਖੀ ਮਦਦ ਦਿੱਤੀ। ਮਹਿੰਦਰਾ ਕਾਲਜ, ਮਹਿੰਦਰਾ ਕੋਠੀ, ਮਹਿੰਦਰਾ ਬਾਗ ਇਨ੍ਹਾਂ ਦੀਆਂ ਕਾਇਮ ਕੀਤੀਆਂ ਹੋਈਆਂ ਪਟਿਆਲੇ ਵਿੱਚ ਮਸ਼ਹੂਰ ਯਾਦਗਾਰਾਂ ਹਨ।

## ਮਾਹਰਾਜਾ ਰਾਜਿੰਦਰ ਸਿੰਘ ਜੀ

ਮਹਾਰਾਜਾ ਮਹਿੰਦਰ ਸਿੰਘ ਦੇ ਗੁਜ਼ਰਨ ਮਗਰੋਂ ਇਨ੍ਹਾਂ ਦਾ ਟਿੱਕਾ ਰਾਜਿੰਦਰ ਸਿੰਘ ਜੀ ਚਾਰ ਸਾਲ ਦੀ ਉਮਰ ਵਿੱਚ ਰਿਆਸਤ ਪਟਿਆਲਾ ਦੀ ਗੱਦੀ ਤੇ ਬੈਠਾ। ਮਹਾਰਾਜਾ ਸਾਹਿਬ ਦੇ ਨੌਜਵਾਨ ਹੋਣ ਤਕ ਰਿਆਸਤ ਦੇ ਪਰਬੰਧ ਵਾਸਤੇ ਕੌਂਸਲ ਆਫ ਰੀਜੈਂਸੀ ਕਾਇਮ ਹੋਈ। ਕੌਂਸਲ ਦੇ ਪਰਧਾਨ ਸਰਦਾਰ ਦੇਵਾ ਸਿੰਘ ਜੀ ਬਣਾਏ ਗਏ। ਦੂਜੇ ਦੋ ਮੈਂਬਰ ਚੌਧਰੀ ਚੜ੍ਹਤ ਰਾਮ ਤੇ ਸੂਬੇਦਾਰ ਨਾਮਦਾਰ ਖ਼ਾਂ ਮੁਕੱਰਰ ਹੋਏ।

## ਕੌਂਸਲ ਆਫ ਰੀਜੈਂਸੀ ਦੇ ਕੰਮ

ਕੌਂਸਲ ਆਫ ਰੀਜੈਂਸੀ ਨੇ ਪਟਿਆਲੇ ਦਾ ਬੜਾ ਚੰਗਾ ਪ੍ਰਬੰਧ ਕੀਤਾ ਤੇ ਵੱਡੇ ੨ ਨਵੇਂ ਨਵੇਂ ਕੰਮ ਕੀਤੇ। ਨਹਿਰ ਦੇ ਕੱਢਣ ਵਿਚ ਹਿੱਸਾ ਲਿਆ।

ਰਾਜਪੁਰਾ ਬਠਿੰਡਾ ਰੇਲਵੇ ਕਾਇਮ ਕੀਤੀ। ਸੰਮਤ ੧੯੪੧ ਬਿਕਰਮੀ ਵਿਚ ਵੀਹ ਲੱਖ ਰੁਪਈਆ ਖ਼ਰਚ ਕਰਕੇ ਬੀਬਾ ਸਾਹਿਬ ਦੀ ਸਾਦੀ ਸ਼ਹਿਜ਼ਾਦਪੁਰ ਦੇ ਰਈਸ ਸਰਦਾਰ ਜਿਉਣ ਸਿੰਘ ਨਾਲ ਕੀਤੀ। ਇਸੇ ਤਰ੍ਹਾਂ ਸੰਮਤ ੧੯੪੫ ਬਿਕਰਮੀ ਵਿਚ ਮਹਾਰਾਜਾ ਰਾਜਿੰਦਰ ਸਿੰਘ ਦੀ ਸ਼ਾਦੀ ਸਰਦਾਰ ਕਿਸ਼ਨ ਸਿੰਘ ਮਾਨਸ਼ਾਹੀਏ ਦੀ ਬੇਟੀ ਕੁਮਾਰੀ ਜਸਮੇਰ ਕੌਰ ਨਾਲ ਕੀਤੀ। ਇਸ ਮਹਾਰਾਣੀ ਦੇ ਪਵਿਤਰ ਉਦਰ ਤੋਂ ਅੱਸੂ ਸੰਮਤ ੧੯੪੭ ਬਿਕਰਮੀ ਵਿਚ ਟਿੱਕਾ ਜੀ ਭੂਪਿੰਦਰ ਸਿੰਘ ਪੈਦਾ ਹੋਏ। ਏਸੇ ਸੰਮਤ ਵਿਚ ਕੌਰ ਰਣਬੀਰ ਸਿੰਘ ਜੀ ਦੀ ਸਾਦੀ ਕਰਮ ਗੜ੍ਹੀਆਂ* ਸਰਦਾਰਾਂ ਦੇ ਘਰ ਹੋਈ।

ਸਨ ੧੮੭੭ ਈ: ਨੂੰ ਮਹਾਰਾਜਾ ਰਾਜਿੰਦਰ ਸਿੰਘ ਦੇ ਗੱਦੀ ਤੇ ਬੈਠਣ ਸਮੇਂ ਲਾਰਡ ਲਿਟਨ ਤੋਂ ਰਾਜਿੰਦਰਾ ਹਸਪਤਾਲ ਦੀ ਬੁਨਿਆਦ ਰਖਵਾਈ ਗਈ। ਸੰਮਤ ੧੮੮੧ ਈ: ਵਿਚ ਰਾਜਪੁਰੇ ਤੋਂ ਬਠਿੰਡੇ ਤਕ ਰਾਜਪੁਰਾ ਬਠਿੰਡਾ ਰੇਲਵੇ ਲਾਈਨ ਕੱਢੀ ਗਈ। ਸਨ ੧੮੮੮ ਈ: ਵਿਚ ਪਟਿਆਲੇ ਤੋਂ ਸੁਨਾਮ ਤਕ ਪੱਕੀ ਸੜਕ ਕੱਢੀ ਗਈ। ਸਨ ੧੮੮੯ ਈ: ਵਿਚ ਮਹਾ-ਰਾਜਾ ਰਾਜਿੰਦਰ ਸਿੰਘ ਨੂੰ ਹਕੂਮਤ ਕਰਨ ਦੇ ਪੂਰੇ ਅਧਿਕਾਰ ਪਰਾਪਤ ਹੋਏ। ਏਸੇ ਸਾਲ ਮਹਾਰਾਜੇ ਦੀ ਚੰਗੇਰੀਆਂ ਵਾਲੇ ਸਰਦਾਰਾਂ ਦੇ ਘਰ ਸ਼ਾਦੀ ਹੋਈ। ਇਸ ਸ਼ਾਦੀ ਦੀ ਯਾਦਗਾਰ ਵਿਚ ਪਟਿਆਲੇ ਵਿਖੇ ਲੇਡੀ ਡਫਰਨ ਹਸਪਤਾਲ ਦੀ ਬੁਨਿਆਦ ਰੱਖੀ ਗਈ। ਸਨ ੧੮੯੭-੯੮ ਵਿਚ ਮਹਾਰਾਜਾ ਰਾਜਿੰਦਰ ਸਿੰਘ ਨੇ ਅਫਰੀਦੀਆਂ ਦੀ ਲੜਾਈ ਤੀਰਾਹ ਮਹਮੰਡ ਸਮੇਂ ਖੁਦ ਮੈਦਾਨੇ-ਜੰਗ ਵਿਚ ਜਾ ਕੇ ਸਰਕਾਰ ਅੰਗਰੇਜ਼ੀ ਦੀ ਮਦਦ ਕੀਤੀ। ਇਸ ਮਦਦ ਬਦਲੇ ਸਰਕਾਰ ਅੰਗਰੇਜ਼ੀ ਵਲੋਂ ਮਹਾਰਾਜਾ ਸਾਹਿਬ ਨੂੰ ਜੀ. ਸੀ. ਐਸ. ਆਈ, ਦਾ ਖਿਤਾਬ ਦੇ ਕੇ ੧੪ ਨੰਬਰ ਸਿੱਖ ਪਲਟਨ ਦਾ ਆਨਰੇਰੀ ਕਰਨਲ ਬਣਾਇਆ ਗਿਆ। ਸਨ ੧੯੦੦ ਈ: ਵਿਚ ਮਹਾਰਾਜਾ ਰਾਜਿੰਦਰ ਸਿੰਘ ਜੀ ਅਠਾਈ ਸਾਲ ਉਮਰ ਵਿਚ ਅਕਾਲ ਚਲਾਣਾ ਕਰ ਗਏ। ਮਹਾਰਾਜਾ ਰਜਿੰਦਰ ਸਿੰਘ

---

ਇਨ੍ਹਾਂ ਕਰਮ ਗੜ੍ਹੀਆਂ ਸਰਦਾਰਾਂ ਵਿਚੋਂ ਸਰਦਾਰ ਗੁਰਬਖਸ਼ੀਸ਼ ਸਿੰਘ ਕਰਮ ਗੜ੍ਹੀਏ ਪੈਪਸੂ ਵਿਧਾਨ ਸਭਾ ਦੇ ਐਮ. ਐਲ ਏ. ਰਹੇ ਸਨ।

ਪਰ ਸੱਦ ਅਫ਼ਸੋਸ ਕਿ ਇੱਹ ਦੂਲਾ ਸਰਦਾਰ ਸ਼ਾਹੀ ਠਾਠ ਬਾਠ ਵਿੱਚ ਰਹਿੰਦਿਆਂ ਹੋਇਆ ਸੁਰਗਵਾਸ ਹੋ ਗਏ ਹਨ ਇੱਹ ਇੱਕ ਧੜਲੇਦਾਰ ਦਾਨੀ ਹਰਮਨ ਪਿਆਰੇ ਖਾਲਸਾ ਕਾਲਜ ਪਟਿਆਲਾ ਦੇ ਪ੍ਰਧਾਨ ਦੀ ਸੇਵਾ ਲਈ ਇਨ੍ਹਾਂ ਦਾ ਨਾਮ ਹਮੇਸ਼ਾ ਯਾਦ ਰਹੇਗਾ।

ਜੀ ਬੜੇ ਦਾਨੀ ਤੇ ਬੜੇ ਭਾਰੀ ਉਦਾਰ ਸਨ । ਇਹ ਜਦ ਕਦੀ ਦਿਨ ਦੇ ਵੇਲੇ ਰੇਲਵੇ ਦਾ ਸਫਰ ਕਰਦੇ ਸਨ, ਤਦ ਹਰ ਇਕ ਸਟੇਸ਼ਨ ਤੇ ਰੁਪਿਆਂ ਦੀ ਬਰਖਾ ਕਰਦੇ ਜਾਂਦੇ ਸਨ । ਇਹ ਪੋਲੋ ਦੇ ਬੜੇ ਭਾਰੀ ਖਿਲਾੜੀ ਸਨ । ਇਨ੍ਹਾਂ ਨੇ ਪਟਿਆਲੇ ਵਿਖੇ ਤੇ ਪਹਾੜੀ ਇਲਾਕੇ ਚੈਲ ਵਿਖੇ ਬੜੀਆਂ ਆਲੀਸ਼ਾਨ ਇਮਾਰਤਾਂ ਬਣਾਈਆਂ ਸਨ । ਇਨ੍ਹਾਂ ਦੀ ਰਿਹਾਇਸ਼ ਪਟਿਆਲੇ ਬਾਰਾਂਦਰੀ ਵਿਖੇ ਸੀ । ਇਸ ਵੇਲੇ ਬਾਰਾਂਦਰੀ ਨੂੰ ਭਾਗ ਲਗੇ ਹੋਏ ਸਨ ।

## ਮਹਾਰਾਜਾ ਰਾਜਿੰਦਰ ਸਿੰਘ ਦੇ ਅਹਿਲਕਾਰ

ਸਰਦਾਰ ਗੁਰਮੁਖ ਸਿੰਘ (ਜਾਨ), ਸ੍ਰਦਾਰ ਗੁਰਦਿੱਤ ਸਿੰਘ ਰੇਤਗੜ੍ਹ ਸ੍ਰ: ਹਰਨਾਮ ਸਿੰਘ ਮਾਨਸ਼ਾਹੀਆ ।

## ਮਹਾਰਾਜਾ ਭੂਪਿੰਦਰ ਸਿੰਘ

ਮਹਾਰਾਜਾ ਭੂਪਿੰਦਰ ਸਿੰਘ ਜੀ ਸਨ ੧੮੯੧ ਈ: ਵਿਚ ਅਕਤੂਬਰ ਦੇ ਮਹੀਨੇ ਪੈਦਾ ਹੋਏ ਸਨ । ਇਨ੍ਹਾਂ ਦੀ ਨਾਬਾਲਗੀ ਦੇ ਸਮੇਂ ਰਿਆਸਤ ਦਾ ਪਰਬੰਧ ਕਰਨ ਲਈ ਕੌਂਸਲ ਬਣਾਈ । ਇਸ ਕੌਂਸਲ ਦੇ ਸ੍ਰ: ਗੁਰਮੁਖ ਸਿੰਘ 'ਜਾਨ' ਪਰਧਾਨ ਥਾਪੇ ਗਏ । ਮਹਾਰਾਜਾ ਭੁਪਿੰਦਰ ਸਿੰਘ ਨੇ ਏਚਸਨ ਚੀਫਸ ਕਾਲਜ ਲਾਹੌਰ ਵਿਚ ਵਿਦਿਆ ਪ੍ਰਾਪਤ ਕੀਤੀ । ਸਨ ੧੯੦੯ ਈ: ਵਿਚ ਮਹਾਰਾਜਾ ਭੂਪਿੰਦਰ ਸਿੰਘ ਨੂੰ ਰਾਜ ਕਰਨ ਦੇ ਅਧਿਕਾਰ ਪ੍ਰਾਪਤ ਹੋਏ । ਮਹਾਰਾਜਾ ਭੂਪਿੰਦਰ ਸਿੰਘ ਜੀ ਸਨ ੧੯੧੧ ਈ: ਨੂੰ ਸ਼ਹਿਨਸ਼ਾਹ ਜਾਰਜ ਪੰਚਮ ਦੀ ਤਾਜਪੋਸ਼ੀ ਸਮੇਂ ਦਿੱਲੀ ਦੇ ਦਰਬਾਰ ਵਿਚ ਸ਼ਾਮਲ ਹੋਏ । ਇਨ੍ਹਾਂ ਨੂੰ ਆਪਣੇ ਪਿਤਾ ਵਰਗਾ ਜੀ: ਸੀ: ਐਸ: ਆਈ: ਦਾ ਖਿਤਾਬ ਮਿਲਿਆ । ਇਸ ਤੋਂ ਪਿਛੋਂ ਇਨ੍ਹਾਂ ਨੇ ਸਨ ੧੯੧੪ ਈ: ਦੀ ਯੂਰਪ ਦੀ ਪਹਿਲੀ ਲੜਾਈ ਸਮੇਂ ਸ੍ਰਕਾਰ ਅੰਗਰੇਜ਼ੀ ਨੂੰ ਬੜੀ ਭਾਰੀ ਮਦਦ ਦਿੱਤੀ । ਅਠਾਈ ਹਜ਼ਾਰ ਜਵਾਨ ਭਰਤੀ ਕਰਵਾਇਆ । ਇੱਕ ਕਰੋੜ ਦੇ ਲਗ ਪਗ ਰੁਪਇਆ ਖਰਚ ਕਰ ਕੇ ਹੋਰ ਮਦਦ ਦਿਤੀ । ਇਸ ਉਜਾਗਰ ਮਦਦ ਬਦਲੇ ਸਰਕਾਰ ਅੰਗਰੇਜ਼ੀ ਨੇ ਮਹਾਰਾਜਾ ਭੁਪਿੰਦਰ ਸਿੰਘ ਨੂੰ ਮੇਜਰ ਜਨਰਲ ਦਾ ਰੈਂਕ ਦੇ ਕੇ ਜੀ: ਬੀ: ਈ ਦਾ ਖਿਤਾਬ ਦਿਤਾ । ੧੭ ਤੋਪਾਂ ਦੀ ਸਲਾਮੀ ਦੇ ਥਾਂ ੧੯-੨੧ ਤੋਪਾਂ ਦੀ ਸਲਾਮੀ ਵਧਾ ਦਿਤੀ ਗਈ । ਸਨ ੧੯੧੯ ਨੂੰ ਮਹਾਰਾਜਾ ਭੂਪਿੰਦਰ ਸਿੰਘ ਨੇ ਕਾਬਲ ਦੀ ਮੁਹਿੰਮ ਵਿਖੇ ਖੁਦ ਮੈਦਾਨੇ-ਜੰਗ ਵਿਚ ਜਾ ਕੇ ਸ੍ਰਕਾਰ ਅੰਗਰੇਜ਼ੀ ਦੀ ਮਦਦ ਕੀਤੀ । ਸਨ ੧੯੨੨ ਈ: ਵਿਚ ਪਰਿੰਸ ਆਫ

ਵੇਲਜ਼ ਦਾ ਪਟਿਆਲੇ ਵਿਖੇ ਦੌਰਾ ਕਰਵਾਇਆ । ਇਸ ਸਾਲ ਮਹਾਰਾਜਾ ਸਾਹਿਬ ਨੂੰ ਜੀ: ਸੀ: ਵੀ: ਓ: ਦਾ ਖਿਤਾਬ ਮਿਲਿਆ । ਇਨ੍ਹਾਂ ਦਿਨਾ ਵਿਚ ਮਹਾਰਾਜਾ ਭੂਪਿੰਦਰ ਸਿੰਘ ਦਾ ਮਹਾਰਾਜਾ ਰਿਪੁਦਮਣ ਸਿੰਘ ਨਾਭਾ ਨਾਲ ਝਗੜਾ ਹੋਇਆ/ਇਸ ਝਗੜੇ ਦੇ ਜਾਹਰਾ ਤੌਰ ਤੇ ਤਾਂ ਮਾਮੂਲੀ ਜਿਹੇ ਕਾਰਨ ਕਿਸੇ ਮੁਲਾਜ਼ਮ ਦੀ ਬੇਜਾ ਗਿਰਫਤਾਰੀ, ਕਿਸੇ ਔਰਤ ਦੀ ਬੇਜਾ ਚੁੱਕ ਚੁਕਾਈ ਸਨ । ਅੰਦਰੂਨੀ ਤੌਰ ਤੇ ਸਰਕਾਰ ਅੰਗਰੇਜ਼ੀ ਜੀ ਦੀ ਮਹਾਰਾਜਾ ਰਿਪੁਦੰਮਣ ਸਿੰਘ ਨੂੰ ਨੁਕਸਾਨ ਪਹੁੰਚਾਉਣ ਲਈ ਡੂੰਘੀ ਸਾਜ਼ਸ਼ ਕੰਮ ਕਰ ਰਹੀ ਸੀ। ਇਸ ਝਗੜੇ ਨੇ ਦੋਨਾਂ ਰਿਆਸਤਾਂ ਨੂੰ ਬਹੁਤ ਜ਼ਿਆਦਾ ਨੁਕਸਾਨ ਪਹੁੰਚਾਇਆ। ਓੜਕ ਇਸ ਝਗੜੇ ਦਾ ਨਤੀਜਾ ਸਰਕਾਰ ਅੰਗਰੇਜ਼ੀ ਦੀ ਮਨਸ਼ਾ ਦੇ ਮੁਤਾਬਕ ਮਹਾਰਾਜਾ ਰਿਪੁਦੰਮਨ ਸਿੰਘ ਦੀ ਰਿਆਸਤ ਨਾਭਾ ਦੀ ਗੱਦੀ ਤੋਂ ਦਸਤਬਰਦਾਰੀ ਨਿਕਲਿਆ । ਮਹਾਰਾਜਾ ਭੂਪਿੰਦਰ ਸਿੰਘ ਨੇ ਸਨ ੧੯੨੩ ਈਸਵੀ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਜਾ ਕੇ ਮਸ਼ਹੂਰ ਇਤਿਹਾਸਕ ਸਰੋਵਰ ਦੀ ਕਾਰ ਸੇਵਾ ਵਿਚ ਹਿੱਸਾ ਲਿਆ । ਸਨ ੧੯੨੫ ਈਸਵੀ ਵਿਚ ਮ: ਭੂਪਿੰਦ੍ਰ ਸਿੰਘ ਲੀਗ ਆਫ ਨੈਸ਼ਨਜ਼ ਵਿਚ ਹਿੰਦੂਸਤਾਨ ਦੇ ਨੁਮਾਇੰਦੇ ਹੋ ਕੇ ਜੰਨੇਵਾ ਗਏ । ਸਨ ੧੯੩੦ ਈਸਵੀ ਨੂੰ ਮ: ਸਾਹਿਬ ਗੋਲਮੇਜ਼ ਕਾਨਫ੍ਰੰਸ ਵਿੱਚ ਸ਼ਾਮਲ ਹੋਏ । ਸਨ ੧੯੩੧ ਈਸਵੀ ਵਿੱਚ ਮਹਾਰਾਜਾ ਭੂਪਿੰਦਰ ਸਿੰਘ ਨੂੰ ਲੈਫਟੀਨੈਂਟ ਜਨਰਲ ਦਾ ਰੈਂਕ ਮਿਲਿਆ ! ੧੯੩੫ ਨੂੰ ਮਹਾਰਾਜਾ ਸਾਹਿਬ ਸ਼ਹਿਨਸ਼ਾਹ ਜਾਰਜ ਪੰਚਮ ਦੀ ਸਿਲਵਰ ਜੁਬਲੀ ਵੇਲੇ ਲੰਡਨ ਵਿਖੇ ਪਧਾਰੇ. । ਮਹਾਰਾਜਾ ਭੂਪਿੰਦਰ ਸਿੰਘ ਜੀ ਦਸਬੰਰ ਸਨ ੧੯੩੮ ਈਸਵੀ ਨੂੰ ਸਿਰ ਦੀਆਂ ਨਾੜਾਂ ਫੱਟਣ ਦੀ ਬੀਮਾਰੀ ਨਾਲ ਪਟਿਆਲਾ ਵਿਖੇ ਕਾਲ ਵੱਸ ਹੋ ਗਏ । ਮਹਾਰਾਜਾ ਭੂਪਿੰਦਰ ਸਿੰਘ ਜੀ ਇਕ ਮਸ਼ਹੂਰ ਸ਼ਖਸੀਅਤ ਦੇ ਮਾਲਕ ਸਨ ।

ਇਨ੍ਹਾਂ ਦਾ ਦੁਸਹਿਰੇ ਦੇ ਮੌਕੇ ਦਾ ਸਾਲਾਨਾ ਦਰਬਾਰ ਇਕ ਆਲੀਸ਼ਾਨ ਦਰਬਾਰ ਹੁੰਦਾ ਸੀ । ਇਹ ਦਰਬਾਰ ਖ਼ਾਨਦਾਨ ਮੁਗਲੀਆ ਦੇ ਬਾਦਸ਼ਾਹਾਂ ਦੇ ਸ਼ਹਿਨਸ਼ਾਹੀ ਦਰਬਾਰਾਂ ਦੀ ਸ਼ਾਨ ਨੂੰ ਅੱਖਾਂ ਅੱਗੇ ਲਿਆ ਦਿੰਦਾ ਸੀ । ਜਦ ਮਹਾਰਾਜਾ ਸਾਹਿਬ ਦਰਬਾਰ ਵਿਚ ਆਉਂਦੇ ਤਦ ਇਕ ਸਨਾਟਾ ਜਿਹਾ ਛਾ ਜਾਂਦਾ ਸੀ । ਮਹਾਰਾਜਾ ਭੂਪਿੰਦਰ ਸਿੰਘ ਜੀ ਬੜੇ ਖਰਚੀਲੇ ਤੇ ਐਸ਼ ਪਰਸਤ ਸਨ । ਇਨ੍ਹਾਂ ਨੇ ਪਾਣੀ ਵਾਂਗ ਰੁਪਿਆ ਰੋੜ੍ਹਿਆ । ਕਈ ਵਾਰੀ ਲਖਾਂ ਰੁਪਿਆ ਖਰਚ ਕੇ ਯੂਰਪ ਦੀ ਸੈਰ ਕੀਤੀ । ਇਨ੍ਹਾਂ ਸੈਰ ਵਿਚ ਰੰਗ ਰਲੀਆਂ ਮਾਨਣ ਤੋਂ ਇਲਾਵਾ ਯੂਰਪ ਦੇ ਵਡੇ ਵਡੇ ਸਿਆਸਤਦਾਨ ਤੇ ਫਿਲਾਸਫਰਾਂ

ਨਾਲ ਮੁਲਾਕਾਤਾਂ ਭੀ ਕੀਤੀਆਂ ਮਹਾਰਾਜਾ ਭੂਪਿੰਦਰ ਸਿੰਘ ਅੰਗਰੇਜ਼ਾਂ ਦੇ ਪੱਕੇ ਵਫਾਦਾਰ ਸਨ। ਇਨ੍ਹਾਂ ਦੀ ਸਿੱਖਾਂ ਦੀ ਅਕਾਲੀ ਪਾਰਟੀ ਨਾਲ ਬਹੁਤ ਜ਼ਿਆਦਾ ਅਣਬਣ ਰਹੀ। ਅਕਾਲੀ ਪਾਰਟੀ ਹਮੇਸ਼ਾਂ ਇਨ੍ਹਾਂ ਦੀ ਮੁਖ਼ਾਲਫ਼ਤ ਕਰਦੀ ਰਹੀ। ਸਿੱਖਾਂ ਦੀ ਇਸ ਵਡੀ ਪਾਰਟੀ ਨਾਲ ਬਿਗਾੜ ਪੈ ਜਾਣ ਕਾਰਨ ਮਹਾਰਾਜੇ ਦਾ ਸਿੱਖ ਧਰਮ ਨਾਲੋਂ ਹਿੰਦੂ ਸਨਾਤਨ ਧਰਮ ਵੱਲ ਜ਼ਿਆਦਾ ਝੁਕਾਉ ਹੋ ਗਿਆ। ਏਸ ਝੁਕਾਉ-ਦੇ ਅਸਰ ਹੇਠ ਆਪ ਨੇ ਪੰਜਾਬ ਤੋਂ ਬਾਹਰ ਹਿੰਦੂ ਰਾਜ ਪੂਤ ਘਰਾਣਿਆਂ ਨਾਲ ਰਿਸ਼ਤੇ ਨਾਤੇ ਕੀਤੇ। ਮਹਾਰਾਜਾ ਭੂਪਿੰਦਰ ਸਿੰਘ ਦਾ ਆਪਣੇ ਸਿੱਧੂ ਭਾਈਚਾਰੇ ਨਾਲ ਬਹੁਤ ਜ਼ਿਆਦਾ ਮੇਲ ਜੋਲ ਸੀ। ਇਹ ਦੁਸਹਿਰੇ ਦੇ ਮੌਕੇ ਤੇ, ਵਿਆਹ ਸ਼ਾਦੀਆਂ ਦੇ ਮੌਕੇ ਭਾਈ–ਚਾਰੇ ਨੂੰ ਸੱਦਕੇ ਇਸ ਦੀ ਬੜੀ ਖਾਤਰ ਤਵਾਜ਼ਾ ਕਰਦੇ ਸਨ। ਮਹਾਰਾਜਾ ਭੂਪਿੰਦਰ ਸਿੰਘ ਨੇ ਪੁਰਾਣੇ ਵਰਤ ਵਰਤਾਰੇ ਤੋਂ ਬਿਨਾ ਬਾਹਰਲੇ ਭਾਈਚਾਰੇ ਨਾਲ ਤੇ ਬਹੁਤ ਸਾਰੀਆਂ ਰਿਆਸਤਾਂ ਨਾਲ ਨਵੇਂ ਵਰਤ ਵਰਤਾਰੇ ਕਾਇਮ ਕੀਤੇ ਸਨ। ਯੁਵਰਾਜ ਯਾਦਵਿੰਦਰ ਸਿੰਘ ਦੀ ਸ਼ਾਦੀ ਦੇ ਮੌਕੇ ਪੰਜਾਬ ਭਰਦੇ ਕੁਲ ਵੱਡੇ ੨ ਆਦਮੀ ਸ਼ਾਦੀ ਦੇ ਵਿਚ ਸ਼ਾਮਲ ਹੋਏ ਸਨ। ਮਹਾਰਾਜਾ ਭੂਪਿੰਦਰ ਸਿੰਘ ਦਾ ਹਿੰਦੁਸਤਾਨ ਦੇ ਕੁਲ ਰਾਜਿਆਂ ਮਹਾਰਾਜਿਆਂ ਤੋਂ ਜ਼ਿਆਦਾ ਅਸਰ ਰਸੂਖ ਸੀ। ਇਸ ਦਾ ਸਵ ਤੋਂ ਜ਼ਿਆਦਾ ਰਾਜਿਆਂ ਮਹਾਰਾਜਿਆਂ ਵਿਚ ਮਾਣ ਤਾਣ ਸੀ। ਇਹ ਕਈ ਸਾਲ ਲਗਾਤਾਰ ਨਰਿੰਦਰ ਮੰਡਲ ਦੇ ਚਾਨਸਲਰ ਰਹੇ ਸਨ। ਮਹਾਰਾਜਾ ਭੂਪਿੰਦਰ ਸਿੰਘ ਜੀ ਪੰਜਾਬ ਦੀ ਪੰਜਾਬੀ ਬੋਲੀ ਦੇ ਹਿਤਕਾਰੀ ਸਨ। ਇਨ੍ਹਾਂ ਦੇ ਡਿਓਢੀ ਮੁਅੱਲੇ ਦਾ ਸਾਰਾ ਕੰਮ ਪੰਜਾਬੀ ਬੋਲੀ ਤੇ ਗੁਰਮੁਖੀ ਲਿੱਪੀ ਵਿਚ ਹੁੰਦਾ ਸੀ। ਇਨ੍ਹਾਂ ਨੇ ਪੰਜਾਬੀ ਦਾ ਟਾਇਪ ਭੂਪਿੰਦਰਾ ਟਾਈਪ ਰਾਈਟਰ, ਅਮਰੀਕਾ ਵਿਚੋਂ ਤਿਆਰ ਕਰਵਾਇਆ ਸੀ। ਮਹਾਰਾਜਾ ਭੂਪਿੰਦਰ ਸਿੰਘ ਨੇ ਪਟਿਆਲਾ ਵਿੱਖੇ ਬੜਾ ਆਲੀਸ਼ਾਨ ਮਹਿਲ ਮੋਤੀ ਬਾਗ ਬਣਾਇਆ ਸੀ। ਇਸ ਤੋਂ ਬਿਨਾ ਹੋਰ ਬਹੁਤ ਸਾਰੀਆਂ ਸ਼ਾਨਦਾਰ ਬਿਲਡਿੰਗਾਂ ਪਟਿਆਲੇ ਵਿਖੇ ਤਿਆਰ ਕਰਵਾਈਆਂ ਸਨ। ਹਿੰਦੁਸਤਾਨ ਦੇ ਵਡੇ ਵਡੇ ਸ਼ਹਿਰਾਂ ਵਿਚ ਨਵੇਂ ਮਹਿਲ ਖਰੀਦੇ ਸਨ। ਹਿੰਦੁਸਤਾਨ ਤੋਂ ਬਾਹਰ ਲੰਡਨ ਵਿਚ ਭੁਪਿੰਦਰਾ ਖਾਲਸਾ ਧਰਮ ਸ਼ਾਲਾ ਕਾਇਮ ਕੀਤੀ ਸੀ। ਮਾਲਵੇ ਦੀ ਵਿੱਦਅਕ ਉਨਤੀ ਲਈ ਕਾਇਮ ਕੀਤਾ ਹੋਇਆ ਭੁਪਿੰਦਰਾ ਖਾਲਸਾ ਹਾਈ ਸਕੂਲ ਮੋਗਾ ਇਨ੍ਹਾਂ ਦੀ ਖਾਸ ਯਾਦਗਾਰ ਹੈ।

## ਮਹਾਰਾਜਾ ਭੂਪਿੰਦਰ ਸਿੰਘ ਦੇ ਕੁਝ ਕੁ ਅਹਿਲਕਾਰਾ ਦੇ ਨਾਮ

ਸਰ ਜੋਗਿੰਦਰ ਸਿੰਘ, ਜ਼ੁਲਫਕਾਰ ਅਲੀ, ਸਰਦਾਰ ਗੁਰਨਾਮ ਸਿੰਘ ਜੀ ਰਾਜੋ ਮਾਜਰਾ, ਪੰਡਿਤ ਦਿਆ ਕਿਸਨ ਕੌਲ, ਨਵਾਬ ਲਿਆਕਤ ਹਿਯਾਤ ਖਾਂ, ਬਖਸ਼ੀ ਬਖਸ਼ੀਸ਼ ਸਿੰਘ, ਮਿਸਟਰ ਬਾਰ ਬਟਨ, ਸਰਦਾਰ ਤਾਰਾ ਚੰਦ, ਮੇਜਰ ਕੰਪਸ, ਸਰਦਾਰ ਗੁਰਦਿਆਲ ਸਿੰਘ ਹਰੀਕਾ, ਜਰਨਲ ਹਜ਼ੂਰਾ ਸਿੰਘ ਰੂੜੇਕਾ, ਕਰਨਲ ਸੰਪਤ ਸਿੰਘ, ਜਨਰਲ ਪਰੀਤਮ ਸਿੰਘ ਹਰੀਕਾ, ਸ੍ਰੀ ਪਾਨੀ-ਕਰ, ਰਾਜਾ ਗੁਰਦਿਤ ਸਿੰਘ, ਸਰਦਾਰ ਹਰਬੰਸ ਸਿੰਘ ਛੀਨਾ।

## ਮਹਾਰਾਜਾ ਯਾਦਵਿੰਦਰ ਸਿੰਘ

ਮਹਾਰਾਜਾ ਯਾਦਵਿੰਦਰ ਸਿੰਘ ਜੀ ੭ ਜਨਵਰੀ ਸਨ ੧੯੧੩ ਈਸਵੀ ਨੂੰ ਪੈਦਾ ਹੋਏ ਸਨ। ਆਪ ਨੇ ਆਪਣੇ ਪਿਤਾ ਵਾਂਗੂੰ ਏਚਸਨ ਚੀਫਸ ਕਾਲਜ ਲਾਹੌਰ ਵਿਖੇ ਵਿਦਿਆ ਪਰਾਪਤ ਕੀਤੀ। ਇਹ ਮਹਾਰਾਜਾ ਭੂਪਿੰਦਰ ਸਿੰਘ ਦੇ ਜ਼ਮਾਨੇ ਵਿਚ ਨੌ ਜਵਾਨ ਹੋ ਗਏ ਸਨ। ਨੀਤੀ ਵੇਤਾ ਮਹਾਰਾਜਾ ਭੂਪਿੰਦਰ ਸਿੰਘ ਨੇ ਇਨ੍ਹਾਂ ਨੂੰ ਯੁਵਰਾਜ ਹੁੰਦਿਆਂ ਨੂੰ ਹੀ ਭਿੰਨ ਭਿੰਨ ਮਹਿਕਮਿਆ ਦਾ ਕੰਮ ਸਿਖਾ ਕੇ ਨੀਤੀ ਨਿਪੁੰਨ ਬਣਾ ਦਿੱਤਾ ਸੀ। ਮਹਾਰਾਜਾ ਭੂਪਿੰਦਰ ਸਿੰਘ ਨੇ ਸਨ ੧੯ ਈਸਵੀ ਵਿਚ ਯੁਵਰਾਜ ਯਾਦਵਿੰਦਰ ਸਿੰਘ ਦੀ ਬੜੀ ਧੂਮ ਧਾਮ ਨਾਲ ਕਿਲਾ ਸਰਾਏ ਵਿਖੇ ਸ਼ਾਦੀ ਕੀਤੀ ਸੀ। ਇਸ ਸ਼ਾਦੀ ਵਿਚ ਬਹੁਤ ਜ਼ਿਆਦਾ ਭਾਈ ਚਾਰਾ ਤੇ ਹੋਰ ਪੰਜਾਬ ਤੇ ਹਿੰਦੁਸਤਾਨ ਦੇ ਬਹੁਤ ਸਾਰੇ ਵਡੇ ਵਡੇ ਲੋਕ ਸ਼ਾਮਲ ਹੋਏ ਸਨ। ਮਹਾਰਾਜਾ ਯਾਦਵਿੰਦਰ ਸਿੰਘ ਜੀ ਅਪ੍ਰੈਲ ਸਨ ੧੯੩੮ ਈਸਵੀ ਨੂੰ ਬੜਾ ਭਾਰੀ ਦਰਬਾਰ ਕਰਕੇ ਰਿਆਸਤ ਪਟਿਆਲਾ ਦੀ ਗੱਦੀ ਤੇ ਬੈਠੇ। ਇਨ੍ਹਾਂ ਨੇ ਸਨ ੧੯੩੮-੪੫ ਦੇ ਸੰਸਾਰਕ ਯੁੱਧ ਵਿਚ ਸਰਕਾਰ ਅੰਗਰੇਜ਼ੀ ਨੂੰ ਬੜੀ ਭਾਰੀ ਜੰਗੀ ਮਦਦ ਦਿਤੀ। ਆਪ-ਣੀਆਂ ਫੌਜਾਂ ਤੋਂ ਬਿਨਾਂ ਪੈਂਹਟ ਹਜਾਰ ਜਵਾਨ ਭਰਤੀ ਕਰਵਾਇਆ। ਮਹਾਰਾਜਾ ਸਾਹਿਬ ਨੇ ਮਲਾਇਆ, ਆਸਾਮ ਤੇ ਇਟਲੀ ਦੇ ਮੈਦਾਨ ਜੰਗਾਂ ਵਿਚ ਖੁਦ ਜਾਕੇ ਪੰਜਾਬੀ ਫੌਜਾਂ ਦੇ ਹੌਸਲੇ ਵਧਾਏ। ਮਹਾਰਾਜਾ ਯਾਦਵਿੰਦਰ ਸਿੰਘ ਦੀਆਂ ਫੌਜਾਂ ਨੇ ਸਮੁੰਦਰੋਂ ਪਾਰ ਜਾਕੇ ਬੜੀ ਬਹਾਦਰੀ ਵਿਖਾਈ। ਇਸ ਫੌਜ ਨੂੰ ਇਸ ਬਹਾਦਰੀ ਬਦਲੇ ੩ ਵਿਕਟੋਰੀਆ ਕਰਾਸ ਮਿਲੇ। ਮਹਾਰਾਜਾ ਯਾਦਵਿੰਦਰ ਸਿੰਘ ਦੀ ਜੰਗੀ ਖਿਦਮਤ ਬਦਲੇ ਸਰਕਾਰ ਅੰਗਰੇਜ਼ੀ ਵਲੋਂ ਇਨ੍ਹਾਂ ਨੂੰ ਮੇਜਰ ਜਨਰਲ ਦਾ ਰੈਂਕ ਦਿਤਾ ਗਿਆ। ਇਨ੍ਹਾਂ ਦੇ ਖਿਤਾਬਾਂ ਵਿਚ

ਭੀ ਵਾਧਾ ਕੀਤਾ ਗਿਆ । ਮਹਾਰਾਜਾ ਯਾਦਵਿੰਦਰ ਸਿੰਘ ਨੇ ਸਨ ੧੯੪੫ ਈਸਵੀ ਵਿਚ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੀ ਇਮਾਰਤ ਤੇ ਸਰੋਵਰ ਵਾਸਤੇ ਪੰਜ ਲੱਖ ਰੁਪਿਆ ਭੇਟਾ ਕੀਤਾ। ਸਨ ੧੯੪੭ ਈਸਵੀ ਵਿਚ ਪਾਕਿਸਤਾਨ ਬਣਨ ਵੇਲੇ ਜੋ ਲੋਕ ਪਾਕਿਸਤਾਨ ਤੋਂ ਉਜੜਕੇ ਆਏ, ਉਨ੍ਹਾਂ ਦੀ ਬਹੁਤ ਜ਼ਿਆਦਾ ਸਹਾਇਤਾ ਕੀਤੀ । ਜਦ ਸਨ ੧੯੪੭ ਈਸਵੀ ਨੂੰ ਹਿੰਦੁਸਤਾਨ ਨੂੰ ਆਜ਼ਾਦੀ ਮਿਲੀ ਤਾਂ ਮਹਾਰਾਜਾ ਯਾਦਵਿੰਦਰ ਸਿੰਘ ਨੇ ਨਰਿੰਦਰ ਮੰਡਲ ਤੁੜਵਾਕੇ ਹਿੰਦੁਸਤਾਨ ਦੇ ਕੁੱਲ ਰਾਜਿਆਂ ਮਹਾਰਾਜਿਆਂ ਤੋਂ ਪਹਿਲਾਂ ਹਿੰਦ ਯੂਨੀਅਨ ਵਿਚ ਸ਼ਾਮਲ ਹੋ ਕੇ ਆਪਣੇ ਦੇਸ਼ ਭਗਤ ਹੋਣ ਦਾ ਸਬੂਤ ਦਿੱਤਾ । ਇਸ ਤੋਂ ਪਿੱਛੋਂ ਪੰਜ ਮਈ ੧੯੪੮ ਈਸਵੀ ਨੂੰ ਆਪਣੀ ਰਿਆਸਤ ਪਟਿਆਲਾ ਨੂੰ ਪੂਰਬੀ ਪੰਜਾਬ ਸਟੇਟਸ ਯੂਨੀਅਨ ਵਿਚ ਮਿਲਾ ਦਿੱਤੀ । ਮਹਾਰਾਜਾ ਸਾਹਿਬ ਜੀਵਨ ਭਰ ਲਈ ਪੈਪਸੂ ਦੇ ਰਾਜਪਰਮੁਖ ਬਣਾਏ ਗਏ । ਪਟਿਆਲੇ ਵਿਚ ਯਾਦਵਿੰਦਰਾ ਪਲਟਣ, ਯਾਦਵਿੰਦਰਾ ਭਵਨ, ਯਾਦਵਿੰਦਰਾ ਸਟੇਡੀਅਮ ਮਹਾਰਾਜਾ ਸਾਹਿਬ ਦੇ ਨਾਂ ਦੀਆਂ ਪਰਸਿੱਧ ਯਾਦਗਾਰਾਂ ਹਨ । ਮਹਾਰਾਜਾ ਯਾਦਵਿੰਦਰ ਸਿੰਘ ਜੀ ਦੇ ਉਘੇ ਕਾਰਨਾਮਿਆਂ ਤੋਂ ਪਰਭਾਵਤ ਹੋਕੇ ਬਨਾਰਸ ਯੂਨੀਵਰਸਟੀ ਨੇ ਇਨ੍ਹਾਂ ਨੂੰ ਐਲ ਐਲ. ਡੀ. ਦੀ ਡਿਗਰੀ ਦਿਤੀ ਹੈ । ਮਹਾਰਾਜਾ ਯਾਦਵਿੰਦਰ ਸਿੰਘ ਜੀ ਪੰਥਕ ਦਰਬਾਰ ਦੇ ਪਰਧਾਨ ਰਹਿ ਚੁਕੇ ਹਨ । ਜਾਟ ਮਹਾਂ ਸਭਾ ਦੇ ਸਰਪਰਤ ਹਨ ।

## ਰਾਜਾ ਮਹੇਸ਼ ਇੰਦਰ ਸਿੰਘ ਤੇ ਰਾਜਾ ਭਾਲਿੰਦਰ ਸਿੰਘ

ਸ਼ਾਹੀ ਖ਼ਾਨਦਾਨ ਪਟਿਆਲਾ ਵਿਚ ਰਾਜਾ ਮਹੇਸ਼ ਇੰਦਰ ਸਿੰਘ ਤੇ ਰਾਜਾ ਭਾਲਿੰਦਰ ਸਿੰਘ ਜੀ ਮਸ਼ਹੂਰ ਹਸਤੀਆਂ ਸਨ । ਰਾਜਾ ਮਹੇਸ਼ ਇੰਦਰ ਸਿੰਘ ਜੀ ਕੌਰ ਰਣਬੀਰ ਸਿੰਘ ਜੀ ਦੇ ਸਪੁੱਤਰ ਹਨ । ਇਹ ਭਾਈ ਚਾਰਕ ਸੁਸੈਟੀਆਂ ਵਿਚ ਬੜਾ ਭਾਰੀ ਹਿੱਸਾ ਲੈਂਦੇ ਰਹੇ ਹਨ । ਇਹ ਸਿੱਧੂ ਬੈਰਾੜ ਦਲ ਦੇ ਮੋਢੀਆਂ ਵਿਚੋਂ ਸਨ । ਆਪ ਪੈਪਸੂ ਵਿਧਾਨ ਸਭਾ ਦੇ ਮੈਂਬਰ ਵੀ ਸਨ । ਰਾਜਾ ਭਾਲਿੰਦਰ ਸਿੰਘ ਜੀ ਮਹਾਰਾਜਾ ਭੂਪਿੰਦਰ ਸਿੰਘ ਦੇ ਸ਼ਹਿਜ਼ਾਦੇ ਹਨ । ਇਨ੍ਹਾਂ ਦਾ ਭਾਈ ਚਾਰੇ ਵਿਚ ਚੰਗਾ ਅਸਰ ਰਸੂਖ ਹੈ । ਇਹ ਪਟਿਆਲੇ ਵਿਚ ਹੋਈਆਂ ਕੌਮਾਂਤਰੀ ਖੇਡਾਂ ਦੀ ਪ੍ਰਬੰਧਕ ਕਮੇਟੀ ਦੇ ਪਰਧਾਨ ਸਨ । ਇਹ ਨਵੰਬਰ, ੧੯੮੨ ਵਿਚ ਦਿੱਲੀ ਵਿਖੇ ਹੋਈਆਂ ਏਸ਼ੀਆ ਖੇਡਾਂ ਦੇ ਪ੍ਰਧਾਨ ਸਨ । ਇਹ ਅੱਜ ਕੱਲ ਹਾਕੀ ਫੈਡਰੇਸ਼ਨ ਦੇ ਵੀ ਪ੍ਰਧਾਨ ਹਨ ।

## ਖ਼ਾਨਦਾਨ ਨਾਭਾ

ਹੁਣ ਅਸੀਂ ਸਿੱਧੂ ਬੈਰਾੜਾਂ ਦੀ ਵਡੀ ਸ਼ਾਖ ਖ਼ਾਨਦਾਨ ਨਾਭਾ ਦਾ ਹਾਲ ਲਿਖਦੇ ਹਾਂ । ਇਸ ਖ਼ਾਨਦਾਨ ਦੀ ਰਿਆਸਤ ਨਾਭਾ ਦੇ ਰਈਸ ਨੂੰ ਸਿੱਧੂ ਬੈਰਾੜਾਂ ਦੀ ਕਦੀਮੀ ਚੌਧਰ ਦੀ ਗੱਦੀ ਦੇ ਮਾਲਕ ਹੋਣ ਦਾ ਫ਼ਖਰ ਹਾਸਲ ਹੈ ।

## ਚੌਧਰੀ ਗੁਰਦਿੱਤ ਸਿੰਘ

ਚੋਧਰੀ ਫੂਲਦੇ ਵਡੇ ਬੇਟੇ ਚੌਧਰੀ ਤਲੋਕ ਸਿੰਘ ਦੇ ਮਗਰੋਂ ਇਸ ਦਾ ਵਡਾ ਬੇਟਾ ਗੁਰਦਿੱਤ ਸਿੰਘ ਚੌਧਰੀ ਬਣੀਆ । ਇਸ ਨੇ ਸੰਮਤ ੧੨੯੧ ਬਿਕਰਮੀ ਵਿਚ ਧਨੋਲਾ ਨਗਰ ਆਬਾਦ ਕੀਤਾ । ਧਨੋਲਾ ਨਗਰ ਆਬਾਦ ਕਰਕੇ ਬਡਵਰ ਤੇ ਕਾਕੜੇ ਵਾਲੇ ਰਾਜਪੂਤਾਂ ਦੇ ਇਲਾਕੇ ਵਿਚੋਂ ਕੁਝ ਇਲਾਕਾ ਆਪਣੇ ਇਲਾਕੇ ਨਾਲ ਸ਼ਾਮਲ ਕੀਤਾ । ਸੰਮਤ ੧੮੦੭ ਬਿਕਰਮੀ ਵਿੱਚ ਸੰਗਰੂਰ ਨੱਗਰ ਆਬਾਦ ਕੀਤਾ । ਫੂਲ ਦੇ ਕਬਜ਼ੇ ਪਿੱਛੇ ਇਸ ਦੇ ਆਪਣੇ ਛੋਟੇ ਭਾਈ ਸੁਖਚੈਨ ਸਿੰਘ ਨਾਲ ਵਿਗੜ ਚਲੀ ਸੀ । ਧਨੌਲੇ ਦੇ ਨਜ਼ਦੀਕ ਬੜੀ ਖੂਨੀ ਲੜਾਈ ਹੋਈ । ਇਸ ਲੜਾਈ ਵਿੱਚ ਚੋਧਰੀ ਗੁਰਦਿੱਤ ਸਿੰਘ ਦਾ ਇਕਲੌਤਾ ਬੇਟਾ ਸੂਰਤੀਆ ਸਿੰਘ ਮਾਰਿਆ ਗਿਆ । ਇਸ ਲੜਾਈ ਪਿੱਛੋਂ ਜਦ ਸਰਦਾਰ ਸੁਖਚੈਨ ਸਿੰਘ ਗੁਜ਼ਰ ਗਿਆ ਤਦ ਚੌਧਰੀ ਗੁਰਦਿੱਤ ਸਿੰਘ ਨੇ (ਜਦ ਸਰਦਾਰ ਸੁਖਚੈਨ ਸਿੰਘ ਦੀ ਸਰਦਾਰਨੀ ਅਗੂਾਂ ਛੋਟੇ ਛੋਟੇ ਬੇਟਿਆਂ ਨੂੰ ਨਾਲ ਲੈ ਕੇ ਆਪਣੇ ਪੇਕੀਂ ਮੰਡੀ ਗਈ ਹੋਈ ਸੀ) ਫੂਲ ਤੇ ਕਬਜ਼ਾ ਕਰ ਲਿਆ । ਇਸ ਤੋਂ ਪਿੱਛੋਂ ਸੰਮਤ ੧੮੧੧ ਬਿਕਰਮੀ ਵਿਚ ਚੌਧਰੀ ਗੁਰਦਿੱਤ ਸਿੰਘ ਧਨੌਲੇ ਕਾਲ ਵਸ ਹੋ ਗਿਆ ।

## ਰਾਜਾ ਹਮੀਰ ਸਿੰਘ

ਹੁਣ ਅਸੀਂ ਰਾਜੇ ਹਮੀਰ ਸਿੰਘ ਦਾ ਹਾਲ ਲਿਖਦੇ ਹਾਂ ਜਿਸ ਨੇ ਰਿਆਸਤ ਨਾਭਾ ਦੀ ਰਾਜਧਾਨੀ ਦੀ ਬੁਨਿਆਦ ਰੱਖੀ ਸੀ । ਚੌਧਰੀ ਗੁਰਦਿੱਤ ਸਿੰਘ ਦੇ ਮਗਰੋਂ ਇਸ ਦਾ ਪੋਤਰਾ (ਸਰਦਾਰ ਸੂਰਤੀਆ ਸਿੰਘ ਦਾ ਬੇਟਾ) ਹਮੀਰ ਸਿੰਘ ਚੌਧਰੀ ਬਣਿਆ । ਇਸ ਨੇ ਆਪਣੇ ਛੋਟੇ ਭਾਈ ਕਪੂਰ ਸਿੰਘ ਨੂੰ ਨਾਲ ਲੈ ਕੇ ਗਵਾਂਢੀ ਰਈਸਾਂ ਦੇ ਕਈ ਪਿੰਡ ਤੇਗ ਦੇ ਜ਼ੋਰ ਨਾਲ ਫਤਹਿ ਕਰ ਕੇ ਆਪਣੀ ਰਿਆਸਤ ਨੂੰ-ਅਗੇ ਨਾਲੋਂ ਦੂਗਣੀ ਕਰ ਲਿਆ ।

ਸੰਮਤ ੧੮੧੬ ਬਿਕਰਮੀ ਵਿਚ ਚੋਧਰੀ ਹਮੀਰ ਸਿੰਘ ਨੇ ਨਾਭਾ, ਨਾਭੀ ਨਾਮੇ ਦੋ ਛੋਟੇ ਛੋਟੇ ਮਾਜਰਿਆਂ ਦੇ ਵਿਚਾਲੇ ਕਿਲੇ ਦੀ ਬੁਨਿਅ ਦ ਰੱਖ ਕੇ ਇਸ ਜਗ੍ਹਾ ਆਪਣੀ ਨਾਭਾ ਰਾਜਧਾਨੀ ਸਥਾਪਤ ਕੀਤੀ। ਸੰਮਤ ੧੮੧੮ ਵਿਕ ਭਾਦਸੋਂ ਨੂੰ ਫਤਹਿ ਕੀਤਾ। ਸੰਮਤ ੧੮੨੦ ਵਿਚ ਸਰਹੰਦ ਨੂੰ ਫਤਹਿ ਕਰਨ ਲਈ ਖਾਲਸਾ ਦਲ ਨਾਲ ਸ਼ਮੂਲੀਅਤ ਕੀਤੀ। ਸਰਹੰਦ ਫਤਹਿ ਹੋਈ। ਅਮਲੋਹ ਦਹਿਰੜ ਆਦਿਕ ਇਲਾਕੇ ਚੌਧਰੀ ਹਮੀਰ ਸਿੰਘ ਦੇ ਹਿੱਸੇ ਵਿਚ ਆਏ ਸਨ। ੧੭੭੬ ਈਸਵੀ ਵਿਚ ਰਹੀਮ ਦਾਦ ਖਾਂ ਪਰ ਹਮਲਾ ਕਰ ਕੇ ਪ੍ਰਗਣਾ ਰੋੜੀ ਨੂੰ ਫਤਹਿ ਕੀਤਾ। ਸੰਮਤ ੧੮੨੧ ਬਿਕਰਮੀ ਵਿਚ ਹਮੀਰ ਸਿੰਘ ਨੇ ਆਪਣੇ ਨਾਮ ਰਾਜੇ ਦਾ ਖਿਤਾਬ ਕਾਇਮ ਕਰ ਕੇ ਨਾਭੇ ਦਾ ਚਿਹਰੇ ਸ਼ਾਹੀ ਰੁਪਈਆ ਜਾਰੀ ਕੀਤਾ। ਰਾਜੇ ਹਮੀਰ ਸਿੰਘ ਦੀ ਰਾਜੇ ਗਜਪਤ ਸਿੰਘ ਜੀਂਦ ਵਾਲੇ ਨਾਲ ਉਸ ਦੀ ਸਪੁੱਤਰੀ ਬੀਬੀ ਰਾਜ ਕੌਰ (ਵਾਲਦਾ ਮਹਾਰਾਜਾ ਰਣਜੀਤ ਸਿੰਘ ਸਾਹਿਬ) ਦੇ ਵਿਆਹ ਵੇਲੇ ਦੀ ਵਿਗੜ ਚੁਕੀ ਸੀ। ਬੀਬੀ ਜੀ ਦੇ ਵਿਆਹ ਵੇਲੇ ਰਾਜੇ ਹਮੀਰ ਸਿੰਘ ਦੇ ਦੀਵਾਨ ਯਾਕੂਬ ਖ਼ਾਂ ਨੇ ਰਾਜੇ ਗਜਪਤ ਸਿੰਘ ਦੇ ਆਦਮੀਆਂ ਨੂੰ ਸੰਗਰੂਰ ਦੇ ਬੀੜ ਵਿਚੋਂ ਘਾਹ ਲੈਣੋ ਰੋਕ ਦਿਤਾ ਸੀ। ਇਸ ਵੇਲੇ ਤੋਂ ਰਾਜੇ ਹਮੀਰ ਸਿੰਘ ਦੀਆਂ ਰਾਜੇ ਗਜਪਤ ਸਿੰਘ ਨਾਲ ਕਈ ਲੜਾਈਆਂ ਹੋ ਚੁਕੀਆਂ ਸਨ। ਸੰਮਤ ੧੮੩੨ ਬਿਕਰਮੀ ਵਿਚ ਰਾਜੇ ਗਜਪਤ ਸਿੰਘ ਨੇ ਬੀਮਾਰੀ ਦਾ ਬਹਾਨਾ ਬਣਾ ਕੇ ਰਾਜਾ ਹਮੀਰ ਸਿੰਘ ਨੂੰ ਘਰ ਬੁਲਾ ਕੇ ਕੈਦ ਕਰ ਦਿੱਤਾ। ਇਸ ਦੇ ਦੀਵਾਨ ਯਾਕੂਬ ਖ਼ਾਂ ਨੂੰ (ਜਿਸ ਨੇ ਬੀਬੀ ਰਾਜ ਕੌਰ ਦੇ ਵਿਆਹ ਵੇਲੇ ਰਾਜੇ ਗਜਪਤ ਸਿੰਘ ਦੇ ਆਦਮੀਆਂ ਨੂੰ ਕੁੱਟ ਕੇ ਸੰਗਰੂਰ ਦੇ ਬੀੜ ਵਿਚੋਂ ਕੱਢ ਦਿੱਤਾ ਸੀ) ਕਤਲ ਕਰ ਦਿੱਤਾ। ਰਾਜੇ ਗਜਪਤ ਸਿੰਘ ਨੇ ਹਮੀਰ ਸਿੰਘ ਨੂੰ ਨਜ਼ਰਬੰਦ ਕਰਕੇ ਸੰਗਰੂਰ ਤੇ ਕਬਜ਼ਾ ਕਰ ਲਿਆ। ਇਸ ਤੋਂ ਪਿਛੋਂ ਅਮਲੋਹ ਤੇ ਭਾਦਸੋਂ ਤੇ ਭੀ ਤਸੱਲਤ ਜਮਾ ਲਿਆ। ਰਾਜੇ ਹਮੀਰ ਸਿੰਘ ਦੀ ਰਾਣੀ ਦੇਸੋ ਨੇ, ਜੋ ਬੜੀ ਬਹਾਦਰ ਸੀ, ਆਪਣੇ ਜਵਾਈ ਸਰਦਾਰ ਸਾਹਿਬ ਸਿੰਘ ਗੁਜਰਾਤ ਸਿੰਘ ਵਾਲੇ ਨੂੰ ਆਪਣੀ ਮਦਦ ਪੁਰ ਬੁਲਾਕੇ ਰਾਜੇ ਗਜਪਤ ਨਾਲ ਲੜਾਈ ਕੀਤੀ। ਕਿਤਨਾ ਚਿਰ ਲੜਾਈ ਹੁੰਦੀ ਰਹੀ। ਆਖਰ ਮਹਾਰਾਜੇ ਅਮਰ ਸਿੰਘ ਪਟਿਆਲੇ ਵਾਲੇ ਨੇ ਪ੍ਰਗਣੇ ਅਮਲੋਹ ਤੇ ਭਾਦਸੋਂ ਰਾਜੇ ਗਜਪਤ ਸਿੰਘ ਤੋਂ ਛੁਡਵਾ ਕੇ ਸੁਲ੍ਹਾ ਕਰਵਾ ਦਿਤੀ। ਸੁਲ੍ਹਾ ਮਗਰੋਂ ਰਾਜੇ ਗਜਪਤ ਸਿੰਘ ਨੇ ਰਾਜਾ ਹਮੀਰ ਸਿੰਘ ਨੂੰ ਕੈਦ ਵਿੱਚੋਂ ਛੱਡ ਦਿੱਤਾ। ਰਾਜਾ ਹਮੀਰ ਸਿੰਘ

ਸੰਗਰੂਰ ਛੁਡਾਉਣ ਦੀ ਤਿਆਰੀ ਕਰਦਾ ਹੋਇਆ ਸੰਮਤ ੧੯੪੦ ਨੂੰ ਨਾਭੇ ਤੋਂ ਬਾਹਰ ਗੁਜਰ ਗਿਆ । ਨਾਭੇ ਲਿਆ ਕੇ ਸੰਸਕਾਰ ਕੀਤਾ ਗਿਆ । ਰਾਜੇ ਰਾਜੇ ਹਮੀਰ ਸਿੰਘ ਦੀ ਪਹਿਲੀ ਸ਼ਾਦੀ ਕੋਟ ਫੱਤੇ ਬੰਘੇਰੀਆਂ ਸਰਦਾਰਾਂ ਦੇ ਘਰ ਹੋਈ। ਦੂਜੀ ਸ਼ਾਦੀ ਮਿਲਖੀ ਸਿੰਘ ਦੰਦਵਾਲ ਕੋੜੀਵਾਲ ਦੀ ਬੇਟੀ ਨਾਲ ਹੋਈ ਸੀ । ਇਸ ਰਾਣੀ ਦੇ ਪੇਟੋਂ ਦੋ ਬੀਬੀਆਂ ਪੈਦਾ ਹੋਈਆਂ ਸਨ, ਸਭਾ ਕੌਰ ਤੇ ਸਦਾ ਕੌਰ । ਸਭਾ ਕੌਰ ਗੁਜਰਾਤ ਵਿਆਹੀ ਹੋਈ ਸੀ ਤੇ ਸਦਾ ਕੌਰ ਬਟਾਲੇ । ਤੀਜੀ ਸ਼ਾਦੀ ਰਾਜਾ ਹਮੀਰ ਸਿੰਘ ਦੀ ਨਰਵਾਣੇ ਹੋਈ ਸੀ । ਚੌਥੀ ਸ਼ਾਦੀ ਇਸ ਨੇ ਆਪਣੇ ਛੋਟੇ ਭਾਈ ਕਪੂਰ ਸਿੰਘ ਦੀ ਸਰਦਾਰਨੀ ਰਾਜ ਕੌਰ ਨਾਲ ਕਰੇਵਾ ਕਰਕੇ ਕੀਤੀ ਸੀ। ਇਸ ਰਾਣੀ ਦੇ ਪੇਟੋਂ ਰਾਜਾ ਜਸਵੰਤ ਸਿੰਘ ਬਡਵਰ ਵਿੱਚ ਪੈਦਾ ਹੋਇਆ ਸੀ। ਪੰਜਵੀਂ ਸ਼ਾਦੀ ਰਾਜਾ ਹਮੀਰ ਸਿੰਘ ਨੇ ਨਾਗਾਂ ਕੰਜਰੀ ਨਾਲ ਕੀਤੀ ਸੀ । ਇਸ ਦੇ ਪੇਟੋਂ ਮੱਖਣ ਸਿੰਘ ਪੈਦਾ ਹੋਇਆ ਸੀ । ਮੱਖਣ ਸਿੰਘ ਨੂੰ ਰਾਜੇ ਜਸਵੰਤ ਸਿੰਘ ਨੇ ਗੋਤ ਕਨਾਲਾ ਕਰਕੇ ਭਾਈ-ਚਾਰੇ ਵਿੱਚ ਸ਼ਾਮਲ ਕਰ ਲਿਆ ਸੀ। ਇਸ ਦੀ ਸ਼ਦੀ ਬੜੀ ਧੂਮ ਧਾਮ ਨਾਲ ਰਮਾਣੇ ਜ਼ਿਮੀਦਾਰਾਂ ਦੇ ਘਰ ਕੀਤੀ।

## ਕੌਰ ਕਪੂਰ ਸਿੰਘ ਦਾ ਹਾਲ

ਰਾਜੇ ਹਮੀਰ ਸਿੰਘ ਦਾ ਛੋਟਾ ਭਾਈ ਕੌਰ ਕਪੂਰ ਸਿੰਘ ਬੜਾ ਬਹਾਦਰ ਆਦਮੀ ਸੀ । ਇਸ ਨੇ ਸੰਮਤ ੧੯੨੧ ਬਿਕਰਮੀ ਵਿੱਚ ਪ੍ਰਗਣਾ ਪੱਖੋਵਾਲ ਬੰਡਿਆਲਾ ਫਤਿਹ ਕਰਕੇ ਆਪਣੇ ਨਾਮ ਪਰ ਕਪੂਰ ਗੜ੍ਹ ਨਗਰ ਆਬਾਦ ਕਰ ਕੇ ਰਿਆਸਤ ਕਾਇਮ ਕਰ ਲਈ ਸੀ । ਸੰਮਤ ੧੯੨੩ ਬਿਕਰਮੀ ਵਿਚ ਵਿਚ ਨੌਜਵਾਨ ਉਮਰ ਵਿਚ ਲਾਵਾਲਦ ਕਾਲ ਵਸ ਹੋ ਗਏ। ਰਾਜਾ ਹਮੀਰ ਸਿੰਘ ਨੇ ਇਨ੍ਹਾਂ ਦੀ ਸਰਦਾਰਨੀ ਰਾਜ ਕੌਰ ਪਰ ਚਾਦਰ ਪਾ ਕੇ ਇਲਾਕੇ ਨੂੰ ਆਪਣੀ ਰਿਆਸਤ ਨਾਲ ਮਿਲਾ ਲਿਆ ।

## ਰਾਜੇ ਜਸਵੰਤ ਸਿੰਘ ਦਾ ਹਾਲ

ਰਾਜਾ ਜਸਵੰਤ ਸਿੰਘ ਜੀ ਸੰਮਤ ੧੯੩੩ ਬਿਕਰਮੀ ਨੂੰ ਪਿੰਡ ਬਡਵਰ ਵਿਖੇ ਰਾਣੀ ਰਾਜ ਕੌਰ ਦੇ ਪੇਟੋਂ ਪੈਦਾ ਹੋਏ ਸਨ । ਇਹ ਆਪਣੇ ਪਿਤਾ ਦੇ ਗੁਜਰਨ ਮਗਰੋਂ ਅੱਠ ਸਾਲ ਦੀ ਉਮਰ ਵਿੱਚ ਗੱਦੀ ਤੇ ਬੈਠੇ ਸਨ । ਇਸ ਵੇਲੇ ਰਿਆਸਤ ਦਾ ਇੰਤਜ਼ਾਮ ਰਾਣੀ ਦੇਸੋ ਨੇ ਕੀਤਾ । ਸੰਮਤ ੧੯੪੬ ਬਿਕ੍ਰਮੀ ਨੂੰ ਸਾਵਣ ਬਰਾਹਮਣ ਨੇ ਰਾਣੀ ਦੇਸੋ ਨੂੰ ਕਤਲ ਕਰ ਦਿਤਾ । ਇਸ

ਵੇਲੇ ਰਾਜਾ ਜਸਵੰਤ ਸਿੰਘ ਨੇ ਰਿਆਸਤ ਨੂੰ ਹੱਥ ਵਿੱਚ ਲੈ ਕੇ ਖ਼ੁਦ ਰਿਆਸਤ ਦਾ ਕੰਮ ਚਲਾਇਆ। ਰਾਜਾ ਜਸਵੰਤ ਸਿੰਘ ਨੇ ਨੌਜਵਾਨ ਹੋ ਕੇ ਜਾਰਜ ਟਾਮਸਨ ਨਾਲ ਤੇ ਮਰਹੱਟਿਆਂ ਨਾਲ ਲੜਾਈਆਂ ਕਰ ਕੇ ਆਪਣਾ ਨਾਮ ਉੱਘਾ ਕੀਤਾ। ਮਰਹੱਟਿਆਂ ਦੇ ਸਿਪਾਹ ਸਾਲਾਰ ਪੀਰਨ ਸਾਹਿਬ ਨੇ ਇਨ੍ਹਾਂ ਦੀ ਬੜੀ ਉਪਮਾ ਕੀਤੀ ਹੈ। ਲਾਰਡ ਲੈਕ ਸਾਹਿਬ ਨੇ ਲੌਢੇ ਪਿੰਡ ਵਾਲੀ ਮੁਲਾਕਾਤ ਦਾ ਹਾਲ ਲਿਖਣ ਵੇਲੇ ਸਾਰਿਆਂ ਰਈਸਾਂ ਨਾਲੋਂ ਇਨ੍ਹਾਂ ਦੀ ਤਾਰੀਫ ਕੀਤੀ ਹੈ।

ਸੰਮਤ ੧੮੬੩ ਬਿਕਰਮੀ ਵਿਚ ਮਹਾਰਾਜਾ ਜਸਵੰਤ ਰਾਉ ਹੁਲਕਰ ਵਾਲੇ ਨੇ ਅੰਗਰੇਜ਼ਾਂ ਤੋਂ ਹਾਰ ਖਾ ਕੇ ਨਾਭੇ ਪਹੁੰਚ ਕੇ ਅੰਗਰੇਜ਼ਾਂ ਨਾਲ ਲੜਨ ਲਈ ਮਦਦ ਮੰਗੀ। ਰਾਜਾ ਜਸਵੰਤ ਸਿੰਘ ਨੇ ਇਹ ਕਹਿ ਕੇ ਕਿ ਸਾਡੀ ਅੰਗਰੇਜ਼ਾਂ ਨਾਲ ਦੋਸਤੀ ਦੀ ਰਲਬਾਤ ਹੋ ਚੁੱਕੀ ਹੈ, ਮਦਦ ਦੇਣੋਂ ਇਨਕਾਰ ਕਰ ਦਿਤਾ। ਇਸ ਪਿਛੋਂ ਲਾਰਡ ਲੈਕ ਸਾਹਿਬ ਨਾਭੇ ਆਏ। ਇਨ੍ਹਾਂ ਦੀ ਬੜੀ ਆਓ ਭਗਤ ਕੀਤੀ। ਸੰਮਤ ੧੮੬੩ ਬਿਕਰਮੀ ਵਿੱਚ ਦੁਲੱਦੀ ਆਦਿਕ ਪਿੰਡਾਂ ਪਿੱਛੇ ਮਹਾਰਾਜਾ ਪਟਿਆਲਾ ਨਾਲ ਲੜਾਈ ਹੋਈ। ਇਸ ਸਮੇਂ ਰਾਜਾ ਜਸਵੰਤ ਸਿੰਘ ਨੇ ਰਾਜਾ ਭਾਗ ਸਿੰਘ ਦੀ ਸਲਾਹ ਨਾਲ ਮਹਾਰਾਜਾ ਰਣਜੀਤ ਸਿੰਘ ਨੂੰ ਆਪਣੀ ਮਦਦ ਤੇ ਸੱਦ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਇਹਨਾਂ ਦੇ ਸੱਦੇ ਪੁਰ ਪਹੁੰਚ ਕੇ ਦੋਹਾਂ ਧਿਰਾਂ ਦੀ ਸੁਲ੍ਹਾ ਕਰਵਾ ਦਿਤੀ। ਮੁੜਦੀ ਵਾਰ ਸਰਕਾਰ ਲਾਹੌਰ, ਜਦ ਉਹਨਾਂ ਨੇ ਰਿਆਸਤ ਰਾਇ ਕੋਟ ਜ਼ਬਤ ਕੀਤੀ, ੩੧ ਪਿੰਡ ਰਿਆਸਤ ਰਾਇ ਕੋਟ ਵਿਚੋਂ ਰਾਜਾ ਜਸਵੰਤ ਸਿੰਘ ਨੂੰ ਦੇ ਗਏ। ਸੰਮਤ ੧੮੬੪-ਬਿਕਰਮੀ ਵਿਚ ਰਾਜਾ ਜਸਵੰਤ ਸਿੰਘ ਨੇ ਪਰਗਣਾ ਜੈਤੋ ਤੇ ਜਲਾਲ ਦੇ ਪਿੰਡ ਮਹਾਰਾਜਾ ਰਣਜੀਤ ਸਿੰਘ ਤੋਂ ਹਾਸਲ ਕੀਤੇ। ਇਸ ਪਿਛੋਂ ਰਾਜਾ ਜਸਵੰਤ ਸਿੰਘ ਨੇ ਫੂਲ ਕੇ ਦੂਜੇ ਰਈਸਾਂ ਨਾਲ ਮਿਲ ਕੇ ਸਰਕਾਰ ਅੰਗਰੇਜ਼ੀ ਦੀ ਤਾਬਿਆਦਾਰੀ ਕਬੂਲ ਕੀਤੀ। ਕਰਨਲ ਲੌਣੀ ਅਖਤਰ ਨੇ ਆਪਣੀ ਰੀਪੋਰਟ ਵਿਚ ਰਾਜਾ ਜਸਵੰਤ ਸਿੰਘ ਦੀ ਤਾਰੀਫ ਕਰਦੇ ਹੋਏ ਲਿਖਿਆ ਹੈ ਕਿ ਇਹ ਰਾਜਾ ਸਾਹਿਬ ਬੜੇ ਉੱਚੇ ਦਿਮਾਗ ਵਾਲਾ ਦਾਨਾ ਹੈ। ਇਸ ਨੇ ਆਪਣੀ ਰਿਆਇਆ ਨੂੰ ਨਿਆਇ ਦੇਕੇ ਬਖਤਾਵਰ ਕਰ ਕੇ ਖ਼ੁਸ਼ ਕਰ ਰਖਿਆ ਹੈ।

## ਮਾਲਵਿੰਦਰ ਬਹਾਦਰ ਦਾ ਖਿਤਾਬ

ਰਾਜਾ ਜਸਵੰਤ ਸਿੰਘ ਨੇ ਸਰਕਾਰ ਅੰਗਰੇਜ਼ੀ ਦੀ ਤਾਬਿਆਦਾਰੀ ਵਿਚ ਹੋ ਕੇ ਇਹ ਮੁਤਾਲਬਾ ਕੀਤਾ ਕਿ ਮੈਂ ਸਿੱਧੂ ਬੈਰਾੜਾਂ ਦੀ ਕਦੀਮੀ ਗੱਦੀ ਦਾ ਮਾਲਕ ਹੋਣ ਕਰ ਕੇ ਵੱਡਾ ਹਾਂ। ਮੈਨੂੰ ਇਸ ਦਰਜੇ ਦੇ ਮੁਤਾਬਕ ਖਿਤਾਬ ਦਿਤਾ ਜਾਵੇ। ਕਰਨਲ ਲੌਣੀ ਅਖਤਰ ਨੇ ਇਸ ਮੁਤਾਲਬੇ ਨੂੰ ਠੀਕ ਸਮਝ ਕੇ ਰੈਜ਼ੀਡੈਂਟ ਸਟੀਨ ਸਾਹਿਬ ਦੀ ਮਾਰਫਤ ਸਿਫਾਰਸ਼ ਕਰਕੇ ਦਿਲੀ ਦੇ ਬਾਦਸ਼ਾਹ ਅਕਬਰ ਸਾਨੀ ਪਾਸੋਂ ੧੯ ਸਤੰਬਰ ੧੮੧੦ ਈਸਵੀ ਨੂੰ ਰਾਜਾ ਜਸਵੰਤ ਸਿੰਘ ਨੂੰ ਬੈਰਾੜ ਬੰਸ ਸਿਰਮੌਰ ਮਾਲਵਿੰਦਰ ਸਿੰਘ ਬਹਾਦਰ ਦਾ ਖਿਤਾਬ ਦਿਵਾਇਆ।

## ਰਾਜੇ ਜਸਵੰਤ ਸਿੰਘ ਦੇ ਘਰ ਵਿਚ ਵਿਗਾੜ ਟਿਕਾ ਰਣਜੀਤ ਸਿੰਘ ਦੀ ਮੌਤ

ਰਾਜਾ ਜਸਵੰਤ ਸਿੰਘ ਜੋ ਪਟਿਆਲੇ ਦੇ ਘਰ ਵਿਚ ਵਿਗਾੜ ਹੋਇਆ ਵੇਖ ਕੇ, ਖੁਸ਼ ਹੋਇਆ ਕਰਦਾ ਸੀ, ਦੇ ਆਪਣੇ ਘਰ ਵਿਚ ਵਿਗਾੜ ਪੈ ਗਿਆ। ਰਾਜਾ ਜਸਵੰਤ ਸਿੰਘ ਦੀਆਂ ਪੰਜ ਰਾਣੀਆਂ ਸਨ—(੧) ਦਯਾ ਕੌਰ, ਸਰਦਾਰ ਜੈ ਸਿੰਘ ਲੱਬੜ ਦੀ ਬੇਟੀ, (੨) ਚੰਦ ਕੌਰ, ਸਰਦਾਰ ਰਾਮ ਸਿੰਘ ਢਿੱਲੋਂ ਦੀ ਬੇਟੀ, (੩)ਪਰੇਮ ਕੌਰ,ਸਰਦਾਰ ਬਾਘ ਸਿੰਘ ਰੱਲੇਵਾਲੇ ਦੀ ਬੇਟੀ, (੪) ਹਰ ਕੌਰ, ਸਰਦਾਰ ਮਾਨ ਸਿੰਘ ਦੀ ਬੇਟੀ, (੫) ਧਰਮ ਕੌਰ, ਸਰਦਾਰ ਸੁਜਾਨ ਸਿੰਘ ਘਰਾਚੋਂ ਵਾਲੇ ਦੀ ਬੇਟੀ। ਦੋ ਬੇਟੇ ਸਨ, ਟਿੱਕਾ ਰਣਜੀਤ ਸਿੰਘ ਤੇ ਕੌਰ ਦੇਵਿੰਦਰ ਸਿੰਘ। ਰਾਜਾ ਜਸਵੰਤ ਸਿੰਘ ਆਪਣੇ ਛੋਟੇ ਬੇਟੇ ਦੇਵਿੰਦਰ ਸਿੰਘ ਨੂੰ ਰਿਆਸਤ ਦਾ ਮਾਲਕ ਬਣਾਉਣਾ ਚਾਹੁੰਦਾ ਸੀ। ਇਸ ਦਾ ਇਸ ਗਲੋਂ ਆਪਣੇ ਟਿੱਕੇ ਨਾਲ ਵਿਗਾੜ ਹੋ ਗਿਆ। ਇਸ ਨੇ ਟਿੱਕੇ ਪੁਰ ਕਤਲ ਦਾ ਮੁਕੱਦਮਾ ਚਲਾ ਦਿਤਾ। ਜਦ ਟਿੱਕਾ ਰਣਜੀਤ ਸਿੰਘ ਇਸ ਮੁਕੱਦਮੇ ਵਿਚ ਬਰੀ ਹੋ ਗਿਆ ਤਾਂ ਇਸ ਨੂੰ ਖਰਚ ਦੇਣਾ ਬੰਦ ਕਰ ਦਿੱਤਾ। ਟਿਕਾ ਸਾਹਿਬ ਨੇ ਆਪਣੇ ਖਰਚ ਵਾਸਤੇ ਰਾਜਾ ਸਾਹਿਬ ਪੁਰ ਅੰਬਾਲੇ ਦੇ ਏਜੰਟ ਕੋਲੋਂ ਮੁਕੱਦਮਾ ਚਲਾ ਦਿਤਾ। ਅੰਬਾਲੇ ਤੋਂ ਮੁੜਦਾ ਹੋਇਆ ਟਿੱਕਾ ਸਾਹਿਬ ਰਣਜੀਤ ਸਿੰਘ ਸੈਫਾਬਾਦ ਦੇ ਸਥਾਨ ਤੇ ਅਚਣਚੇਤ ਗੁਜ਼ਰ ਗਿਆ। ਅਫਵਾਹ ਉੱਡੀ ਕੇ ਟਿਕਾ ਸਾਹਿਬ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ ਹੈ। ਥੋੜੇ ਚਿਰ ਮਗਰੋਂ ਟਿਕਾ ਰਣਜੀਤ ਸਿੰਘ ਦਾ ਬੇਟਾ

ਕੰਰ ਸੰਤੋਖ ਸਿੰਘ ਵੀ ਅਚਨਚੇਤ ਗੁਜ਼ਰ ਗਿਆ । ਟਿੱਕਾ ਜੀ ਦੀਆਂ ਰਾਣੀਆਂ ਨੇ ਰਾਜਾ ਜਸਵੰਤ ਸਿੰਘ ਉਤੇ ਇਲਜ਼ਾਮ ਲਗਾਇਆ ਕੇ ਇਸ ਨੇ ਸਾਡੇ ਪਤੀ ਨੂੰ ਜ਼ਹਿਰ ਦੇ ਕੇ ਮਰਵਾਇਆ ਹੈ । ਅਖੀਰ ਰਾਜੇ ਜਸਵੰਤ ਸਿੰਘ ਦੇ ਕਹਿਣ ਤੇ ਟਿੱਕਾ ਜੀ ਦੀ ਮਾਈ ਨੇ ਜੋ ਆਪਣੀਆਂ ਨੂੰਹਾਂ ਨਾਲ ਮੁਕੱਦਮੇ ਦੀ ਪੈਰਵੀ ਕਰ ਰਹੀ ਸੀ, ਏਜੰਟ ਸਾਹਿਬ ਨੂੰ ਲਿਖ ਭੇਜਿਆ ਕੇ ਮੈਨੂੰ ਯਕੀਨ ਨਹੀਂ ਹੈ ਕੇ ਰਾਜਾ ਸਾਹਿਬ ਨੇ ਮੇਰੇ ਪੁੱਤਰ ਨੂੰ ਜ਼ਹਿਰ ਦਿਤਾ ਹੋਵੇ । ਕੁਝ ਇਸ ਬਿਆਨ ਦੇ ਆਧਾਰ ਤੇ ਕੁਝ ਰਾਜਾ ਸਾਹਿਬ ਦਾ ਲਿਹਾਜ਼ ਕਰਕੇ ਇਸ ਮੁਕੱਦਮੇ ਨੂੰ ਰਫ਼ਾ ਦਫ਼ਾ ਕਰ ਦਿਤਾ ਗਿਆ ।

## ਸੌਂਦੀ ਵਾਲੇ ਸਿੰਘਾਂ ਦੇ ਝਗੜੇ ਦਾ ਫੈਸਲਾ

ਸੌਂਦੀ ਵਾਲੇ ਸਿੰਘਾਂ ਨੇ ਜੋ ਨਿਸ਼ਾਨਾ ਵਾਲੀ ਮਿਸਲ ਵਿਚੋਂ ਸਨ, ਵਾਇਸਰਾਇ ਕੋਲ ਸ਼ਿਕਾਇਤ ਕੀਤੀ ਕਿ ਰਾਜਾ ਜਸਵੰਤ ਸਿੰਘ ਸਾਨੂੰ ਤੰਗ ਕਰਦਾ ਹੈ । ਇਸ ਸ਼ਿਕਾਇਤ ਪੁਰ ਸਰਕਾਰ ਅੰਗਰੇਜ਼ੀ ਨੇ ਬੜੀ ਲੰਬੀ ਚੌੜੀ ਪੜਤਾਲ ਕਰਕੇ ਫੈਸਲਾ ਕੀਤਾ, ਕਿ ਸੌਂਦੀ ਵਾਲੇ ਸਿੰਘ ਰਿਆਸਤ ਨਾਭਾ ਦੇ ਮਾਤਹਿਤ ਰਹਿਣਗੇ । ਰਿਆਸਤ ਇਨ੍ਹਾਂ ਤੋਂ ਖਾਸ ੨ ਮੌਕਿਆਂ ਪੁਰ ਖ਼ਿਦਮਤ ਲਿਆ ਕਰੇ, ਹਰ ਵੇਲੇ ਇਹਨਾਂ ਨੂੰ ਤੰਗ ਨਾ ਕੀਤਾ ਕਰੇ ।

## ਰਾਜੇ ਜਸਵੰਤ ਸਿੰਘ ਦੀ ਮੌਤ

ਰਾਜਾ ਜਸਵੰਤ ਸਿੰਘ ਜਿਸ ਪੁਰ ਆਪਣੇ ਬੇਟੇ ਟਿੱਕਾ ਰਣਜੀਤ ਸਿੰਘ ਤੇ ਪੋਤਰੇ ਸੰਤੋਖ ਸਿੰਘ ਨੂੰ ਜ਼ਹਿਰ ਦਿਵਾ ਕੇ ਮਰਵਾਉਣ ਦੇ ਇਲਜ਼ਾਮ ਲੱਗੇ ਸਨ, ਕਈ ਮਹੀਨੇ ਬੀਮਾਰ ਰਹਿਕੇ ਸੰਨ ੧੮੪੦ ਈਸਵੀ ਵਿੱਚ ਕਾਲ ਵਸ ਹੋ ਗਿਆ ।

## ਮਹਾਰਾਜਾ ਜਸਵੰਤ ਸਿੰਘ ਦੇ ਜੀਵਨ ਪਰ ਇੱਕ ਨਜ਼ਰ

ਰਾਜਾ ਜਸਵੰਤ ਸਿੰਘ ਬੜਾ ਹੀ ਚਤਰ ਚਾਲਾਕ ਸੀ । ਇਸ ਵੇਲੇ ਦੇ ਫੂੱਲ ਰਈਸ ਇਸ ਤੋਂ ਪੁੱਛ ਕੇ ਗੱਲ ਕਰਦੇ ਸਨ । ਫੂਲ ਕੇ ਰਈਸਾਂ ਦੇ ਕਿਸੇ ਕੰਮ ਵਿਚ ਜਦ ਕਦੀ ਕੋਈ ਰੋੜਾ ਅਟਕਦਾ ਤਦ ਇਹੋ ਅੱਗੇ ਹੋ ਕੇ ਇਸ ਰੋੜੇ ਨੂੰ ਦੂਰ ਕਰਦਾ ਸੀ । ਇਸ ਨੇ ਸਿੱਖ ਧਰਮ ਵਲੋਂ ਢਿਲਾ ਹੋ ਕੇ ਬੈਰਾਗੀਆਂ ਦਾ ਧਰਮ ਗਰਹਿਣ ਕਰ ਲਿਆ ਸੀ । ਇਹ ਸਿੱਖ ਚਿਨ੍ਹਾਂ ਦੀ ਥਾਂ ਗਲ ਵਿਚ ਕੰਠੀ ਰਖਦਾ ਸੀ । ਇਸ ਨੇ ਤੀਰਥਾਂ ਪਰ ਸਵਾ ਕਰੋੜ ਰੁਪਿਆ ਸੰਕਲਪ ਕਰਵਾਇਆ ਸੀ ! ਬੈਰਾਗੀਆਂ ਸਾਧਾਂ ਨੂੰ ਬੜੀਆਂ ਜਾਗੀਰਾਂ

ਦਿੱਤੀਆਂ ਸਨ । ਇਸ ਦੇ ਰਾਜ ਅੰਦਰ ਫਕੀਰ ਲੋਕ ਬੜੀਆਂ ਮੌਜਾਂ ਕਰਦੇ ਸਨ । ਇਸ ਨੇ ਧਨੌਲੇ ਵਿਚ ਇਕ ਬਾਗ ਲਾ ਕੇ ਇਸ ਵਿਚ ਇਕ ਆਲੀ-ਸ਼ਾਨ ਮਹਿਲ ਬਣਵਾਇਆ ਸੀ । ਇਸ ਨੇ ਕਾਬਲ ਦੀ ਮੁਹਿਮ ਵੇਲੇ ਸਰਕਾਰ ਅੰਗਰੇਜ਼ੀ ਨੂੰ ਬੜੀ ਮਦਦ ਦਿਤੀ ਸੀ ।

## ਰਾਜਾ ਦੇਵਿੰਦਰ ਸਿੰਘ

ਰਾਜਾ ਜਸਵੰਤ ਸਿੰਘ ਦੇ ਗੁਜ਼ਰਨ ਮਗਰੋਂ ਟਿੱਕਾ ਦੇਵਿੰਦਰ ਸਿੰਘ ਅਕਤੂਬਰ ਸਨ ੧੮੪੦ ਈਸਵੀ ਨੂੰ ਬੜੀ ਧੂਮ ਧਾਮ ਨਾਲ ਰਿਆਸਤ ਨਾਭਾ ਦੀ ਗੱਦੀ ਉਤੇ ਬੈਠਾ । ਰਾਜਾ ਦੇਵਿੰਦਰ ਸਿੰਘ ਨੇ ਬੈਰਾਗੀਆਂ ਤੇ ਬਰਾਹਮਣਾਂ ਦੀ ਪੂਜਾ ਤੇ ਪਰਤਿਸ਼ਠਤਾ ਦੇ ਵਾਯੂ ਮੰਡਲ ਹੇਠ ਤਰਬੀਅਤ ਪਾਈ ਸੀ । ਜਿਸ ਤਰ੍ਹਾਂ ਬੈਰਾਗੀ ਤੇ ਬੱਰਾਹਮਣ ਇਸ ਨੂੰ ਤੋਰਦੇ ਸਨ ਉਸੇ ਤਰ੍ਹਾਂ ਇਹ ਤੁਰਦਾ ਸੀ । ਹੁਣ ਇਹ ਨੌ ਜਵਾਨ ਉਮਰ ਵਿਚ ਰਾਜਾ ਬਣਕੇ ਬਰਾਹਮਣਾਂ ਪੁਜਾਰੀਆਂ ਦੇ ਕਹੇ ਆਪਣੇ ਆਪ ਨੂੰ ਕਰਿਸ਼ਨ ਭਗਵਾਨ ਮੰਨ ਕੇ ਰਾਸਾਂ ਪਾਉਣ ਲੱਗ ਪਿਆ । ਮਤਲੱਬ ਪਰਸਤ ਲੋਕ ਇਸ ਨੂੰ ਕਰਿਸ਼ਨ ਭਗਵਾਨ ਮੰਨਕੇ ਇਸਦੀ ਉਪਮਾਂ ਵਡਿਆਈ ਕਰਨ ਲਗ ਪਏ । ਰਾਜਾ ਸਾਹਿਬ ਖੁਸ਼ਾਮਦੀ ਲੋਕਾਂ ਪਾਸੋਂ ਆਪਣੀ ਵਡਿਆਈ ਸੁਣਕੇ ਇਹਨਾਂ ਨੂੰ ਘੋੜੇ ਦੋਸ਼ਾਲੇ ਜ਼ਮੀਨਾਂ, ਖੂਹ, ਮਾਫੀਆਂ ਦੇਕੇ ਆਪਣੀ ਸਖ਼ਾਵਤ ਦਾ ਸਬੂਤ ਦੇਣ ਲੱਗ ਪਿਆ । ਰਾਜਾ ਜੀ ਮਿਲਣ ਆਏ ਲੋਕਾਂ ਪਾਸੋਂ ਫਤਹਿ, ਨਿਮਸ਼ਕਾਰ ਦੀ ਜਗ੍ਹਾ ਡੰਡਾਵਤ ਕਰਾਉਣ ਲੱਗ ਪਿਆ । ਡੰਡਾਉਤ ਕਰਨ ਵਾਲੇ ਦੀਆਂ ਕੂਹਣੀਆਂ ਤੇ ਗੋਡਿਆਂ ਦੀਆਂ ਚੱਪਣੀਆਂ ਉਚੱੜ ਜਾਂਦੀਆਂ ਸਨ । ਡੰਡਾਉਤ ਕਰਨ ਤੋਂ ਡਰਦੇ ਹੋਏ ਅਹਿਲਕਾਰ ਵੀ ਰਾਜਾ ਸਾਹਿਬ ਨੂੰ ਮਿਲਣੋਂ ਹਟ ਗਏ । ਸਰਦਾਰ ਗੁਰਬਖਸ਼ ਸਿੰਘ ਮਾਨਸਾਹੀਏ ਜੈਸੇ ਕਈ ਲੋਕ ਅਹਿਲ ਕਾਰਾਂ ਨੇ ਰਾਜਾ ਜੀ ਨੂੰ ਪੁਜਾਰੀਆਂ ਦੇ ਹੱਥੋਂ ਕੱਢਣ ਦੀ ਕੋਸ਼ਿਸ਼ ਕੀਤੀ ਪਰ ਕਿਸੇ ਦੀ ਕੋਈ ਪੇਸ਼ ਨਾ ਗਈ ।

## ਰਾਜਾ ਸਰੂਪ ਸਿੰਘ ਦੀ ਚਾਲ

ਜਿਨ੍ਹੀ ਦਿਨੀ ਰਾਜਾ ਦੇਵਿੰਦਰ ਸਿੰਘ ਜੀ ਠਾਕਰ ਭਗਵਾਨ ਬਣੇ ਹੋਏ ਸਨ, ਇੰਨੀ ਦਿਨੀ ਜੀਂਦ ਵਾਲਾ ਰਾਜਾ ਸੰਗਤ ਸਿੰਘ ਲਾਵਲਦ ਗੁਜ਼ਰ ਗਿਆ । ਰਾਜਾ ਕਰਮ ਸਿੰਘ ਪਟਿਆਲੇ ਵਾਲਾ ਸਰਦਾਰ ਸਰੂਪ ਸਿੰਘ ਬਡਰੁਖਿਆਂ ਵਾਲੇ ਨੂੰ ਜੀਂਦ ਦੀ ਗਦੀ ਦਿਵਾਉਣਾ ਚਾਹੁੰਦਾ ਸੀ । ਰਾਜਾ

ਦੇਵਿੰਦਰ ਸਿੰਘ ਇਸਦੇ ਵਿਰੁਧ ਸੀ। ਸਰਦਾਰ ਸਰੂਪ ਸਿੰਘ ਨੇ ਰਾਜੇ ਦੇਵਿੰਦਰ ਸਿੰਘ ਨੂੰ ਸੰਗਰੂਰ ਦੇਣਾ ਕਰ ਕੇ ਇਸ ਤੋਂ ਆਪਣੇ ਹੱਕ ਵਿੱਚ ਲਿਖਵਾਇਆ। ਜਦ ਰਾਜਾ ਸਰੂਪ ਸਿੰਘ ਜੀਂਦ ਦਾ ਰਾਜਾ ਬਣ ਗਿਆ ਤਦ ਇਸ ਨੇ ਨਾਭੇ ਪੁੱਜ ਕੇ ਰਾਜਾ ਦੇਵਿੰਦਰ ਸਿੰਘ ਦਾ ਧੰਨਵਾਦ ਕਰ ਕੇ ਕਿਹਾ ਕਿ ਠਾਕਰ ਜੀ ਜਿਸ ਕਾਗਜ਼ ਪਰ ਮੈਂ ਤੁਹਾਨੂੰ ਸੰਗਰੂਰ ਦੇਣਾ ਕੀਤਾ ਹੈ, ਉਸ ਕਾਗਜ਼ ਨੂੰ ਲਿਆਉ ਮੈਂ ਉਸ ਪਰ ਆਪਣੀ ਰਾਜਗੀ ਦੀ ਮੋਹਰ ਲਾ ਦੇਵਾਂ। ਸਿਧੇ ਸੁਭਾ ਵਾਲੇ ਰਾਜੇ ਨੇ ਮੰਗਵਾ ਕੇ ਰਾਜਾ ਸਰੂਪ ਸਿੰਘ ਨੂੰ ਦੇ ਦਿਤਾ। ਰਾਜਾ ਸਰੂਪ ਸਿੰਘ ਨੇ ਦਸਖਤ ਕਰਨ ਦੇ ਬਹਾਨੇ ਕਾਗਜ਼ ਫੜ ਕੇ ਕਾਗਜ਼ ਤੇ ਲਾਈ ਮੋਹਰ ਦੰਦਾਂ ਨਾਲ ਟੁਕ ਕੇ ਕਾਗਜ਼ ਨੂੰ ਪਾਣੀ ਦੇ ਹੌਜ਼ ਵਿਚ ਸਿੱਟ ਦਿੱਤਾ। ਆਪ ਘੋੜੇ ਤੇ ਸਵਾਰ ਹੋ ਕੇ ਘੋੜਾ ਸੰਗਰੂਰਾਂ ਵਲ ਭਜਾ ਕੇ ਲੈ ਗਿਆ।

## ਮੌੜ ਪਿੰਡ ਦਾ ਝਗੜਾ

ਸੰਮਤ ੧੮੯੯ ਬਿਕਰਮੀ ਨੂੰ ਰਾਜਾ ਦੇਵਿੰਦਰ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਦੇ ਮਲਵਈ ਅਹਿਲਕਾਰ ਸਰਦਾਰ ਧੰਨਾ ਸਿੰਘ ਦੇ ਬੇਟੇ ਸ: ਹੁਕਮਾਂ ਸਿੰਘ ਪਾਸੋਂ ਮੌੜ ਪਿੰਡ ਖੋਹ ਲਿਆ। ਸ: ਹੁਕਮਾਂ ਸਿੰਘ ਨੇ ਸਰਕਾਰ ਲਾਹੌਰ ਪਾਸ ਸ਼ਿਕਾਇਤ ਕੀਤੀ ਕਿ ਆਪ ਦਾ ਦਿਤਾ ਹੋਇਆ ਮੌੜ ਪਿੰਡ ਮੇਰੇ ਤੋਂ ਨਾਭੇ ਦੇ ਰਾਜੇ ਨੇ ਖੋਹ ਲਿਆ ਹੈ। ਸਰਕਾਰ ਅੰਗਰੇਜ਼ੀ ਨੇ ਮੌੜ ਪਿੰਡ ਜ਼ਬਤ ਕਰ ਕੇ ਰਾਜਾ ਸਾਹਿਬ ਦੇਵਿੰਦਰ ਸਿੰਘ ਨੂੰ ਹੁਕਮ ਦਿਤਾ ਕਿ ਸਰਦਾਰ ਹੁਕਮ ਸਿੰਘ ਦੇ ਕਿਲੇ ਵਿਚੋਂ ਜੋ ਮਾਲ ਮਤਾ ਲੁੱਟਿਆ ਹੈ ਇਸ ਦੀ ਕੀਮਤ ਹੁਕਮ ਸਿੰਘ ਨੂੰ ਦਿੱਤੀ ਜਾਵੇ।

## ਸਤਿਲੁਜ ਦੇ ਜੰਗ ਸਮੇਂ ਰਾਜਾ ਦੇਵਿੰਦਰ ਸਿੰਘ ਨੇ ਸਰਕਾਰ ਲਾਹੌਰ ਨਾਲ ਹਮਦਰਦੀ ਰਖਕੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰਾਉਣਾ

ਜਦ ਸੰਮਤ ੧੯੦੨ ਬਿਕਰਮੀ ਵਿਚ ਸਰਕਾਰ ਅੰਗਰੇਜ਼ੀ ਦਾ ਸਰਕਾਰ ਲਾਹੌਰ ਨਾਲ ਸਤਿਲੁਜ ਦਾ ਜੰਗ ਹੋਇਆ ਉਸ ਸਮੇਂ ਰਾਜਾ ਦੇਵਿੰਦਰ ਸਿੰਘ ਨੇ ਸਰਕਾਰ ਲਾਹੌਰ ਨਾਲ ਹਮਦਰਦੀ ਰਖਕੇ ਸਰਕਾਰ ਅੰਗਰੇਜ਼ੀ ਨੂੰ ਕੋਈ ਮੱਦਦ ਨਾ ਦਿੱਤੀ। ਜਦ ਇਹ ਜੰਗ ਖਤਮ ਹੋ ਗਿਆ ਤਦ ਸਰਕਾਰ ਅੰਗਰੇਜ਼ੀ ਨੇ ਜੰਗ ਵਿਚ ਮੱਦਦ ਨਾ ਦੇਣ ਕਰਕੇ ਰਿਆਸਤ

ਨਾਭਾ ਦਾ ਚੌਥਾ ਹਿੱਸਾ ਪੁਰਾਣੇ ਪੱਖੋਵਾਲ, ਰੋੜੀ ਆਦਕ ਇਲਾਕੇ ਜ਼ਬਤ ਕਰਕੇ ਰਾਜੇ ਦੇਵਿੰਦਰ ਸਿੰਘ ਨੂੰ ਗੱਦੀ ਤੋਂ ਲਾਹਕੇ ਪੰਜਾਹ ਹਜ਼ਾਰ ਮਹੀਨਾ ਪਿਨਸ਼ਨ ਦੇਕੇ ਬਿੰਦਰਾ ਬਨ ਭੇਜ ਦਿੱਤਾ।

## ਰਾਜਾ ਦੇਵਿਦਰ ਸਿੰਘ ਦਾ ਪਰਲੋਕ ਨੂੰ ਚਲਾਣਾ

ਰਾਜਾ ਦੇਵਿੰਦਰ ਸਿੰਘ ਕੁਝ ਚਿਰ ਨਜ਼ਰਬੰਦੀ ਵਾਗੂੰ ਬਿੰਦਰਾ ਬਨ ਵਿਚ ਰਿਹਾ। ਏਥੋਂ ਲਾਹੌਰ ਆ ਕੇ ੧੮੯੦ ਈਸਵੀਂ ਨੂੰ ਮਹਾਰਾਜਾ ਖੜਕ ਸਿੰਘ ਦੀ ਹਵੇਲੀ ਵਿਚ ਪਰਲੋਕ ਨੂੰ ਚਲਾਣਾ ਕਰ ਗਿਆ। ਇਨ੍ਹਾਂ ਦਾ ਸਰੀਰ ਨਾਭੇ ਲਿਆਕੇ ਦਾਹ ਕੀਤਾ ਗਿਆ।

## ਸਤਲੁਜ ਦੀ ਲੜਾਈ ਸਮੇਂ ਸਿੱਧੂ ਰਈਸਾਂ ਦਾ ਸਰਕਾਰ ਲਾਹੌਰ ਨਾਲ ਸਲੂਕ

ਸਰਕਾਰ ਅੰਗਰੇਜ਼ੀ ਦੀ ਤੇ ਸਰਕਾਰ ਲਾਹੌਰ ਦੀ ਸਤਲੁਜ ਦੀ ਲੜਾਈ ਵੇਲੇ ਸਿੱਧੂ ਰਈਸਾਂ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਬੁਰਾ ਸਲੂਕ ਕੀਤਾ ਸੀ ਉਨ੍ਹਾਂ ਨੇ ਸਰਕਾਰ ਲਾਹੌਰ ਦੇ ਖਿਲਾਫ ਹੋ ਕੇ ਸਰਕਾਰ ਅੰਗਰੇਜ਼ੀ ਦੀ ਮੱਦਦ ਕੀਤੀ ਸੀ। ਕਪੂਰੇ ਕੇ ਬੈਰਾੜਾਂ ਦੀ ਰਿਆਸਤ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਨੁਕਸਾਨ ਪਹੁੰਚਾਇਆ ਸੀ ਉਹ ਕਦੇ ਨਾ ਭੁਲਣ ਵਾਲਾ ਸੀ। ਮਹਾਰਾਜਾ ਪਟਿਆਲਾ ਨਾਲ ਭੀ ਮਨਜੂਰਪੁਰ ਛੀਟਾਂਵਾਲੇ ਵਿਖੇ ਲੜਾਈ ਹੋਈ ਸੀ। ਮਲੌਦ ਵਾਲੇ ਫੂਲ ਦੇ ਰਈਸ ਸਰਦਾਰ ਦਲੇਲ ਸਿੰਘ ਦੇ ਟਿੱਕੇ ਫਤਹਿ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਅੜਦਲ ਵਿਚ ਰੱਖਕੇ ਕਈ ਕੋਹ ਤੱਕ ਜੰਬੂਰਾ ਚੁਕਵਾਇਆ ਸੀ। ਅਖੀਰ ੨੨੦੦੦ ਰੁਪਈਆ ਲੈ ਕੇ ਇਨ੍ਹਾਂ ਦਾ ਖਹਿੜਾ ਛੱਡਿਆ ਸੀ। ਜਿਨ੍ਹਾਂ ਸਿਧੂ ਰਈਸਾਂ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਚੰਗਾ ਸਲੂਕ ਕੀਤਾ ਸੀ। ਉਨ੍ਹਾਂ ਨੇ ਸਰਕਾਰ ਅੰਗਰੇਜ਼ੀ ਨੂੰ ਕੋਈ ਮਦਦ ਨਹੀਂ ਦਿਤੀ ਸੀ। ਮਹਾਰਾਜਾ ਦੇਵਿੰਦਰ ਸਿੰਘ ਨਾਭਾ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਹਮਦਰਦੀ ਰੱਖਣ ਦੇ ਕਾਰਨ ਆਪਣੀ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰਵਾ ਕੇ ਆਪ ਜਿਲਾ ਵਤਨੀ ਵਿਚ ਦਿਨ ਕੱਟੇ ਸਨ। ਸਰਦਾਰ ਸ਼ਾਮ ਸਿੰਘ ਅਟਾਰੀ ਨੇ ਸਰਕਾਰ ਲਾਹੌਰ ਦੀ ਤਰਫ ਹੋ ਕੇ ਸੰਭਰਾਵਾਂ ਦੇ ਮੈਦਾਨ ਜੰਗ ਵਿਚ ਸਰਕਾਰ ਖਾਲਸਾ ਦੀ ਖਾਤਰ ਬੜੀ ਭਾਰੀ ਕੁਰਬਾਨੀ ਕੀਤੀ ਸੀ।

# ਸਤਲੁਜ ਦੀ ਲੜਾਈ ਸਮੇਂ ਦੇਸੀ ਫੌਜਾਂ ਸਰਕਾਰ ਲਾਹੌਰ ਨਾਲ ਸੀ

ਸਤਲੁਜ ਦੀ ਲੜਾਈ ਸਮੇਂ ਦੇ ਅੰਗਰੇਜ਼ ਅਫਸਰਾਂ ਦੇ ਬਿਆਨ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਅੰਗਰੇਜ਼ਾਂ ਦੀ ਮੱਦਦ ਵਿਚ ਲੜਨ ਵਾਲੀਆਂ ਮਲਵਈ ਰਈਸਾਂ ਦੀਆਂ ਫੌਜਾਂ ਦੀ ਅੰਦਰੂਨੀ ਹਮਦਰਦੀ ਸਰਕਾਰ ਲਾਹੌਰ ਨਾਲ ਸੀ। ਤਾਰੀਖ ਰਾਜਗਾਨ ਪੰਜਾਬ ਵਿਚ ਲਿਖੇ ਹੋਏ ਨਵਾਬ ਗਵਰਨਰ ਜਨਰਲ ਦੇ ਤਾਰੀਖ ਸਤਾਰਵੀਂ ਨਵੰਬਰ ੧੮੪੬ ਈ: ਦੇ ਡਿਸਪੈਚ ਦੇ ਦਫਾ ੧੩ ਵਿਚ ਲਿਖਿਆ ਹੈ, 'ਇਸ ਮੇਂ ਕੁੱਝ ਸ਼ੱਕ ਨਹੀਂ ਹੈ ਕਿ ਅਗਰ ਫੌਜ ਅੰਗਰੇਜ਼ੀ ਕੋ ਸ਼ਕਸਤ ਹੋਤੀ ਤੋਂ ਜੈਸੀ ਮਕਾਮ ਬੱਦੋਵਾਲ ਮੇਂ ਰਿਆਸਤ ਪਟਿਆਲਾ ਕੀ ਸਿਪਾਹ ਨੇ ਅਮਲ ਕੀਆ ਥਾ, ਸਾਰਾ ਹੀ ਰਿਆਸਤੋਂ ਕੀ ਕੰਟਨਜੈਂਟ ਫੌਜੇਂ ਮੁਖਾਲਫੋਂ ਸੇ ਮਿਲ ਜਾਤੀਂ ਔਰ ਹਮਾਰੇ ਮਸ਼ਰਕ ਕੀ ਤਰਫ ਤਮਾਮ ਬਾਸ਼ਿੰਦਗਾਨ ਮੁਲਕ ਕਰਨਾਲ ਤਕ ਮਫਸਦੇ ਬਰਪਾ ਕਰਕੇ ਹਮਾਰੀ ਰਸਦ ਔਰ ਹਮਾਰੀ ਸਪਾਹ ਕੀ ਛੋਟੀ ਛੋਟੀ ਜਮਾਤੋਂ ਕੇ ਸੱਦਿਰਾਹ ਹੋ ਕਰ ਹਮਾਰੀ ਫੌਜ ਕੇ ਸਾਥ ਉਨਕੇ ਤਰੀਕ ਮਵਾਸਲਾਤ ਬੰਦ ਕਰ ਦੇਤੇ ਔਰ ਜਿਨਕੇ ਪਾਸ ਖਵਾਹ ਹਥਿਆਰ ਭੀ ਨਾ ਹੋਤੇ ਵੋਹ ਛੁਰੀ ਚਾਕੂ ਲੇ ਕਰ ਹਮਾਰੇ ਪੀਛੇ ਪੜ ਜਾਤੇ। (ਵੇਖੋ ਤਾਰੀਖ ਰਾਜਗਾਨ ਪੰਜਾਬ ਪਟਿਆਲਾ ਪ੫ ਤੇ ਸਫਾ ੧੬੦)

## ਰਾਜਾ ਭਰਪੂਰ ਸਿੰਘ ਦਾ ਹਾਲ

ਰਾਜਾ ਭਰਪੂਰ ਸਿੰਘ ਸੰਮਤ ੧੮੯੭ ਬਿਕਰਮੀ ਨੂੰ ਪੈਦਾ ਹੋਇਆ ਸੀ ਇਹ ਸੰਮਤ ੧੯੦੪ ਬਿਕਰਮੀ ਨੂੰ ਆਪਣੇ ਪਿਤਾ ਰਾਜਾ ਦੇਵਿੰਦਰ ਸਿੰਘ ਦੇ ਗੱਦੀ ਲਹਿਣ ਮਗਰੋਂ ਛੋਟੀ ਉਮਰ ਵਿਚ ਗੱਦੀ ਤੇ ਬੈਠਾ। ਰਾਜਾ ਭਰਪੂਰ ਸਿੰਘ ਦੀ ਛੋਟੀ ਉਮਰ ਦੇ ਕਾਰਨ ਇਸ ਦੀ ਦਾਦੀ ਮਾਈ ਚੰਦ ਕੌਰ ਦੀ ਨਿਗਰਾਨੀ ਹੇਠ ਕੌਂਸਲ ਆਫ ਰੀਜੈਂਸੀ ਕਾਇਮ ਹੋਈ। ਇਸ ਕੌਂਸਲ ਦੇ ਸਰਦਾਰ ਗੁਰਬਖਸ਼ ਸਿੰਘ ਮਾਨ ਸਾਹੀਆ, ਪ੍ਰਧਾਨ, ਸ: ਫਤਹਿ ਸਿੰਘ ਗਿੱਲ ਤੇ ਦੀਵਾਨ ਬਹਾਲੀ ਮੱਲ ਮੈਂਬਰ ਮੁਕਰਰ ਹੋਏ। ਥੋੜੇ ਚਿਰ ਮਗਰੋਂ ਮੁਨਸ਼ੀ ਸਾਹਿਬ ਸਿੰਘ ਨੇ (ਜਿਸਨੂੰ ਏਜੰਟ ਸਾਹਿਬ ਨੇ ਰਿਆਸਤ ਵਿਚੋਂ ਕੱਢ ਦਿੱਤਾ ਸੀ) ਮਾਈ ਚੰਦ ਕੌਰ ਦੀ ਮਿਹਰ ਦੀ ਨਿਗਾਹ ਨਾਲ ਰਿਆਸਤ ਵਿਚ ਆ ਕੇ ਸਰਦਾਰ ਗੁਰਬਖਸ਼ ਸਿੰਘ ਦੀ ਜਗ੍ਹਾ ਕੌਂਸਲ ਦੀ ਪਰਧਾਨਗੀ ਲੈ ਲਈ।

# ਪਿੰਡ ਭਾਈ ਰੂਪੇ ਦਾ ਮਾਮਲਾ

ਰਾਜਾ ਭਰਪੂਰ ਸਿੰਘ ਦੀ ਨਬਾਲਗੀ ਸਮੇਂ ਸਭ ਤੋਂ ਵਡਾ ਮਾਮਲਾ ਪਿੰਡ ਭਾਈ ਰੂਪੇ ਦਾ ਸੀ। ਇਹ ਪਿੰਡ ਛੇਵੇਂ ਗੁਰੂ ਸਾਹਿਬ ਦੇ ਮਸ਼ਹੂਰ ਸਿੱਖ ਭਾਈ ਰੂਪੇ* ਨੇ ਪੁਰਾਣੇ ਆਪਣੇ ਪਿੰਡ ਤੁਗਲਾਣੀ ਤੋਂ ਉਠਕੇ ਭੱਡਲ ਨਾਲੀ ਦੇ ਕਦੀਮੀ ਗਹਿਣ ਦੇ ਕਿਨਾਰੇ ਆਬਾਦ ਕੀਤਾ ਸੀ। ਫੂਲਕੀਆਂ ਰਿਆਸਤਾਂ ਕਾਇਮ ਹੋਣ ਤੇ ਇਹ ਪਿੰਡ ਫੂਲਕੀਆਂ ਰਿਆਸਤਾਂ ਦੇ ਕਬਜ਼ੇ ਵਿਚ ਹੋ ਗਿਆ ਸੀ। ਇਸ ਪਿੰਡ ਦੀ ਜਾਗੀਰ ਪਟਿਆਲਾ, ਨਾਭਾ, ਜੀਂਦ, ਭਦੌੜ, ਮਲੌਦ ਪੰਜ ਰਿਆਸਤਾਂ ਦੀ ਸਾਂਝੀ ਸੀ। ਇਸ ਪਿੰਡ ਦੀ ਫੌਜਦਾਰੀ ਹਕੂਮਤ ਰਿਆਸਤ ਨਾਭਾ ਦੇ ਮਾਤਹਿਤ ਸੀ। ਇਸ ਪਿੰਡ ਦੀਆਂ ਦੋ ਪੱਤੀਆਂ ਸਨ, ਇਕ ਪੱਤੀ ਭਾਈਕਿਆਂ ਦੀ, ਦੂਜੀ ਪੱਤੀ ਕਾਂਗੜ ਵਾਲੇ ਮਿਆਨਿਆਂ ਦੀ ਭਾਈਕਿਆਂ ਦੀ ਪੱਤੀ ਦੀ ਜ਼ਮੀਨ ਫੂਲਕਿਆਂ ਰਈਸਾਂ ਦੀ ਤਰਫੋਂ, ਕਦੀਮੀ ਰਿਵਾਜ ਅਨੁਸਾਰ ਭਾਈਕਿਆਂ ਨੂੰ ਮੁਆਫੀ ਦਿਤੀ ਹੋਈ ਸੀ। ਇਸ ਪਤੀ ਦੇ ਗਾਹਕਾਂ ਪਾਸੋਂ ਭਾਈ ਕੇ ਲੋਕ ਫੂਲ ਕੇ ਰਈਸਾਂ ਦੀ ਦਖਲ ਅੰਦਾਜ਼ੀ ਨਾਲ ਮਾਲਗੁਜ਼ਾਰੀ ਵਸੂਲ ਕਰਦੇ ਸਨ। ਪੱਤੀ ਕਾਂਗੜ ਮਾਲਗੁਜ਼ਾਰੀ ਕਾਂਗੜਵਾਲਾ ਰਾਇ ਬਖਤਿਆਰ ਵਸੂਲ ਕਰਦਾ ਸੀ! ਸੰਨ ੧੮੦੫ ਈ: ਵਿਚ ਰਾਜਾ ਸਾਹਿਬ ਨਾਭਾ ਨੇ ਕਾਂਗੜ ਵਾਲੀ ਪੱਤੀ ਦਾ ਪਰਬੰਧ ਖਾਸ ਆਪਣੇ ਹੱਥ ਵਿਚ ਲੈ ਲਿਆ ਸੀ। ਇਸ ਪਿੰਡ ਦੇ ਇਸ ਮਾਮਲੇ ਬਾਬਤ ਬਹੁਤ ਚਿਰ ਝਗੜਾ

*ਨੋਟ : ਭਾਈ ਰੂਪ ਚੰਦ ਦਾ ਖ਼ਾਨਦਾਨ ਉਪਰ ਜਾਕੇ ਰਾਜਪੂਤਾਂ ਨਾਲ ਰਲਦਾ ਹੈ। ਭਾਈ ਰੂਪ ਚੰਦ ਦੇ ਪਿਤਾ ਭਾਈ ਸੱਧੂ ਜੀ ਤੁਗਲਾਣੀ ਨਾਮੀ ਪਿੰਡ ਦੇ (ਜਿਸ ਪਿੰਡ ਦਾ ਥੇਹ ਗੁਰਦਆਰਾ ਜੰਡ ਸਾਹਿਬ ਗੁੰਮਟੀ ਤੋਂ ਦੱਖਣ ਪੱਛਮ ਦੇ ਪਾਸੇ ਕੋਠੇ ਗੁਰੂ ਦੀ ਜੂਹ ਵਿਚ ਹੈ) ਵਸਨੀਕ ਸਨ। ਇਸ ਪਿੰਡ ਤੋਂ ਉਠ ਕੇ ਭਾਈ ਰੂਪ ਚੰਦ ਨੇ ਭਾਈ ਰੂਪਾ ਪਿੰਡ ਆਬਾਦ ਕੀਤਾ ਸੀ। ਭਾਈ ਰੂਪ ਚੰਦ ਦੇ ਪੁਤਰੀਆ, ਸੁਖਾ ਨੰਦ (ਇਸ ਦੀ ਔਲਾਦ ਨੇਹੀਆਂ ਵਾਲੇ ਵਿਚ ਵਜਦੀ ਹੈ) ਪਰਮ ਚੰਦ, ਧਰਮ ਚੰਦ, (ਇਹ ਦੋਨੋਂ ਗੁਰੂ ਗੋਬਿੰਦ ਸਿੰਘ ਜੀ ਦੇ ਮਸ਼ਹੂਰ ਸਿੱਖ ਸਨ। ਭਾਈ ਧਰਮ ਚੰਦ ਨੇ ਭਾਈ ਰੂਪੇ ਤੋਂ ਉੱਠਕੇ ਪਹਿਲਾਂ ਦਿਆਲ ਪੁਰਾ ਮਿਰਜ਼ਾ ਫੇਰ ਦਿਆਲ ਪੁਰਾ ਭਾਈਕਾ ਆਬਾਦ ਕੀਤੇ ਸਨ। ਭਾਈ ਧਰਮ ਚੰਦ ਦੀ ਔਲਾਦ ਖਾਨ ਦਾਨ ਬਾਗੜੀਆਂ ਹੈ। ਸਦਾ ਨੰਦ, ਕਰਮ ਚੰਦ, ਮਹਾਂ ਨੰਦ, ਇਨ੍ਹਾਂ ਦੀ ਔਲਾਦ ਭਾਈ ਰੂਪੇ ਵਿਚ ਵਸਦੀ ਹੈ।

ਚਲਦਾ ਰਿਹਾ ਸੀ । ੧੮੫੧ ਈਸਵੀ ਵਿਚ ਕਤੱਈ ਫ਼ੈਸਲਾ ਹੋਕੇ ਦੋਹਾਂ ਪੱਤੀਆਂ ਦੀ ਪੱਕੀ ਹੱਦ ਬਸਤ ਤੇ ਖੜ੍ਹੀਆਂ ਕੀਤੀਆਂ ਪੱਕੀਆਂ ਬੁਰਜੀਆਂ ਅੱਜ ਤੀਕ ਕਾਇਮ ਹਨ ।

## ੧੮੫੭ ਦੇ ਗਦਰ ਸਮੇਂ ਸਰਕਾਰ ਅੰਗਰੇਜ਼ੀ ਦੀ ਮੱਦਦ ਕਰਕੇ ਇਖਤਿਆਰਾਂ ਵਿੱਚ ਤੇ ਖ਼ਿਤਾਬ ਵਿਚ ਵਾਧਾ ਕਰਾਉਣਾ

ਰਾਜਾ ਭਰਪੂਰ ਸਿੰਘ ਨੇ ਸਨ ੧੮੫੭ ਦੇ ਗਦਰ ਸਮੇਂ ਸਰਕਾਰ ਅੰਗ-ਰੇਜ਼ੀ ਦੀ ਮੱਦਦ ਕੀਤੀ । ਬਖਸ਼ੀ ਦੀਦਾਰ ਸਿੰਘ ਨੂੰ ਫੌਜ ਦੇ ਕੇ ਦਿੱਲੀ ਨੂੰ ਤੋਰਿਆ ਤੇ ਆਪ ਪੰਜਾਬ ਵਿਚ ਅਮਨ ਕਾਇਮ ਰੱਖਿਆ । ਗਦਰ ਦੇ ਮੁਕਣ ਮਗਰੋ ਸਰਕਾਰ ਅੰਗਰੇਜ਼ੀ ਨੇ ਆਪਣੀ ਜੰਗੀ ਮਦਦ ਕਰਨ ਬਦਲੇ ਤੇ ਬਾਵਲ ਕਾਂਟੀ ਦੇ ਇਲਾਕੇ (ਜੋ ਝੱਜਰ ਵਾਲੇ ਨਵਾਬ ਦੇ ਜ਼ਬਤ ਕੀਤੇ ਸਨ) ਰਾਜਾ ਭਰਪੂਰ ਸਿੰਘ ਨੂੰ ਦੇ ਦਿਤੇ । ਜੋ ਰੁਪੈ ਸ੍ਰਕਾਰ ਵੰਨੀ ਸੀ ਉਸ ਦੇ ਬਦਲੇ ਪ੍ਰਗਣਾ ਕੁਨੀਨਾ ਮਿਲਿਆ । ਇਸ ਤੋਂ ਫਰਜ਼ੰਦ ਅਰਜਮੰਦ ਅਕੀਦਤ ਪੈਵਿੰਦ ਦੌਲਤ ਇੰਗਲਸ਼ੀਆ ਬੈਰਾੜ ਬੰਸ ਸਿਰਮੌਰ ਮਾਲਵਿੰਦਰ ਬਹਾਦਰ ਦਾ ਖਿਤਾਬ ਦਿੱਤਾ ਗਿਆ । ਇਸ ਤੋਂ ਪਿੱਛੇ ਸਨ ੧੮੬੦ ਈਸਵੀ ਦੀ ਸਨਦ ਰਾਹੀਂ ਖੂਨੀ ਨੂੰ ਫਾਂਸੀ ਦੇਣ ਦੇ ਇਖ਼ਤਿਆਰ, ਮੁਤਬੰਨਾ ਕਰਨ ਦੇ ਤੇ ਕੌਂਸਲ ਬਣਾ-ਉਣ ਦੇ ਅਖਤਿਆਰ ਪਰਾਪਤ ਹੋਏ। ਇਸ ਤੋਂ ਪਿੱਛੋਂ ਇਨ੍ਹਾਂ ਨੂੰ ਸਟਾਰ ਆਫ਼ ਇੰਡੀਆ ਦਾ ਖ਼ਿਤਾਬ ਦੇ ਕੇ ਇੰਡੀਆ ਦੀ ਕਾਨੂੰਨੀ ਕੌਂਸਲ ਦਾ ਮੈਂਬਰ ਬਣਾਇਆ ਗਿਆ । ਨਵੰਬਰ ਸੰਨ ੧੯੬੩ ਈਸਵੀ ਵਿਚ ਰਾਜਾ ਭਰਪੂਰ ਸਿੰਘ ਜੀ ਗੁਜ਼ਰ ਗਏ । ਰਾਜਾ ਭਰਪੂਰ ਸਿੰਘ ਜੀ ਇਲਮ ਦੇ ਬੜੇ ਸ਼ੌਕੀਨ ਸਨ । ਇਹ ਪੰਜਾਬੀ ਭਾਸ਼ਾ ਤੇ ਫਰਾਂਸੀਸੀ ਬੋਲੀ ਦੇ ਜਾਣਕਾਰ ਸਨ । ਇਹ ਇਕ ਚੰਗੇ ਚਿੱਤਰਕਾਰ ਤੇ ਚੰਗੇ ਕਵੀ ਸਨ । ਰਾਜਾ ਭਰਪੂਰ ਸਿੰਘ ਦੀਆਂ ਦੋ ਰਾਣੀਆਂ ਸਨ-ਇਕ ਮਨੀਮਾਜਰੇ ਵਾਲੇ ਸਰਦਾਰ ਗੁਰਬਖਸ਼ ਸਿੰਘ ਦੀ ਧੀ ਤੇ ਦੂਜੀ ਚੱਠਿਆਂ ਵਾਲੇ ਸੇਖਵਾਂ ਸਰਦਾਰਾਂ ਦੀ ਧੀ।

## ਰਾਜਾ ਭਗਵਾਨ ਸਿੰਘ

ਰਾਜਾ ਭਗਵਾਨ ਸਿੰਘ ਰਾਣੀ ਮਾਨ ਕੌਰ ਦੇ ਪੇਟੋਂ ਸਨ ੧੮੯੯ ਨੂੰ ਪੈਦਾ ਹੋਏ ਸਨ । ਇਹ ਆਪਣੇ ਵਡੇ ਭਾਈ ਰਾਜਾ ਭਰਪੂਰ ਸਿੰਘ ਦੇ ਲਾਵਲਦ ਗੁਜ਼ਰਨ ਮਗਰੋਂ ਰਿਆਸਤ ਨਾਭੇ ਦੀ ਗੱਦੀ ਤੇ ਬੈਠਾ । ਇਸਨੂੰ ਸਨ ੧੮੬੦

ਈਸਵੀ ਦੀ ਸਨ ਅਨੁਸਾਰ ਰਿਆਸਤ ਦੀ ਇਕ ਸਾਲ ਦੀ ਆਮਦਨ ਦਾ ਚੌਥਾ ਹਿਸਾ ਨਜ਼ਰਾਨਾ ਦੇਣਾ ਪਿਆ। ਇਸਦੇ ਗੱਦੀ ਤੇ ਬੈਠਣ ਸਮੇਂ ਰਿਆਸਤ ਦੇ ਅਹਿਲਕਾਰਾਂ ਦੇ ਦੋ ਧੜੇ ਹੋ ਗਏ। ਇਕ ਧੜੇ ਦਾ ਮੁਖੀ ਸਰਦਾਰ ਗੁਰ-ਬਖਸ਼ ਸਿੰਘ ਮਾਨ ਸਾਹੀਆ ਸੀ ਤੇ ਦੂਜੇ ਧੜੇ ਦਾ ਮੁਨਸ਼ੀ ਸਾਹਿਬ ਸਿੰਘ ਮੁਨਸ਼ੀ ਜੀ ਦੇ ਧੜੇ ਨੇ ਦੂਜੇ ਧੜੇ ਤੇ ਇਲਜ਼ਾਮ ਲਾਇਆ ਕਿ ਰਾਜਾ ਭਰਪੂਰ ਸਿੰਘ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ ਹੈ। ਕਈਆਂ ਨੇ ਰਾਜਾ ਭਗਵਾਨ ਸਿੰਘ ਨੂੰ ਭੀ ਇਸ ਇਲਜ਼ਾਮ ਵਿਚ ਸ਼ਾਮਲ ਕੀਤਾ। ਸਰਦਾਰ ਗੁਰਬਖਸ਼ ਸਿੰਘ ਤੇ ਮੁਕੱਦਮਾ ਚੱਲਿਆ। ਸ਼ਿਸ਼ਨ ਜੱਜ ਅੰਬਾਲਾ ਦੀ ਅਦਾਲਤ ਵਿਚੋਂ ਇਹ ਬਰੀ ਹੋ ਗਏ। ਇਸ ਤੋਂ ਪਿਛੋਂ ਮੁਨਸ਼ੀ ਸਾਹਿਬ ਸਿੰਘ ਆਦਕ ਸੱਤ ਅਹਿਲ-ਕਾਰਾਂ ਨੂੰ ਕਸੌਲੀ ਨਜ਼ਰ ਬੰਦ ਕਰਕੇ ਸਰਦਾਰ ਨੂਰ ਖਾਂ ਨੂੰ ਰਿਆਸਤ ਦਾ ਮੁੱਖ ਮੰਤਰੀ ਬਣਾਇਆ ਗਿਆ। ਇਸ ਦੇ ਬੇਟੇ ਅਬਦੁਲ ਰਹੀਮ ਨੂੰ ਰਿਆਸਤ ਦੀ ਤਰਫੋਂ ਬਾਹਰ ਸਫੀਰ ਬਣਾਇਆ ਗਿਆ। ਇਸ ਸਮੇਂ ਰਾਜਾ ਭਗਵਾਨ ਸਿੰਘ ਨੇ ਅਹਿਲਕਾਰਾਂ ਦੇ ਕਹੇ ਤਿੰਨ ਸਾਲ ਲਈ ਕੌਂਸਲ ਮੰਨਜ਼ੂਰ ਕਰ ਲਈ। ਇਸ ਰਾਜ-ਪਰਬੰਧ-ਕੌਸਲ ਦੇ ਸਰਦਾਰ ਨੂਰ ਖਾਂ, ਦੀਵਾਨ ਹਾਕਮ ਰਾਇ, ਸਰਦਾਰ ਬਖਤਾਵਰ ਸਿੰਘ, ਦੀਵਾਨ ਬਹਾਲੀ ਮੱਲ ਮੈਂਬਰ ਬਣਾਏ ਗਏ। ਤਿੰਨ ਸਾਲ ਮਗਰੋਂ ਗਵਰਨਮਿੰਟ ਨੇ ਰਾਜਾ ਭਗਵਾਨ ਸਿੰਘ ਦੇ ਇਖਿਤਿਆਰ ਬਹਾਲ ਕਰ ਦਿੱਤੇ। ਏਸ ਸਮੇਂ ਰਿਆਸਤ ਨਾਭਾ ਦਾ ਅੰਬਾਲੇ ਦੀ ਏਜੰਟੀ ਦੇ ਥਾਂ ਪੰਜਾਬ ਗਵਰਮਿੰਟ ਨਾਲ ਸਬੰਧ ਕਾਇਮ ਕੀਤਾ ਗਿਆ ਰਾਜਾ ਭਗਵਾਨ ਸਿੰਘ ਸੰਨ ੧੮੯੪ ਵਿਚ ਕਾਲਵਸ ਹੋ ਗਿਆ। ਇਸ ਦੇ ਗੁਜ਼ਰਨ ਤੇ ਚੌਧਰੀ ਗੁਰਦਿੱਤ ਸਿੰਘ ਦੀ ਔਲਾਦ ਦੀ ਲੜੀ ਖਤਮ ਹੋ ਗਈ।

## ਮਹਾਰਾਜਾ ਹੀਰਾ ਸਿੰਘ

ਮਹਾਰਾਜਾ ਹੀਰਾ ਸਿੰਘ ਜੀ ਸਰਦਾਰ ਸੁਖਾ ਸਿੰਘ ਬਾਡਰੁਖਿਆਂ ਵਾਲੇ ਦੇ ਘਰ ਸੰਨ ੧੮੪੩ ਬਿਕਰਮੀ ਨੂੰ ਪੈਦਾ ਹੋਏ ਸਨ। ਨਾਭੇ ਦੇ ਰਾਜੇ ਭਗਵਾਨ ਸਿੰਘ ਦੇ ਲਾਵਲਦ ਗੁਜ਼ਰਨ ਮਗਰੋਂ ਇਹ ਸੰਨ ੧੮੭੧ ਈਸਵੀ ਵਿੱਚ ਰਿਆਸਤ ਨਾਭੇ ਦੀ ਗੱਦੀ ਤੇ ਬੈਠੇ। ਰਾਜਾ ਹੀਰਾ ਸਿੰਘ ਨੇ ਸੰਨ ੧੮੭੮-੭੯ ਦੀ ਕਾਬਲ ਦੀ ਲੜਾਈ ਸਮੇਂ ਸਰਕਾਰ ਅੰਗਰੇਜ਼ੀ ਨੂੰ ਮਦਦ ਦਿੱਤੀ। ਇਸ ਮਦਦ ਬਦਲੇ ਸਰਕਾਰ ਅੰਗਰੇਜ਼ੀ ਵਲੋਂ ਰਾਜਾ ਸਾਹਿਬ ਨੂੰ ਜੀ. ਸੀ. ਐਸ. ਆਈ. ਦਾ ਖਿਤਾਬ ਮਿਲਿਆ। ਤੋਪਾਂ ਦੀ ਸਲਾਮੀ ੧੩ ਦੇ ਥਾਂ ੧੫ ਕਰ ਦਿੱਤੀ ਗਈ। ਇਸ ਤੋਂ ਬਿਨਾ ੧੪ ਨੰਬਰ ਸਿੱਖ ਪਲਟਣ

ਦਾ ਆਨਰੇਰੀ ਕਰਨਲ ਬਣਾਇਆ ਗਿਆ। ਰਾਜਾ ਹੀਰਾ ਸਿੰਘ ਜੀ ਸੰਨ ੧੯੧੧ ਈਸਵੀ ਵਿਚ ਸ਼ਹਿਨਸ਼ਾਹ ਜਾਰਜ ਪੰਚਮ ਦੀ ਤਾਜਪੋਸ਼ੀ ਦੇ ਦਿੱਲੀ ਦੇ ਦਰਬਾਰ ਵਿਚ ਸ਼ਾਮਲ ਹੋਏ। ਇਸ ਮੌਕੇ ਤੇ ਰਾਜਾ ਹੀਰਾ ਸਿੰਘ ਨੂੰ ਮਹਾ-ਰਾਜਾ ਦਾ ਖ਼ਿਤਾਬ ਮਿਲਿਆ ਜਿਸ ਤੋਂ ਪਿਛੋਂ ਸਨ ੧੯੧੨ ਈਸਵੀ ਵਿੱਚ ਮਹਾਰਾਜਾ ਹੀਰਾ ਸਿੰਘ ਜੀ ਕਾਲ ਵਸ ਹੋ ਗਏ। ਮਹਾਰਾਜਾ ਹੀਰਾ ਸਿੰਘ ਜੀ ਪੜ੍ਹੇ ਹੋਏ ਸਿਰਫ ਗੁਰਮੁਖੀ ਸਨ। ਪਰ ਇਹਨਾਂ ਦੀ ਲਿਆਕਤ ਦੁਨੀਆਂ ਦੇ ਮਸ਼ਹੂਰ ਕਾਬਲ ਅਣਪੜ੍ਹ ਹੁਕਮਰਾਨ ਬਾਦਸ਼ਾਹ ਅਕਬਰੇ ਆਜ਼ਮ ਤੇ ਮਹਾਰਾਜਾ ਰਣਜੀਤ ਸਿੰਘ ਜੈਸੀ ਸੀ। ਇਹਨਾਂ ਨੇ ਸੰਸਕਰਿਤ ਦੇ ਚੰਗੇ ਪੰਡਤਾਂ ਪਾਸੋਂ ਸਨਾਤਨ ਹਿੰਦੂ ਧਰਮ ਦੀ ਰਾਜਨੀਤੀ ਦਾ ਗਿਆਨ (ਜ਼ਬਾਨੀ) ਪਰਾਪਤ ਕੀਤਾ ਸੀ। ਇਹਨਾਂ ਨੇ ਭਾਰਤ ਵਰਸ਼ ਦੇ ਪੁਰਾਤਨ ਰਾਜਿਆਂ ਦੀਆਂ ਲੀਹਾਂ ਤੇ ਚੱਲਕੇ ਰਿਆਸਤ ਦਾ ਰਾਜ ਪਰਬੰਧ ਕੀਤਾ ਸੀ। ਇਹ ਸ਼ਹਿਰਾਂ ਤੇ ਪਿੰਡਾਂ ਵਿਚ ਗੁਪਤ ਤੌਰ ਤੇ ਫਿਰ ਕੇ ਲੋਕਾਂ ਦੀ ਅਸਲੀ ਹਾਲਤ ਤੋਂ ਜਾਣਕਾਰੀ ਪਰਾਪਤ ਕਰਦੇ ਸਨ। ਇਹ ਮਹੀਨੇ ਵਿਚ ਇਕ ਦੋ ਖੁਲ੍ਹੇ ਇਜਲਾਸ ਕਰਦੇ ਸਨ। ਇਹਨਾਂ ਇਜਲਾਸਾਂ ਵਿੱਚ ਹਰ ਇਕ ਰਿਆਇਆ ਦਾ ਬੰਦਾ ਸ਼ਾਮਲ ਹੋ ਸਕਦਾ ਸੀ। ਹਰ ਇੱਕ ਆਦਮੀ ਨੂੰ ਆਪਣੀ ਰਾਏ ਜ਼ਾਹਿਰ ਕਰਨ ਦਾ ਹੱਕ ਸੀ। ਖੁਲ੍ਹੇ ਇਜਲਾਸਾਂ ਵਿੱਚ ਫਰਿਆਦੀਆਂ ਦੀਆਂ ਫਰਿਆਦਾਂ ਸੁਣ ਕੇ ਲੋਕਾਂ ਦੀ ਰਾਇ ਲੈ ਕੇ ਤੁਰਤ ਫੈਸਲੇ ਕਰ ਦਿੱਤੇ ਜਾਂਦੇ ਸਨ। ਇਨ੍ਹਾਂ ਫੈਸਲਿਆਂ ਵਿਚ ਵਿਆਹ ਸ਼ਾਦੀਆਂ ਤੇ ਕਰੇਵਿਆਂ ਦੇ ਬੜੇ ਦਿਲਚਸਪ ਫੈਸਲੇ ਹੁੰਦੇ ਸਨ। ਇਹਨਾਂ ਫੈਸਲਿਆਂ ਦੀ ਪੰਜਾਬ ਵਿਚ ਬੜੀ ਚਰਚਾ ਸੀ। ਮਹਾ-ਰਾਜਾ ਹੀਰਾ ਸਿੰਘ ਨੇ ਨਾਭੇ ਵਿਖੇ ਹੀਰਾ ਮਹਿਲ ਜੈਸੀਆਂ ਬੜੀਆਂ ਆਲੀਸ਼ਾਨ ਇਮਾਰਤਾਂ ਬਣਵਾਈਆਂ ਸਨ। ਰਿਆਸਤ ਤੋਂ ਬਾਹਰ ਲਾਹੌਰ ਤੇ ਸ਼ਿਮਲੇ ਵਿਖੇ ਨਾਭਾ ਹਾਊਸ ਤੇ ਅਸਟੇਟ ਨਾਭਾ ਨਾਮੀ ਬੜੀਆਂ ਮਸ਼ਹੂਰ ਬਿਲਡਿੰਗਾਂ ਤਿਆਰ ਕਰਵਾਈਆਂ ਸਨ। ਮਹਾਰਾਜਾ ਹੀਰਾ ਸਿੰਘ ਨੇ ਸਿਖਾਂ ਦੇ ਸਭ ਤੋਂ ਵੱਡੇ ਵਿਦਿਅੱਕ ਕੇਂਦਰ ਖਾਲਸਾ ਕਾਲਜ ਅੰਮ੍ਰਿਤਸਰ ਦੀ ਕਾਇਮੀ ਵੇਲੇ ਬੜਾ ਵਧ ਚੜ੍ਹ ਕੇ ਹਿੱਸਾ ਲਿਆ ਸੀ। ਮਹਾਰਾਜਾ ਹੀਰਾ ਸਿੰਘ ਨੇ ਕੁਦਰਤ ਦੇ ਵਿਕਾਸ ਦੇ ਮਸਲੇ ਨੂੰ ਮੁਖ ਰਖ ਕੇ ਮਨੋ ਵਿਗਿਆਨਕ ਉਨਤੀ ਦੀਆਂ ਲੀਹਾਂ ਤੇ ਚਲਕੇ ਆਪਣੇ ਟਿੱਕੇ ਰਿਪੁਦਮਨ ਸਿੰਘ ਨੂੰ ਉੱਚ ਵਿਦਿਆ ਦਿਵਾ ਕੇ ਰਾਜਨੀਤਕ ਨੇਤਾ ਬਣਾਇਆ ਸੀ।

## ਮਹਾਰਾਜਾ ਹੀਰਾ ਸਿੰਘ ਦੇ ਅਹਿਲਕਾਰ

ਮਹਾਰਾਜਾ ਹੀਰਾ ਸਿੰਘ ਦੇ ਸਭ ਤੋਂ ਵੱਡੇ ਅਹਿਲਕਾਰ ਸਰਦਾਰ ਸੇਵਾ ਸਿੰਘ ਜੀ ਸਨ। ਇਹ ਮਹਾਰਾਜਾ ਦੇ ਬਹੁਤ ਪੁਰਾਣੇ ਮਿੱਤਰ ਸਨ। ਇਨ੍ਹਾਂ ਨੇ ਮਹਾਰਾਜਾ ਹੀਰਾ ਸਿੰਘ ਨੂੰ ਰਿਆਸਤ ਨਾਭਾ ਦੀ ਗੱਦੀ ਦਿਵਾਉਣ ਲਈ ਬੜੀ ਭਾਰੀ ਮਦਦ ਦਿਤੀ ਸੀ। ਮਹਾਰਾਜਾ ਹੀਰਾ ਸਿੰਘ ਨੇ ਨਾਭੇ ਦਾ ਰਾਜਾ ਬਣ ਕੇ ਸਰਦਾਰ ਸੇਵਾ ਸਿੰਘ ਨੂੰ ਰਿਆਸਤ ਦਾ ਮੁੱਖ ਮੰਤਰੀ ਬਣਾਇਆ ਸੀ। ਪਰ ਸਰਦਾਰ ਸੇਵਾ ਸਿੰਘ ਦੇ ਮਗਰੋਂ ਸਰਦਾਰ ਪਰਤਾਪ ਸਿੰਘ ਰਿਆਸਤ ਨਾਭਾ ਦਾ ਵਜ਼ੀਰ ਬਣਿਆ ਸੀ। ਇਨ੍ਹਾਂ ਤੋਂ ਬਿਨਾਂ ਸਰਦਾਰ ਨਿਹਾਲ ਸਿੰਘ ਚੱਠਾ, ਸਰਦਾਰ ਹਰਦਾਸ ਸਿੰਘ (ਬਖਸ਼ੀ) ਗਿੱਲ, ਸਰਦਾਰ ਹਜ਼ੂਰਾ ਸਿੰਘ, ਲਾਲਾ ਨੱਥੂ ਰਾਮ, ਲਾਲਾ ਅਤਰ ਚੰਦ, ਸਰਦਾਰ ਹਜ਼ੂਰਾ ਸਿੰਘ ਲੌਂਢ ਘਰੀਆ, ਸਰਦਾਰ ਜ਼ੋਰਾ ਸਿੰਘ ਬਿਧਾਤਾ, ਸਰਦਾਰ ਨਰਾਇਣ ਸਿੰਘ ਗਿੱਲ, ਬਖਸ਼ੀ ਬਲੀ ਮੁਹੰਮਦ ਆਦਿਕ ਮਸ਼ਹੂਰ ਅਹਿਲਕਾਰ ਸਨ।

## ਦੇਸ਼ ਭਗਤ ਮਹਾਰਾਜਾ ਰਿਪਦੁਮਣ ਸਿੰਘ

ਮਹਾਰਾਜਾ ਰਿਪੁਦਮਣ ਸਿੰਘ, ਮਾਰਚ ੧੮੮੩ ਈਸਵੀ ਵਿੱਚ ਪੈਦਾ ਹੋਏ ਸਨ। ਇਹ ਮਹਾਰਾਜਾ ਹੀਰਾ ਸਿੰਘ ਦੇ ਗੁਜ਼ਰਨ ਮਗਰੋਂ ਸੰਨ ੧੯੧੨ ਈਸਵੀ ਵਿੱਚ ਵਿਲੈਤ ਤੋਂ ਆ ਕੇ ਰਿਆਸਤ ਨਾਭਾ ਦੀ ਗੱਦੀ ਤੇ ਬੈਠੇ। ਇਹ ਯੁਵਰਾਜ ਹੁੰਦੇ ਬੜੇ ਆਜ਼ਾਦ ਖਿਆਲ ਦੇਸ਼ ਭਗਤ ਬਣ ਚੁਕੇ ਸਨ। ਇਹ ਸੰਨ ੧੯੦੬ ਈ: ਤੋਂ ਸਨ ੧੯੦੮ ਈ: ਤਕ ਵਾਇਸਰਾਇ ਹਿੰਦ ਦੀ ਕਨੂੰਨ ਘੜਨੀ ਕੌਂਸਲ ਦੇ ਐਡੀਸ਼ਨਲ ਮੈਂਬਰ ਰਹੇ ਸਨ। ਆਪਣੀ ਮੈਂਬਰੀ ਦੇ ਦਿਨਾਂ ਵਿੱਚ ਯੁਵਰਾਜ ਰਿਪੁਦਮਣ ਸਿੰਘ ਨੇ ਕੌਂਸਲ ਦੇ ਇਜਲਾਸਾਂ ਵਿਚ ਹਿੰਦੁਸਤਾਨ ਦੇ ਕੌਮੀ ਹਕਾਂ ਸਬੰਧੀ ਬੜੀਆਂ ਲੰਬੀਆਂ ਚੌੜੀਆਂ ਧੜਲੇਦਾਰ ਤਕਰੀਰਾਂ ਕੀਤੀਆਂ। ਇਨ੍ਹਾਂ ਨੇ ਸਿੱਖਾਂ ਦੀ ਸਮਾਜਕ ਹਾਲਤ ਨੂੰ ਚੰਗੀ ਬਨਾਉਣ ਵਾਸਤੇ ਅਨੰਦ ਮੈਰਜ ਬਿਲ ਤਿਆਰ ਕੀਤਾ ਸੀ। ਇਨ੍ਹਾਂ ਨੇ ਰਿਆਸਤ ਦੀ ਗੱਦੀ ਤੇ ਬੈਠ ਕੇ ਭੀ ਆਪਣੇ ਪੁਲੀਟੀਕਲ ਖਿਆਲਾਂ ਵਿਚ ਤਬਦੀਲੀ ਨਾ ਲਿਆਂਦੀ। ਦਿਲੋਂ ਪਕੇ ਕੌਮ ਪ੍ਰਸਤ ਤੇ ਦੇਸ਼ ਭਗਤ ਰਹੇ। ਯੂਰਪ ਦੀ ਪਹਿਲੀ ਲੜਾਈ ਵਿੱਚ ਅੰਗਰੇਜ਼ਾਂ ਨੂੰ ਕੁਝ ਮਦਦ ਤਾਂ ਦਿੱਤੀ ਪਰ ਅੰਦਰੋਂ ਆਪਣੀ ਦੇਸ਼ ਭਗਤੀ ਵਿੱਚ ਕੁਝ ਫਰਕ ਨਾ ਪੈਣ ਦਿੱਤਾ। ਸਰਕਾਰ ਅੰਗਰੇਜ਼ੀ ਵਿਰੁਧ ਕੁਝ ਨਾ ਕੁਝ ਕਰਦੇ ਹੀ ਰਹੇ। ਇਹੋ ਜੇਹੀ ਅਵਸਥਾ

ਵਿੱਚ ਮਹਾਰਾਜਾ ਰਿਪੁਦੰਮਣ ਸਿੰਘ ਦਾ ਮਹਾਰਾਜਾ ਭੂਪਿੰਦਰ ਸਿੰਘ ਵਾਲੀਏ ਰਿਆਸਤ ਪਟਿਆਲਾ ਨਾਲ ਝਗੜਾ ਹੋ ਗਿਆ । ਇਹ ਝਗੜਾ ਨਾਭੇ ਪਟਿਆਲੇ ਦੇ ਝਗੜੇ ਦੇ ਨਾਮ ਨਾਲ ਮਸ਼ਹੂਰ ਹੈ । ਇਸ ਝਗੜੇ ਦੇ ਪੈਦਾ ਹੋਣ ਦੇ ਕਾਰਨ ਜ਼ਾਹਰਾ ਤੌਰ ਤੇ ਪਰ ਤਾਂ ਮਹਾਰਾਜਿਆਂ ਦੇ ਆਪਸ ਵਿੱਚ ਦੇ ਮਤ ਭੇਦ ਤੇ ਛੇੜ ਖਾਨੀਆਂ ਸਨ । ਪਰ ਅੰਦਰੂਨੀ ਤੌਰ ਪਰ ਇਹ ਝਗੜਾ ਸਰਕਾਰ ਅੰਗਰੇਜ਼ੀ ਦੀ ਮਹਾਰਾਜਾ ਰਿਪੁਦੰਮਣ ਸਿੰਘ ਦੇ ਵਿਰੁਧ ਡੂੰਘੀ ਸਾਜ਼ਸ਼ ਦਾ ਨਤੀਜਾ ਸੀ । ਸਰਕਾਰ ਅੰਗਰੇਜ਼ੀ ਦੀ ਨਿਗ੍ਹਾ ਵਿੱਚ ਮਹਾਰਾਜਾ ਰਿਪੁ-ਦੰਮਣ ਸਿੰਘ ਆਪਣੀਆਂ ਪੁਲੀਟੀਕਲ ਸਰਗਰਮੀਆਂ ਦੇ ਕਾਰਨ ਬਹੁਤ ਚਿਰ ਤੋਂ ਰੜਕਦਾ ਸੀ । ਸਰਕਾਰ ਅੰਗਰੇਜ਼ੀ ਨੇ ਮਹਾਰਾਜਾ ਰਿਪੁਦਮਣ ਸਿੰਘ ਨੂੰ ਹਕੂਮਤ ਤੋਂ ਅਲਹਿਦਾ ਕਰਨ ਲਈ ਆਪਣੇ ਖਾਸ ਏਜੰਟ ਨਾਭੇ ਤੇ ਪਟਿਆਲੇ ਦੇ ਦਰਬਾਰਾਂ ਵਿਚ ਦਾਖਲ ਕਰਕੇ ਇਹ ਝਗੜਾ ਖੜਾ ਕੀਤਾ ਸੀ । ਸਰਕਾਰ ਅੰਗਰੇਜ਼ੀ ਦੇ ਨਾਭਾ ਪਟਿਆਲਾ ਦੇ ਦਰਬਾਰਾਂ ਦੇ ਖੁਫੀਆ ਏਜੰਟਾਂ ਨੇ ਮਹਾਰਾਜਿਆਂ ਦੀ ਸੁਲ੍ਹਾ ਭੀ ਨਹੀਂ ਹੋਣ ਦਿੱਤੀ ਸੀ । ਮਹਾਰਾਜਾ ਨਾਭਾ ਦੇ ਮੌਕਿਆਂ ਤੇ ਜਦ ਓਹ ਸੁਲ੍ਹਾਂ ਕਰ ਰਹੇ ਸਨ ਸੁਲ੍ਹਾਂ ਕਰਨੋਂ ਰੋਕ ਦਿਤਾ ਸੀ । ਆਖਰ ਇਸ ਝਗੜੇ ਦਾ ਬੜਾ ਭਾਰੀ ਡਰਾਮਾਂ ਹੋਣ ਤੋਂ ਬਾਦ ਓਹੀ ਨਤੀਜਾ ਨਿਕਲਿਆ ਜਿਹੜਾ ਸਰਕਾਰ ਅੰਗਰੇਜ਼ੀ ਕਢਣਾ ਚਾਹੁੰਦੀ ਸੀ । ਮਹਾਰਾਜ ਰਿਪੁਦਮਣ ਸਿੰਘ ਨੂੰ ਰਿਆਸਤ ਨਾਭਾ ਦੀ ਗੱਦੀ ਤੋਂ ਅਲਹਿਦਾ ਹੋਣ ਲਈ ਮਜਬੂਰ ਕੀਤਾ ਗਿਆ । ਇਨ੍ਹਾਂ ਤੋਂ ਦਸਤ ਬਰਾਦਰੀ ਲਿਖਵਾ ਕੇ ੯ ਜੁਲਾਈ ੧੯੨੩ ਈ: ਨੂੰ ਰਿਆਸਤ ਨਾਭਾ ਦੀ ਗੱਦੀ ਤੋਂ ਲਾਹ ਕੇ ਡੇਹਰਾਦੂਨ ਭੇਜ ਦਿੱਤਾ ਗਿਆ । ਸ਼ੇਰਿਦਿਲ ਮਹਾ: ਰਿਪੁਦਮਣ ਸਿੰਘ ਜੀ ਗੱਦੀ ਤੋਂ ਅਲਹਿਦਾ ਹੋ ਕੇ ਭੀ ਸਰਕਾਰ ਅੰਗਰੇਜ਼ੀ ਦੇ ਅਗੇ ਨਾ ਡਿਗੇ, ਇਨ੍ਹਾਂ ਨੇ ਡੇਹਰਾਦੂਨ ਪਹੁੰਚ ਕੇ ਭੀ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਦੀ ਖਾਤਰ ਸ੍ਰਕਾਰ ਅੰਗਰੇਜ਼ੀ ਦੇ ਖਿਲਾਫ ਆਪਣੀਆਂ ਪੁਲੀਟੀਕਲ ਸਰਗਰਮੀਆਂ ਜਾਰੀ ਰਖੀਆਂ । ਏਥੇ ਇਹ ਕਾਂਗਰਸ ਦੇ ਚੋਟੀ ਦਿਆਂ ਲੀਡਰਾਂ ਨੂੰ ਮਿਲਦੇ ਰਹੇ । ਪੰਡਤ ਮੋਤੀ ਲਾਲ ਨਹਿਰੂ ਤੇ ਲਾਲਾ ਲਾਜਪਤ ਰਾਇ ਨਾਲ ਮਿਲ ਕੇ ਆਪਣੇ ਪਿਆਰੇ ਵਤਨ ਨੂੰ ਅੰਗਰੇਜ਼ਾਂ ਦੀ ਗੁਲਾਮੀ ਵਿਚੋਂ ਕਢਣ ਦੀ ਕੋਸਿਸ਼ ਕਰਦੇ ਰਹੇ । ਜਦ ਮਹਾਰਾਜਾ ਰਿਪੁਦਮਣ ਸਿੰਘ ਨੇ ਗੱਦੀ ਤੋਂ ਅਲਹਿਦਾ ਹੋ ਕੇ ਭੀ ਆਪਣਾ ਰਵਈਆ ਨਾ ਬਦਲਿਆ ਤਦ ਸ੍ਰਕਾਰ ਅੰਗ੍ਰੇਜ਼ੀ ਨੇ ਫਰਵਰੀ ਸੰਨ ੧੯੨੮ ਨੂੰ ਮਹਾਰਾਜਾ ਰਿਪੁਦਮਣ ਸਿੰਘ ਦੇ ਸਾਰੇ

ਟਾਈਟਲ ਤੇ ਖਿਤਾਬ ਵਾਪਸ ਲੈ ਲਏ । ਇਨ੍ਹਾਂ ਨੂੰ ਸੰਨ ੧੯੧੮ ਈ: ਦੇ ਬੰਗਾਲ ਰੈਗੂਲੇਸ਼ਨ ਨੰਬਰ ੩ ਅਨੁਸਾਰ ਨਜ਼ਰਬੰਦ ਕਰ ਕੇ ਪੰਜਾਬ ਤੋਂ ਦੂਰ ਮਦਰਾਸ ਅਹਾਤੇ ਵਿਚ ਕੋਡਾਈ ਕੋਨਾਲ ਵਿਖੇ ਭੇਜ ਦਿਤਾ । ਇਥੇ ਭੀ ਆਪ ਸ੍ਰੀ ਰਾਜ ਗੋਪਾਲ ਅਚਾਰੀਆ ਜੈਸੇ ਮਸ਼ਹੂਰ ਲੀਡਰਾਂ ਨੂੰ ਮਿਲ ਕੇ ਹਿੰਦੁਸਤਾਨ ਦੀ ਅਜ਼ਾਦੀ ਲਈ ਕੋਸ਼ਿਸ਼ ਕਰਦੇ ਰਹੇ । ਏਸੇ ਕੋਸ਼ਿਸ਼ ਵਿਚ ਲਗੇ ਹੋਏ ਕੋਡਾਈ ਕੋਨਾਲ ਵਿਖੇ ਐਕਸ ਮਹਾਰਾਜਾ ਹੋਣ ਦੀ ਹੈਸੀਅਤ ਵਿਚ ਕਾਲ ਵਸ ਹੋ ਗਏ ।

ਮਹਾਰਾਜਾ ਰਿਪੁਦਮਨ ਸਿੰਘ ਜੀ ਹਿੰਦ ਭਰ ਦੇ ਕੁਲ ਰਾਜਿਆਂ ਮਹਾਰਾਜਿਆਂ ਵਿਚੋਂ ਮਸ਼ਹੂਰ ਦੇਸ਼ ਭਗਤ ਸਨ । ਜਿਸ ਸਮੇਂ ਇਨ੍ਹਾਂ ਨੇ ਸਰਕਾਰ ਅੰਗਰੇਜ਼ੀ ਦੀ ਵਿਰੋਧਤਾ ਕੀਤੀ ਸੀ, ਇਸ ਸਮੇਂ ਐਸਾ ਕੰਮ ਕਰਨਾ ਇਕ ਬੜੀ ਦਲੇਰੀ ਤੇ ਬਹਾਦਰੀ ਦਾ ਕੰਮ ਸੀ । ਮਹਾਰਾਜਾ ਰਿਪੁਦਮਣ ਸਿੰਘ ਜੀ ਸਿਖ ਰਹੁਰੀਤੀ ਦੇ ਪੱਕੇ ਸਿੱਖ ਸਨ । ਆਪ ਖਾਲਸਾ ਪੰਥ ਦੇ ਪੱਕੇ ਸੇਵਕ ਸਨ । ਇਨ੍ਹਾਂ ਨੇ ਸਿੱਖਾਂ ਦੀ ਸਮਾਜਕ ਉਨਤੀ ਲਈ ਅਨੰਦ ਮੈਰਜ ਬਿਲ ਬਣਾਇਆ ਸੀ । ਗੁਰਦੁਆਰਾ ਸੁਧਾਰ ਲਹਿਰ ਨਾਲ ਆਪਦੀ ਪੂਰਨ ਹਮਦਰਦੀ ਸੀ । ਆਪ ਨੇ ਸਨ ੧੯੨੧ ਈਸਵੀ ਨੂੰ ਨਨਕਾਣਾ ਸਾਹਿਬ ਦੇ ਸ਼ਹੀਦਾ ਦਾ ਆਪਣੀ ਰਿਆਸਤ ਵਿਚ ਮਾਤਮ ਮੰਨਾਇਆ ਸੀ । ਇਨ੍ਹਾਂ ਨੇ ਆਪਣੀ ਨਜ਼ਰਬੰਦੀ ਦੇ ਦਿਨਾਂ ਵਿਚ ਸ੍ਰੀ ਹਜ਼ੂਰ ਸਾਹਿਬ ਨੰਦੇੜ ਦੱਖਣ ਵਿਖੇ ਗੁਰਦੁਆਰਾ ਸਾਹਿਬ ਮਾਤਾ ਜੀ ਦੀ ਸੇਵਾ ਦੀ ਬੜੀ ਸ਼ਰਧਾ ਨਾਲ ਸੇਵਾ ਕੀਤੀ ਸੀ । ਇਸ ਜਗ੍ਹਾ ਦੁਬਾਰਾ ਅੰਮ੍ਰਿਤ ਛੱਕ ਕੇ ਆਪਣਾ ਨਾਮ ਗੁਰਚਰਨ ਸਿੰਘ ਰਖਾਇਆ ਸੀ । ਖਾਲਸਾ ਪੰਥ ਨੇ ਭੀ ਮਹਾਰਾਜਾ ਰਿਪੁਦਮਣ ਸਿੰਘ ਦੇ ਪੰਥਕ ਪਿਆਰ ਦੀ ਕਦਰ ਕਰਕੇ ਇਨ੍ਹਾਂ ਨੂੰ ਗੱਦੀ ਤੇ ਬਹਾਲ ਕਰਾਉਣ ਲਈ ਬੜੀ ਅੰਜੀਟੇਸ਼ਨ ਕਰਕੇ ਜੈਤੋ ਵਿਖੇ ਸੱਤਿਆ ਗ੍ਰਹਿ ਕਰਕੇ ਮੋਰਚਾ ਲਾਇਆ ਸੀ । ਇਸ ਮੋਰਚੇ ਵਿਖੇ ਪੰਥ ਨੇ ਬੜੀਆਂ ਕੁਰਬਾ-ਨੀਆਂ ਕੀਤੀਆਂ ਸਨ । ਜੈਤੋ ਦੇ ਮੋਰਚੇ ਵਿਖੇ ਅਕਾਲੀਆਂ ਦੇ ਸਤਿਆ ਗ੍ਰਹਿ ਨੂੰ ਵੇਖਣ ਆਏ ਹੋਏ ਪੰਡਤ ਜਵਾਹਰ ਲਾਲ ਨਹਿਰੂ ਡਾਕਟਰ, ਸੈਫਉਦੀਨ ਕਿਦਲੂ, ਪ੍ਰਿੰਸੀਪਲ ਗਿਡਵਾਨੀ ਨੇ ਭੀ ਨਾਭੇ ਦੀ ਜੇਲ੍ਹ ਦੀ ਯਾਤਰਾ ਕੀਤੀ ਸੀ । ਮਹਾਰਾਜਾ ਰਿਪੁਦਮਣ ਸਿੰਘ ਜੀ ਜ਼ਿਆਦਾ ਪੁਲੀਟੀ-ਕਿਲ ਕੰਮਾਂ ਵਿਚ ਹੀ ਲੱਗੇ ਰਹਿੰਦੇ ਸਨ । ਰਿਆਸਤ ਦੇ ਅੰਦਰੂਨੀ ਕੰਮ ਕਰਨੋਂ ਬਹੁਤ ਢਿੱਲੇ ਸਨ । ਇਨ੍ਹਾਂ ਦੀ ਰਿਆਸਤ ਦਾ ਸਾਰਾ ਕੰਮ ਅਹਿਲਕਾਰਾਂ

ਦੇ ਸਪੁਰਦ ਸੀ। ਆਪ ਬਹੁਤ ਘੱਟ ਕੰਮ ਕਰਦੇ ਸਨ। ਇਨ੍ਹਾਂ ਨੂੰ ਜੋ ਆਦਮੀ ਦਰਖਾਸਤ ਦੇਂਦਾ ਸੀ ਉਸਨੂੰ ਸੌ ਰੁਪਈਆ ਨਾਲ ਫੀਸ ਦਾ ਦੇਣਾ ਪੈਂਦਾ ਸੀ। ਇਨ੍ਹਾਂ ਦੀ ਇਹ ਗੱਲ ਭੀ ਜ਼ਿਕਰ ਕਰਨ ਜੋਗ ਹੈ ਕਿ ਇਹ ਆਪਣੀ ਰਿਆਇਆ ਨੂੰ ਇਨਸਾਫ ਦੇਣ ਵਾਸਤੇ ਹਿੰਦੁਸਤਾਨ ਦੇ ਚੋਟੀ ਦੇ ਕਨੂੰਨ ਦਾਨਾਂ ਨੂੰ ਵੱਡੀਆਂ ਤਨਖਾਹਾਂ ਦੇਕੇ ਵਜ਼ੀਰ ਆਜ਼ਮ ਤੇ ਦੂਜੇ ਵਡੇ ਅਹਿਲਕਾਰ ਬਣਾਉਂਦੇ ਸਨ। ਸਰ ਪਰਤੂਲ ਚੰਦਰ ਬੰਗਾਲ ਦੇ ਜੱਜ ਤੇ ਸਰ ਅਲੀ ਅਮਾਮ ਜੋ ਪਟਨੇ ਦੇ ਮਸ਼ਹੂਰ ਵਕੀਲ ਸਨ। ਡੀ. ਐਮ. ਨਰ ਸਿੰਘ ਰਾਓ ਜੈਸੇ ਪ੍ਰਸਿਧ ਕਾਨੂੰਨ ਦਾਨ ਆਪਣੇ ਵਜ਼ੀਰ ਆਜ਼ਮ ਨਿਯਤ ਕੀਤੇ ਸਨ। ਸ੍ਰੀ ਪਰਸ਼ੋਤਮ ਦਾਸ ਟੰਡਨ ਕਾਂਗਰਸ ਦੇ ਸਾਬਕ ਪ੍ਰਧਾਨ ਭੀ ਮਹਾਰਾਜਾ ਰਿਪਦੁਮਣ ਸਿੰਘ ਦੇ ਅਹਿਲਕਾਰ ਰਹਿ ਚੁਕੇ ਹਨ।

## ਮਹਾਰਾਜਾ ਰਿਪੁਦਮਣ ਸਿੰਘ ਦਾ ਪਰਵਾਰ

ਮਹਾਰਾਜਾ ਰਿਪੁਦਮਣ ਸਿੰਘ ਦੀਆਂ ਤਿੰਨ ਮਹਾਰਾਣੀਆਂ ਸਨ। ਪਹਿਲੀ ਸ੍ਰੀ ਮਤੀ ਮਹਾਰਾਣੀ ਜਗਦੀਸ਼ਵਰ ਕੌਰ ਸਰਦਾਰ ਗੁਰਦਿਆਲ ਸਿੰਘ ਮਾਨਸਾਹੀਏ ਦੀ ਧੀ, ਦੂਜੀ ਸ੍ਰੀ ਮਤੀ ਮਹਾਰਾਣੀ ਬਲਬੀਰ ਕੌਰ ਜੀ ਸਰਦਾਰ ਪ੍ਰੇਮ ਸਿੰਘ ਰਾਇ ਪੁਰੀਏ ਦੀ ਧੀ, ਤੀਜੀ ਸ੍ਰੀ ਮਤੀ ਮਹਾਰਾਣੀ ਗੁਰਚਰਨ ਕੌਰ ਡਾਕਟਰ ਗੰਗਾ ਸਿੰਘ ਰਾਵਲਪਿੰਡੀ ਵਾਲੇ ਦੀ ਧੀ ਸੀ। ਮਹਾਰਾਣੀ ਜਗਦੀਸ਼ਵਰ ਕੌਰ ਦੇ ਪੇਟੋਂ ਇਕ ਬੀਬਾ ਸਾਹਿਬ ਕਲਸੀਆ ਵਾਲੇ ਹੋਏ ਮਹਾਰਾਣੀ ਬਲਬੀਰ ਕੌਰ ਦੇਉਦਰ ਤੋਂ ਟਿੱਕਾ ਪਰਤਾਪ ਸਿੰਘ ਜੀ ਤੇ ਕੌਰ ਖੜਗ ਸਿੰਘ ਤੇ ਕੌਰ ਗੁਰਬਖਸ਼ ਸਿੰਘ ਜੀ ਪੈਦਾ ਹੋਏ। ਇਨ੍ਹਾਂ ਤੋਂ ਬਿਨਾਂ ਮਹਾਰਾਣੀ ਗੁਰਚਰਨ ਕੌਰ ਦੇ ਪੇਟੋਂ ਹੋਰ ਵੀ ਬੇਟੇ ਬੇਟੀਆਂ ਹਨ। ਇਹ ਦਿੱਲੀ ਵਿਖੇ ਨਿਵਾਸ ਰਖਦੇ ਹਨ।

## ਮਹਾਰਾਜਾ ਰਿਪੁਦਮਣ ਸਿੰਘ ਦੇ ਅਹਿਲਕਾਰ

ਸਰ ਪਰਤੂਲ ਚੰਦਰ ਚੈਟਰਜੀ ਇਹ ਬੰਗਲਾ ਹਾਈ ਕੋਰਟ ਦੇ ਜੱਜ ਰਹਿ ਚੁਕੇ ਸਨ। ਮਿਸਟਰ ਡੀ. ਐਮ. ਨਰ ਸਿੰਘ ਰਾਓ, ਸ੍ਰੀ ਪਰਸ਼ੋਤਮ ਦਾਸ ਟੰਡਨ, ਸਰਦਾਰ ਸ਼ਿਵਦੇਵ ਸਿੰਘ ਜੀ, ਸਰਦਾਰ ਗੁਰਦਿਆਲ ਸਿੰਘ ਦੂਲੱਟ, ਸਰਦਾਰ ਹਜ਼ੂਰਾ ਸਿੰਘ ਸੰਬਾਦੀਆ, ਬਖਸ਼ੀ ਵਲੀ ਮੁਹੰਮਦ, ਲਾਲਾ ਨੱਥੂ ਰਾਮ, ਲਾਲਾ ਬਿਸ਼ਨ ਦਾਸ, ਲਾਲਾ ਰਿਵਰ ਚੰਦ, ਸਰਦਾਰ ਨਰਾਇਣ ਸਿੰਘ ਗਿੱਲ, ਸਰਦਾਰ ਹਜ਼ੂਰਾ ਸਿੰਘ ਲੌਂਢ ਘਰੀਆ, ਸਰਦਾਰ ਜੁਆਲਾ

ਸਿੰਘ ਲੌਂਢ ਘਰੀਆ, ਸਰਦਾਰ ਜੋਰਾ ਸਿੰਘ ਸੇਲ ਵਰਾਹ, ਸਰਦਾਰ ਬਚਨ ਸਿੰਘ ਪੂਣੀਆ, ਮਹਿਮੂਦ ਮਹੰਮਦ।

## ਮਹਾਰਾਜਾ ਪਰਤਾਪ ਸਿੰਘ

ਮਹਾਰਾਜਾ ਰਿਪੁਦਮਣ ਸਿੰਘ ਦੇ ਗੱਦੀ ਤੋਂ ਦਸਤਬਰਦਾਰ ਹੋਣ ਮਗਰੋਂ ਇਨ੍ਹਾਂ ਦੇ ਸ਼ਹਿਜ਼ਾਦੇ ਟਿੱਕਾ ਪਰਤਾਪ ਸਿੰਘ ਜੀ ਸਨ ਜੋ ੧੯੨੩ ਈਸਵੀ ਵਿਚ ਚਾਰ ਸਾਲ ਦੀ ਉਮਰ ਦੇ ਰਿਆਸਤ ਨਾਭਾ ਦੀ ਗੱਦੀ ਤੇ ਬੈਠੇ। ਇਨ੍ਹਾਂ ਦੀ ਨਾਬਾਲਗੀ ਦੇ ਜ਼ਮਾਨੇ ਵਿੱਚ ਰਿਆਸਤ ਦੇ ਪਰਬੰਧ ਲਈ ਪਹਿਲਾਂ ਇਕ ਅੰਗਰੇਜ਼ ਪ੍ਰਬੰਧਕ ਬਣਿਆ ਅਤੇ ਪਿਛੋਂ ਕੌਂਸਲ ਆਫ ਰੀਜੈਂਸੀ ਨਿਯਤ ਹੋਈ। ਇਸ ਕੌਂਸਲ ਵਿਚ ਦੀਵਾਨ ਗਿਆਨ ਨਾਥ ਮਸ਼ਹੂਰ ਪਰੈਜ਼ੀਡੈਂਟ ਸਨ। ਸਰਦਾਰ ਗੁਰਦਿਆਲ ਸਿੰਘ ਦੁੱਲਟ ਬਹੁਤ ਚਿਰ ਰਿਆਸਤ ਦੇ ਵੱਡੇ ਅਹਿਲਕਾਰ ਰਹੇ। ਮਹਾਰਾਜਾ ਪਰਤਾਪ ਸਿੰਘ ਨੇ ਸਨ ੧੯੩੯-੧੯੪੫ ਦੇ ਸੰਸਾਰ ਯੁਧ ਵਿਚ ਸਰਕਾਰ ਅੰਗਰੇਜ਼ੀ ਨੂੰ ਬੜੀ ਸਹਾਇਤਾ ਦਿਤੀ। ਮਹਾਰਾਜਾ ਪਰਤਾਪ ਸਿੰਘ ਨੇ ੧੫ ਜੁਲਾਈ ਸਨ ੧੯੪੮ ਈਸਵੀ ਵਿਚ ਰਿਆਸਤ ਨਾਭਾ ਨੂੰ ਪਟਿਆਲਾ ਯੂਨੀਅਨ ਵਿਚ ਸ਼ਾਮਲ ਕਰ ਦਿੱਤਾ।

## ਖਾਨਦਾਨ ਜੀਂਦ ਦਾ ਹਾਲ

ਖ਼ਾਨਦਾਨ ਜੀਂਦ ਦਾ ਬਾਨੀ ਰਾਜਾ ਗਜਪਤ ਸਿੰਘ ਹੋਇਆ ਹੈ। ਰਾਜਾ ਗਜਪਤ ਸਿੰਘ ਚੌਧਰੀ ਤਲੋਕ ਸਿੰਘ ਦੇ ਛੋਟੇ ਬੇਟੇ ਸੁਖਚੈਨ ਦਾ ਬੇਟਾ ਸੀ। ਅਸੀਂ ਪਹਿਲਾਂ ਸਰਦਾਰ ਸੁਖਚੈਨ ਸਿੰਘ ਦਾ ਕੁਝ ਹਾਲ ਲਿਖਦੇ ਹਾਂ। ਸਰਦਾਰ ਸੁਖਚੈਨ ਸਿੰਘ ਸੀ ਤਾਂ ਚੌਧਰੀ ਤਲੋਕ ਸਿੰਘ ਦਾ ਛੋਟਾ ਪੁੱਤਰ ਪਰ ਚੌਧਰੀ ਤਲੋਕ ਸਿੰਘ ਦੇ ਗੁਜ਼ਰਨ ਮਗਰੋਂ ਫੂਲਨਗਰ ਤੇ ਕਬਜ਼ਾ ਇਸ ਦਾ ਹੋਇਆ। ਫੂਲ ਦੇ ਕਬਜ਼ੇ ਬਦਲੇ ਸਰਦਾਰ ਸੁਖਚੈਨ ਸਿੰਘ ਦੀਆਂ ਆਪਣੇ ਵਡੇ ਭਾਈ ਚੌਧਰੀ ਗੁਰਦਿਤ ਸਿੰਘ ਨਾਲ ਦੋ ਲੜਾਈਆਂ ਹੋਇਆਂ। ਲੜਾਈਆ ਭਿੜਾਈਆਂ ਵਿਚ ਖਰਚ ਹੋਣ ਕਰ ਕੇ ਸਰਦਾਰ ਸੁਖਚੈਨ ਸਿੰਘ ਵੱਨੀ ਸਰਕਾਰੀ ਮਾਲ ਗੁਜ਼ਾਰੀ ਦਾ ਬਕਾਇਆ ਟੁਟ ਗਿਆ। ਇਸ ਬਕਾਏ ਨੂੰ ਵਸੂਲ ਕਰਨ ਵਾਸਤੇ ਦਿੱਲੀ ਤੋਂ ਸ਼ਾਹੀ ਲਸ਼ਕਰ ਇਸ ਤੇ ਚੜ੍ਹ ਕੇ ਆਇਆ। ਸੁਖਚੈਨ ਸਿੰਘ ਤਾਂ ਸ਼ਾਹੀ ਲਸ਼ਕਰ ਦੇ ਹਥ ਨਾ ਆਇਆ। ਸ਼ਾਹੀ ਫੌਜ ਦਾ ਅਫ਼ਸਰ (ਸਰਦਾਰ ਗੁਰਦਿਤ ਸਿੰਘ ਦੇ ਇਸ਼ਾਰੇ ਨਾਲ) ਸ੍ਰ: ਸੁਖਚੈਨ ਸਿੰਘ ਦੀ ਸਰਦਾਰਨੀ ਆਗਾ ਨੂੰ ਤੇ ਇਸ ਦੇ ਬੇਟੇ ਗਜਪਤ ਸਿੰਘ ਨੂੰ

(ਜੋ ਪੰਜ ਬਰਸਾਂ ਦਾ ਸੀ) ਫੜ ਕੇ ਦਿੱਲੀ ਲੈ ਗਿਆ। ਏਥੇ ਇਨ੍ਹਾਂ ਨੂੰ ਕੈਦ ਕਰ ਦਿੱਤਾ। ਕੈਦ ਵਿਚੋਂ ਸਰਦਾਰਨੀ ਆਗਾ ਨੇ ਆਪਣੀ ਇਕ ਟਹਿਲਣ ਮੀਰਾਸਣ ਦੀ ਹਿੰਮਤ ਨਾਲ (ਜਿਸ ਨੇ ਸਰਦਾਰਨੀ ਦੇ ਕਪੜੇ ਪਹਿਨ ਕੇ ਇਸ ਦੀ ਜਗ੍ਹਾ ਕੈਦ ਹੋ ਕੇ ਇਸ ਨੂੰ ਬਾਹਰ ਕੱਢ ਦਿੱਤਾ ਸੀ) ਰਿਹਾਈ ਪਾਈ। ਸਰਦਾਰ ਸੁਖਚੈਨ ਸਿੰਘ ਦੇ ਸਰਦਾਰਨੀ ਆਗਾ* ਦੇ ਉਦਰ ਤੋਂ ਤਿੰਨ ਬੇਟੇ ਸਨ। ਆਲਮ ਸਿੰਘ, ਗਜਪਤ ਸਿੰਘ, ਤੇ ਬਲਾਕੀ ਸਿੰਘ, ਸਰਦਾਰ ਸੁਖਚੈਨ ਸਿੰਘ ਨੇ ਕਈ ਪਿੰਡ ਆਬਾਦ ਕੀਤੇ ਸਨ। ਇਨ੍ਹਾਂ ਪਿੰਡਾਂ ਵਿਚੋਂ ਬਾਲਿਆਂ ਵਾਲੀ ਆਪਣੇ ਵਡੇ ਬੇਟੇ ਆਲਮ ਸਿੰਘ ਨੂੰ, ਸੁਖਚੈਨ ਸਿੰਘ ਵਾਲਾ ਆਪਣੇ ਛੋਟੇ ਬੇਟੇ ਬਲਾਕੀ ਸਿੰਘ ਨੂੰ ਦੇ ਕੇ ਆਪ ਆਪਣੇ ਮੰਝਲੇ ਬੇਟੇ ਗਜਪਤ ਸਿੰਘ ਨਾਲ ਰਹਿ ਕੇ ਫੂਲ ਵਿਚ ਰਿਹਾਇਸ਼ ਰੱਖੀ। ਸਰਦਾਰ ਸੁਖਚੈਨ ਸਿੰਘ ਸੰਮਤ ੧੭੫੮ ਈ: ਵਿਚ ਫੂਲ ਵਿਖੇ ਚਲਾਣਾ ਕਰ ਗਏ। ਇਸ ਦੀ ਫੂਲ ਵਿਖੇ ਚੌਦਰੀ ਫੂਲ ਤੇ ਚੌਧਰੀ ਤਲੋਕ ਸਿੰਘ ਦੀਆਂ ਸਮਾਧਾਂ ਕੋਲੇ ਇਕ ਛੋਟੀ ਜਿਹੀ ਸਮਾਧ ਬਣੀ ਹੋਈ ਹੈ।

## ਸਰਦਾਰ ਆਲਮ ਦਾ ਹਾਲ

ਸਰਦਾਰ ਸੁਖਚੈਨ ਸਿੰਘ ਦਾ ਵੱਡਾ ਬੇਟਾ ਸਰਦਾਰ ਆਲਮ ਸਿੰਘ ਬੜਾ ਬਹਾਦਰ ਆਦਮੀ ਸੀ। ਇਸ ਨੇ ਤਲਵਾਰ ਦੇ ਜ਼ੋਰ ਨਾਲ ਬਹੁਤ ਸਾਰਾ ਮੁਲਕ ਫਤਹਿ ਕੀਤਾ ਸੀ। ਇਹ ਸੰਮਤ ੧੮੨੧ ਬਿਕ੍ਰਮੀ ਨੂੰ ਬਾਲ੍ਹਿਆਂ ਵਾਲੀ ਵਿਖੇ ਘੋੜੇ ਤੋਂ ਡਿੱਗ ਕੇ ਗੁਜ਼ਰ ਗਿਆ।

## ਸਰਦਾਰ ਬਲਾਕੀ ਸਿੰਘ

ਸ: ਬਲਾਕੀ ਸਿੰਘ, ਸ: ਸੁਖਚੈਨ ਸਿੰਘ ਦਾ ਤੀਜਾ ਪੁੱਤਰ ਸੀ। ਇਹ ਸੁਖਚੈਨ ਸਿੰਘ ਵਾਲੇ ਰਹਿੰਦਾ ਸੀ। ਇਸ ਦੇ ਘਰ ਸਰਦਾਰਨੀ ਤਾਰੀ (ਜੋ ਕੋਟ ਕਪੂਰੇ ਵਾਲੇ ਨਹਿਰੇ ਸੰਧੂ ਦੀ ਬੇਟੀ ਸੀ) ਦੇ ਉਦਰ ਤੋਂ ਇਕ ਬੇਟਾ ਮਿਰਜ਼ਾ ਸਿੰਘ ਪੈਦਾ ਹੋਇਆ ਸੀ। ਸ: ਆਲਮ ਸਿੰਘ ਦੇ ਗੁਜਰੇ ਮਗਰੋਂ ਸ: ਬਲਾਕੀ ਸਿੰਘ ਨੇ ਸ੍ਰ. ਆਲਮ ਸਿੰਘ ਦੀ ਸਰਦਾਰਨੀ ਮਾਲਾਂ ਨਾਲ ਕਰੇਵਾ ਕੀਤਾ। ਇਸ ਦੇ ਪੇਟੋਂ ਦੂਜਾ ਬੇਟਾ ਜੀਤੂ ਸਿੰਘ ਪੈਦਾ ਹੋਇਆ। ਸ੍ਰ. ਬਲਾਕੀ ਸਿੰਘ ਸੰਨ ੧੭੭੫ ਈ: ਵਿਚ ਕਾਲਵਸ ਹੋ ਗਿਆ। ਸ: ਬਲਾਕੀ ਸਿੰਘ ਦੇ ਦੋਹਾਂ ਪੁੱਤਰਾਂ ਦੀ ਔਲਾਦ ਦਿਆਲਪੁਰਾ ਮਿਰਜ਼ਾ ਸਿੰਘ ਵਾਲੇ ਸਰਦਾਰ ਹਨ।

*ਸਰਦਾਰਨੀ ਆਗਾ, ਸਰਦਾਰ ਚੂਹੜ ਸਿੰਘ ਭੁੱਲਰ, ਮੰਡੀ ਵਾਲੇ ਦੀ ਧੀ ਸੀ।

## ਸਰਦਾਰ ਗਜਪਤ ਸਿੰਘ ਦਾ ਹਾਲ

ਸਰਦਾਰ ਗਜਪਤ ਸਿੰਘ ਆਪਣੇ ਬਾਪ ਦੇ ਜਿਉਂਦੇ ਫੂਲ ਵਿਚ ਰਿਹਾ ਕਰਦਾ ਸੀ। ਬਾਪ ਦੇ ਗੁਜ਼ਰਨ ਮਗਰੋਂ ਇਸ ਦੇ ਤਾਏ ਚੌਧਰੀ ਗੁਰਦਿੱਤ ਸਿੰਘ ਨੇ, ਜਦ ਇਹ ਆਪਣੀ ਮਾਟੀ ਦੇ ਨਾਲ ਆਪਣੇ ਨਾਨਕੇ ਪਿੰਡ ਮੰਡੀ ਗਿਆ ਹੋਇਆ ਸੀ, ਮਗਰੋਂ ਫੂਲ ਤੇ ਕਬਜ਼ਾ ਕਰ ਲਿਆ। ਫੂਲ ਖੁੱਸੇ ਮਗਰੋਂ ਸਰਦਾਰ ਗਜਪਤ ਸਿੰਘ ਨੇ ਬੱਡਰੁਖਿਆਂ ਨੂੰ ਆਪਣੀ ਰਾਜਧਾਨੀ ਬਣਾਕੇ ਇਸ ਜਗ੍ਹਾ ਰਿਹਾਇਸ਼ ਕਰ ਲਈ। ਸਰਦਾਰ ਗਜਪਦ ਸਿੰਘ ਨੇ ਸੰਮਤ ੧੮੨੦ ਬਿਕ੍ਰਮੀ ਵਿੱਚ ਖਾਲਸਾ ਦਲ ਨਾਲ ਸ਼ਾਮਲ ਹੋ ਕੇ ਸਰਹੰਦ ਨੂੰ ਫਤਹਿ ਕਰਨ ਵਿੱਚ ਹਿੱਸਾ ਲਿਆ। ਸਰਹੰਦ ਦੇ ਫਤਹਿ ਹੋਣ ਮਗਰੋਂ ਜੀਂਦ, ਸਫੀਦੋਂ, ਪਾਣੀਪਤ, ਕਰਨਾਲ ਆਦਿਕ ਇਲਾਕੇ ਗਜਪਤ ਸਿੰਘ ਨੂੰ ਮਿਲੇ। ਗਜਪਤ ਸਿੰਘ ਨੇ ਇਨ੍ਹਾਂ ਇਲਾਕਿਆਂ ਪਰ ਕਬਜ਼ਾ ਕਰਕੇ ਜੀਂਦ ਵਿੱਚ ਇਕ ਕਿਲਾ ਬਣਾਇਆ। ਸਰਹੰਦ ਫਤਹਿ ਹੋਣ ਪਿਛੋਂ ਭੀ ਸਰਦਾਰ ਗਜਪਤ ਸਿੰਘ ਨੇ ਦਿੱਲੀ ਦਰਬਾਰ ਨਾਲ ਤਅੱਲਕ ਰੱਖਿਆ। ਕੁਝ ਮਾਮਲਾ ਦਿੱਲੀ ਦੇ ਦਰਬਾਰ ਵਿਚ ਦਾਖਲ ਕਰਦਾ ਰਿਹਾ। ਸੰਨ ੧੭੬੭ ਈ: ਵਿੱਚ ਡੇਢ ਲੱਖ ਰੁਪਈਆ ਇਸ ਦੇ ਵੰਨੀ ਟੁੱਟ ਗਿਆ। ਇਸ ਟੁੱਟ ਬਦਲੇ ਇਹ ਤਿੰਨ ਸਾਲ ਦਿੱਲੀ ਵਿਖੇ ਕੈਦ ਰਿਹਾ। ਅਖੀਰ ਆਪਣੇ ਬੇਟੇ ਭੂਪ ਸਿੰਘ ਨੂੰ ਆਪਣੀ ਥਾਂ ਛੱਡਕੇ ਰਿਹਾ ਹੋਇਆ। ਸੰਨ ੧੭੭੨ ਈ: ਵਿੱਚ ਤਿੰਨ ਲੱਖ ਰੁਪਈਆ ਸ਼ਾਹੀ ਖਜ਼ਾਨੇ ਵਿੱਚ ਦਾਖਲ ਕਰਕੇ ਆਪਣੇ ਬੇਟੇ ਨੂੰ ਛੁਡਵਾਕੇ ਦਿੱਲੀ ਦੇ ਬਾਦਸ਼ਾਹ ਆਲਮ ਸ਼ਾਹ ਪਾਸੋਂ ਰਾਜਗੀ ਦਾ ਖ਼ਿਤਾਬ ਪਰਾਪਤ ਕੀਤਾ। ਰਾਜਗੀ ਖਿਤਾਬ ਹਾਸਲ ਕਰ ਕੇ ਰਾਜੈ ਗਜਪਤ ਸਿੰਘ ਨੇ, ਖੁਦ ਮੁਖਤਿਆਰ ਰਈਸ ਬਣ ਕੇ ਆਪਣਾ ਸਿੱਕਾ ਜਾਰੀ ਕੀਤਾ। ਰਾਜਾ ਗਜਪਤ ਸਿੰਘ ਨੇ ਸਰਦਾਰ ਕਿਸ਼ਨ ਸਿੰਘ ਬੁਰਜ ਮਾਨਸਾ ਵਾਲੇ ਦੀ ਬੇਟੀ ਤੁਰਸਾਂ ਨਾਲ ਸ਼ਾਦੀ ਕੀਤੀ। ਇਸ ਰਾਣੀ ਦੇ ਪੇਟੋਂ ਇਕ ਬੀਬੀ ਰਾਜ ਕੌਰ ਤਿੰਨ ਬੇਟੇ ਮੇਹਰ ਸਿੰਘ, ਭਾਗ ਸਿੰਘ, ਭੂਪ ਸਿੰਘ, ਪੈਦਾ ਹੋਏ। ਆਪਣੇ ਵਡੇ ਭਾਈ ਆਲਮ ਸਿੰਘ ਦੇ ਗੁਜ਼ਰੇ ਮਗਰੋਂ ਉਸਦੀ ਸਰਦਾਰਨੀ ਨਾਲ ਕਰੇਵਾ ਕਰਕੇ ਬਾਲਿਆਂ ਵਾਲੇ ਦੇ ਇਲਾਕੇ ਨੂੰ ਆਪਣੀ ਰਿਆਸਤ ਵਿਚ ਸ਼ਾਮਲ ਕੀਤਾ। ਰਾਜਾ ਗਜਪਤ ਸਿੰਘ ਦੇ ਘਰ ਕਰੇਵੇ ਵਾਲੀ ਰਾਣੀ ਦੇ ਪੇਟੋਂ ਇਕ ਬੇਗਮ ਨਾਮੀ ਬੇਟੀ ਪੈਦਾ ਹੋਈ। ਸੰਨ ੧੮੩੫ ਬਿਕਰਮੀ ਨੂੰ ਰਾਜਾ ਗਜਪਤ ਸਿੰਘ ਨੇ ਆਪਣੀ ਬੇਟੀ ਰਾਜ ਕੌਰ ਦੀ ਸਰਦਾਰ ਮਹਾਂ ਸਿੰਘ ਸੁਕਰਚੱਕੀਏ ਗੁਜਰਾਂਵਾਲੇ

ਦੇ ਰਈਸ ਨਾਲ ਬੜੀ ਧੂਮ ਧਾਮ ਨਾਲ ਸ਼ਾਦੀ ਕੀਤੀ (ਇਸ ਬੀਬੀ ਰਾਜ ਕੌਰ ਦੇ ਪੇਟੋਂ ਸੰਨ ੧੮੩੭ ਵਿਚ ਬਡਿਰੁਖਿਆਂ ਨਗਰ ਵਿਖੇ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਵਾਲੀਏ ਲਾਹੌਰ ਪੈਦਾ ਹੋਏ ਸਨ)।

ਵਿਆਹ ਦੇ ਮੌਕੇ ਰਾਜਾ ਗਜਪਤ ਸਿੰਘ ਦਾ ਰਾਜਾ ਹਮੀਰ ਸਿੰਘ ਨਾਭੇ ਵਾਲੇ ਨਾਲ ਵਿਗਾੜ ਪੈਦਾ ਹੋ ਗਿਆ। ਬਰਾਤ ਦੇ ਆਦਮੀ ਆਪਣੇ ਘੋੜਿਆਂ ਵਾਸਤੇ ਰਾਜਾ ਹਮੀਰ ਸਿੰਘ ਦੇ ਬੀੜ ਵਿਚੋਂ ਜੋ ਬਡਰੁੱਖਿਆਂ ਦੇ ਨਜ਼ਦੀਕ ਹੀ ਸੀ, ਘਾਹ ਲੈਣ ਗਏ। ਰਾਜਾ ਹਮੀਰ ਸਿੰਘ ਦੇ ਅਹਿਲਕਾਰ ਯਾਕੂਬ ਖ਼ਾਂ ਨੇ ਇਨ੍ਹਾਂ ਪਰ ਹਮਲਾ ਕਰ ਦਿਤਾ। ਦੋਹਾਂ ਧਿਰਾਂ ਦੀ ਆਪਸ ਵਿਚ ਤਕੜੀ ਮੁਠ ਭੇੜ ਹੋਈ। ਰਾਜਾ ਗਜਪਤ ਸਿੰਘ ਵਿਆਹ ਦੇ ਮੌਕੇ ਤੇ ਤਾਂ ਚੁਪ ਕਰ ਰਿਹਾ ਪਰ ਮਗਰੋਂ ਇਸ ਨੇ ਬੀਮਾਰੀ ਦਾ ਬਹਾਨਾ ਬਣਾਕੇ ਰਾਜਾ ਹਮੀਰ ਸਿੰਘ ਨੂੰ ਆਪਣੇ ਘਰ ਬੁਲਾ ਕੇ ਇਸ ਨੂੰ ਕੈਦ ਕਰ ਕੇ ਇਸ ਦੇ ਅਹਿਲਕਾਰ ਯਾਕੂਬ ਖਾਂ ਨੂੰ ਕਤਲ ਕਰ ਦਿਤਾ। ਰਾਜਾ ਹਮੀਰ ਸਿੰਘ ਨੂੰ ਕੈਦ ਕਰਕੇ ਰਾਜਾ ਗਜਪਤ ਸਿੰਘ ਨੇ ਇਸ ਦੇ ਇਲਾਕੇ ਭਾਦਸੋਂ ਤੇ ਅਮਲੋਹ ਤੇ ਕਬਜ਼ਾ ਕਰ ਲਿਆ। ਇਸ ਤੋਂ ਪਿਛੋਂ ਰਾਜੇ ਗਜਪਤ ਸਿੰਘ ਨੇ ਤਕੜੀ ਫੌਜ ਲੈ ਕੇ ਰਾਜੇ ਹਮੀਰ ਸਿੰਘ ਦੇ ਸ਼ਹਿਰ ਸੰਗਰੂਰ ਤੇ ਹਮਲਾ ਕਰ ਦਿਤਾ। ਰਾਜਾ ਹਮੀਰ ਸਿੰਘ ਦੀ ਰਾਣੀ ਦੇਸੋ ਨੇ ਬੜੀ ਬਹਾਦਰੀ ਨਾਲ ਕਈ ਮਹੀਨੇ ਕਿਲ੍ਹੇ ਵਿਚੋਂ ਰਾਜਾ ਗਜਪਤ ਸਿੰਘ ਦਾ ਮੁਕਾਬਲਾ ਕੀਤਾ। ਆਖਰ ਰਾਜਾ ਗਜਪਤ ਸਿੰਘ ਨੇ ਸੰਗਰੂਰ ਪਰ ਕਬਜ਼ਾ ਕਰ ਲਿਆ। ਰਾਣੀ ਦੇਸੋ ਨੇ ਮਹਾਰਾਜਾ ਪਟਿਆਲਾ ਨੂੰ ਇਸ ਮਾਮਲੇ ਵਿਚ ਦਖ਼ਲ ਦੇਣ ਲਈ ਕਿਹਾ। ਮਹਾਰਾਜਾ ਪਟਿਆਲਾ ਨੇ ਦੂਜੇ ਸਿਖ ਰਈਸਾਂ ਦੀ ਰਾਏ ਨਾਲ ਭਾਦਸੋਂ ਤੇ ਅਮਲੋਹ ਦੋਵੇ ਇਲਾਕੇ ਰਾਜਾ ਗਜਪਤ ਸਿੰਘ ਤੋਂ ਵਾਪਸ ਕਰਵਾ ਕੇ ਰਾਜਾ ਹਮੀਰ ਸਿੰਘ ਨੂੰ ਕੈਦ ਵਿਚੋਂ ਛੁਡਵਾ ਦਿੱਤਾ। ਸੰਗਰੂਰ ਰਾਜਾ ਗਜਪਤ ਸਿੰਘ ਦੇ ਪਾਸ ਹੀ ਰਿਹਾ।

ਰਾਜਾ ਗਜਪਤ ਸਿੰਘ ਮਹਾਰਾਜਾ ਅਮਰ ਸਿੰਘ ਪਟਿਆਲਾ ਦਾ ਪੱਕਾ ਸਾਥੀ ਸੀ। ਇਸ ਨੇ ਕਈ ਮੁਹਿੰਮਾ ਮਹਾਰਾਜਾ ਪਟਿਆਲਾ ਨਾਲ ਸ਼ਾਮਲ ਹੋਕੇ ਫਤਹਿ ਕੀਤੀਆਂ ਸਨ। ਰੋਹਤਕ ਦੇ ਜ਼ਿਲ੍ਹੇ ਪਰ ਹਮਲਾ ਕਰਕੇ ਪਰਗਣਾ ਗੋਹਾਣਾ ਹਾਸਲ ਕੀਤਾ ਸੀ। ਰਾਜਾ ਗਜਪਤ ਸਿੰਘ ਨੇ ਕਈਆਂ ਲੜਾਈਆਂ ਵਿੱਚ ਮਹਾਰਾਜਾ ਪਟਿਆਲਾ ਨੂੰ ਮੱਦਦ ਦਿੱਤੀ ਸੀ। ਸੰਮਤ ੧੮੪੬ ਬਿ: ਵਿੱਚ ਅੰਬਾਲੇ ਦੀ ਤਰਫ ਇਸ ਮੁਹਿੰਮ ਵਿਚ ਗਏ ਰਾਜਾ ਗਜਪਤ ਸਿੰਘ ਨੂੰ

ਤਾਪ ਚੜ੍ਹ ਗਿਆ। ਏਥੋਂ ਵਾਪਸ ਆਉਂਦਾ ਹੋਇਆ ਥਨੇਸਰ ਦੇ ਨਜ਼ਦੀਕ ਕਾਲ ਵਸ ਹੋ ਗਿਆ। ਇਸ ਦਾ ਸਰੀਰ ਸਫੀਦੋਂ ਵਿਚ ਦਾਹ ਕੀਤਾ ਗਿਆ।

## ਸ਼ਹਿਜ਼ਾਦਾ ਮੋਹਰ ਸਿੰਘ ਤੇ ਉਸਦੇ ਪੁਤਰ ਹਰੀ ਸਿੰਘ ਦਾ ਹਾਲ

ਸ਼ਹਿਜ਼ਾਦਾ ਮੋਹਰ ਸਿੰਘ ਸੰਮਤ ੧੮੧੭ ਬਿ: ਨੂੰ ਪੈਦਾ ਹੋਇਆ ਸੀ। ਇਹ ਆਪਣੇ ਬਾਪ ਦੇ ਜਿਊਂਦੇ ਹੀ ਸੰਮਤ ੧੮੩੮ ਬਿ: ਵਿੱਚ ਗੁਜ਼ਰ ਗਿਆ ਸੀ। ਸ਼ਹਿਜ਼ਾਦੇ ਮੋਹਰ ਸਿੰਘ ਦੇ ਇਕੋ ਬੇਟਾ ਹਰੀ ਸਿੰਘ ਸੀ। ਇਸ ਨੂੰ ਰਾਜਾ ਗਜਪਤ ਸਿੰਘ ਵਲੋਂ ਸਫੀਦੋਂ ਦਾ ਪਰਗਣਾ ਦਿੱਤਾ ਹੋਇਆ ਸੀ। ਸਰਦਾਰ ਹਰੀ ਸਿੰਘ ਖੰਨੇ ਦੇ ਰਈਸ ਦੀ ਬੇਟੀ ਦਿਆ ਕੌਰ ਨਾਲ ਬਿਹਾਇਆ ਹੋਇਆ ਸੀ। ਖੰਨੇ ਦੇ ਰਈਸ ਵਲੋਂ ਖੰਨੇ ਦਾ ਇਲਾਕਾ ਆਪਣੀ ਬੇਟੀ ਨੂੰ ਦਾਜ ਵਿੱਚ ਦਿੱਤਾ ਹੋਇਆ ਸੀ। ਇਸ ਇਲਾਕੇ ਪਰ ਸਰਦਾਰਨੀ ਦਿਆ ਕੌਰ ਉਮਰ ਭਰ ਕਾਬਜ਼ ਰਹੀ। ਇਸ ਦੇ ਗੁਜ਼ਰੇ ਮਗਰੋਂ ਸੰਨ ੧੯੦੬ ਬਿ: ਵਿਚ **ਖੰਨੇ** ਦਾ ਇਲਾਕਾ ਸਰਕਾਰ ਅੰਗਰੇਜ਼ੀ ਦੇ ਜਬਤ ਕੀਤਾ ਸੀ। ਸਰਦਾਰ ਹਰੀ ਸਿੰਘ ਦੇ ਘਰ ਸਰਦਾਰਨੀ ਦਿਆ ਕੌਰ ਦੇ ਪੇਟੋਂ ਇਕ ਬੀਬੀ ਚੰਦ ਕੌਰ ਪੈਦਾ ਹੋਈ ਸੀ ਇਸ ਬੀਬੀ ਦੀ ਸ਼ਾਦੀ ਥਨੇਸਰ ਦੇ ਰਈਸ ਸਰਦਾਰ ਭੰਗਾ ਸਿੰਘ ਦੇ ਬੇਟੇ ਸਰਦਾਰ ਫਤਾ ਸਿੰਘ ਨਾਲ ਹੋਈ ਸੀ। ਸਰਦਾਰ ਭੰਗਾ ਸਿੰਘ ਤੇ ਸਰਦਾਰ ਫਤਾ ਸਿੰਘ ਦੇ ਗੁਜਰਨ ਮਗਰੋਂ ਬੀਬੀ ਚੰਦ ਕੌਰ ਸੰਨ ੧੮੫੦ ਤੀਕ ਆਪਣੀ ਸੌਕਣ ਤੇ ਸੱਸ ਦੇ ਨਾਲ ਥਨੇਸਰ ਦੇ ਇਲਾਕੇ ਉਤੇ ਕਾਬਜ਼ ਰਹੀ ਸੀ। ਸਰਦਾਰ ਹਰੀ ਸਿੰਘ ਸੰਮਤ ੧੮੪੨ ਬਿਕਰਮੀ ਨੂੰ ਜੀਂਦ ਵਿਖੇ ਸ਼ਰਾਬ ਦੇ ਨਸ਼ੇ ਵਿੱਚ ਦਰਵਾਜ਼ੇ ਤੋਂ ਡਿੱਗ ਕੇ ਕਾਲ ਵਸ ਹੋ ਗਿਆ।

## ਰਾਜਾ ਭਾਗ ਸਿੰਘ ਦਾ ਹਾਲ

ਰਾਜਾ ਗਜਪਤ ਸਿੰਘ ਦੇ ਗੁਜ਼ਰਨ ਮਗਰੋਂ ਇਸ ਦਾ ਬੇਟਾ ਭਾਗ ਸਿੰਘ ਜੋ ਸੰਮਤ ੧੮੨੫ ਬਿਕਰਮੀ ਨੂੰ ਪੈਦਾ ਹੋਇਆ ਸੀ ੨੧ ਸਾਲ ਦੀ ਉਮਰ ਵਿੱਚ ਗੱਦੀ ਤੇ ਬੈਠਾ। ਇਸ ਦੇ ਛੋਟੇ ਭਾਈ ਸ੍: ਭੂਪ ਸਿੰਘ ਨੂੰ ਬਡਰੁਖੇ ਤੇ ਵਜ਼ੀਦਪੁਰ ਦੇ ਇਲਾਕੇ ਮਿਲੇ। ਰਾਜਾ ਭਾਗ ਸਿੰਘ ਨੇ ੧੭੭੬ ਈ: ਵਿੱਚ ਦਿੱਲੀ ਦੇ ਸ਼ਾਹ ਆਲਮ ਨਾਲੋਂ ਜ਼ਿਲ੍ਹਾ ਗੋਹਾਨਾ ਤੇ ਕੰਡਾਰ ਪ੍ਰਾਪਤ ਕੀਤੇ। ਸੰਨ ੧੮੦੩ ਈ: ਵਿੱਚ ਮਰਹਟਿਆਂ ਤੋਂ ਮਦਦ ਲੈ ਕੇ ਜਾਰਜ ਟਾਮਸਨ ਨੂੰ ਹਾਰ ਦਿੱਤੀ। ਰਾਜਾ ਭਾਗ ਸਿੰਘ ਨੇ ਸਤਲੁਜ ਤੋਂ ਉਰਾਰ ਦੇ

ਸਾਰੇ ਸਿੱਖ ਰਈਸਾਂ ਤੋਂ ਪਹਿਲਾਂ ਸਰਕਾਰ ਅੰਗਰੇਜ਼ੀ ਨਾਲ ਤਅੱਲਕ ਪੈਦਾ ਕੀਤਾ।

ਜਦ ਸੰਨ ੧੮੦੫ ਈ: ਵਿਚ ਮੈਣ ਦੁਆਬੀਏ ਸਿੱਖ ਸਰਦਾਰਾਂ ਨੇ **ਅੰ**ਗਰੇਜ਼ਾਂ ਨੂੰ ਕੱਢਣ ਲਈ ਕਰਨਲ ਬਰਨ ਨਾਲ ਲੜਾਈ ਕੀਤੀ ਤਦ ਰਾਜਾ ਭਾਗ ਸਿੰਘ ਭਾਈ ਲਾਲ ਸਿੰਘ ਕੈਂਥਲ ਵਾਲੇ ਨੂੰ ਨਾਲ ਲੈ ਕੇ ਅੰਗਰੇਜ਼ਾਂ ਨੂੰ ਜਾ ਮਿਲਿਆ। ਇਸ ਨੇ ਕਈ ਮਹੀਨੇ ਲਾਰਡਲੇਕ ਨਾਲ ਰਹਿ ਕੇ ਇਸ ਨੂੰ ਇੰਤਜ਼ਾਮ ਕਰਨ ਵਿਚ ਮਦਦ ਦਿੱਤੀ। ਜਦ ਮਹਾਰਾਜਾ ਜਸਵੰਤ ਰਾਓ ਹੁਲਕਰ ਮਹਾਰਾਜਾ ਰਣਜੀਤ ਸਿੰਘ ਪਾਸੋਂ ਮਦਦ ਲੈਣ ਲਈ ਪੰਜਾਬ ਵਿੱਚ ਆਇਆ ਤਦ ਰਾਜਾ ਭਾਗ ਸਿੰਘ ਲਾਰਡਲੇਕ ਕੇ ਕਹੇ ਆਪਣੇ ਭਾਣਜੇ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਨੂੰ ਮਹਾਰਾਜਾ ਹੁਲਕਰ ਨੂੰ ਮਦਦ ਦੇਣੋ ਰੋਕਿਆ। ਇਸ ਖ਼ਿਦਮਤ ਬਦਲੇ ਰਾਜਾ ਭਾਗ ਸਿੰਘ ਨੂੰ ਪ੍ਰਗਣਾ ਬਹਾਣਾ ਸਰਕਾਰ ਅੰਗਰੇਜ਼ੀ ਵਲੋਂ ਮਿਲਿਆ।

## ਰਾਜਾ ਭਾਗ ਸਿੰਘ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਤਅੱਲਕ

ਰਾਜਾ ਭਾਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਮੁਲਤਾਨ ਤੇ ਕਸੂਰ ਫਤਹਿ ਕਰਨ ਸਮੇਂ ਮਦਦ ਦਿੱਤੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਨਾਭੇ ਪਟਿਆਲੇ ਦੇ ਝਗੜੇ ਵੇਲੇ ਮਾਲਵੇ ਵਿਚ ਆਉਣ ਸਮੇਂ ਲੁਧਿਆਣਾ ਤੇ ਬੱਸੀਆਂ ਆਦਿਕ ਕਈ ਪ੍ਰਗਣੇ ਰਿਆਸਤ ਰਾਏ ਕੋਟ ਦੇ ਜ਼ਬਤ ਕਰ ਕੇ ਰਾਜਾ ਭਾਗ ਸਿੰਘ ਨੂੰ ਦਿਤੇ।

## ਰਾਜਾ ਭਾਗ ਨੇ ਉਦਾਸੀਆਂ ਸਾਧਾਂ ਨੂੰ ਮਦਦ ਦੇਣੀ

ਸੰਮਤ ੧੮੬੩ ਬਿਕ੍ਰਮੀ ਵਿੱਚ ਰਾਜਾ ਭਾਗ ਸਿੰਘ ਬਹੁਤ ਸਬੰਧੀਆਂ ਨੂੰ ਨਾਲ ਲੈ ਕੇ ਕੁੰਭ ਦੇ ਮੌਕੇ ਹਰਦੁਆਰ ਇਸ਼ਨਾਨ ਕਰਨ ਗਏ। ਏਥੇ ਉਦਾਸੀ ਸਾਧਾਂ ਦੀ ਸੰਨਿਆਸੀਆਂ ਨਾਲ ਲੜਾਈ ਹੋ ਪਈ। ਸੰਨਿਆਸੀਆਂ ਦੇ ਮਾਰੇ ਉਦਾਸੀ ਸਾਧੂ ਸ੍ਰੀ ਗੁਰੂ ਗਰੰਥ ਸਾਹਿਬ ਤੇ ਹੋਰ ਬਿਭੂਤੀ ਨੂੰ ਛੱਡ ਕੇ ਭਜ ਗਏ। ਸੰਨਿਆਸੀਆਂ ਨੇ ਉਦਾਸੀਆਂ ਦੇ ਡੇਰੇ ਪਹੁੰਚ ਕੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਦੇਹ ਨੂੰ ਤਲਵਾਰਾਂ ਮਾਰੀਆਂ ਅਤੇ ਹੋਰ ਨਿਸ਼ਾਨ ਸਾਹਿਬ ਆਦਿਕ ਪੰਥਕ ਨਿਸ਼ਾਂਨ ਤੋੜ ਕੇ ਕੁਲ ਸਾਮਾਨ ਲੁਟ ਲਿਆ। ਇਸ ਦੁਰਘਟਨਾ ਦੀ ਖਬਰ ਜਦ ਰਾਜਾ ਸਾਹਿਬ ਨੇ ਸੁਣੀ ਤਦ ਉਹਨਾਂ ਨੇ ਪਟਿਆਲੇ ਦੀ ਫੌਜ ਨੂੰ ਨਾਲ ਲੈ ਕੇ ਸੰਨਿਆਸੀਆਂ ਤੇ ਹਲਾ ਬੋਲ ਦਿੱਤਾ। ਇਨ੍ਹਾਂ ਦੀ ਚੜ੍ਹਾਈ ਵੇਖ

ਕੇ ਕੁਲ ਸਿੱਖ ਸਰਦਾਰ ਸੰਨਿਆਸੀਆਂ ਤੇ ਟੁੱਟ ਕੇ ਪੈ ਗਏ। ਇਕ ਪਹਿਰ ਦੇ ਅੰਦਰ ਗੁਸਾਈਆਂ ਸਾਧਾਂ ਦਾ ਕੁਲ ਈਰਖੀ ਗਰੂਰ ਕੱਢ ਦਿੱਤਾ। ਜੋ ਫਸਾਦੀ ਸਾਧ ਨਜ਼ਰ ਆਇਆ, ਸਭ ਨੇ ਸਜ਼ਾ ਭੁਗਤੀ। ਅਖੀਰ ਸਾਧਾਂ ਦੇ ਬੇਨਤੀ ਕਰਨ ਪਰ ਉਹਨਾਂ ਨੂੰ ਮਾਫ ਕਰ ਦਿੱਤਾ।

## ਰਾਜਾ ਭਾਗ ਸਿੰਘ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਨਾਰਾਜ਼ਗੀ

ਹਰਦੁਆਰ ਦੇ ਕੁੰਭ ਤੋਂ ਮੁੜ ਕੇ ਰਾਜਾ ਭਾਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਇਸ਼ਾਰੇ ਪਰ ਘੁੰਗਟਾਣੇ ਦੇ ਕਿਲੇ ਤੇ ਹਮਲਾ ਕਰ ਦਿੱਤਾ। ਇਸ ਕਿਲ੍ਹੇ ਦੇ ਮਾਲਕ ਸ੍ਰ: ਤਾਰਾ ਸਿੰਘ ਗੱਬੇ ਦੇ ਪੁਤਰ ਸ੍ਰ: ਗੁਜਰ ਸਿੰਘ ਨੇ ਬੜੀ ਬਹਾਦਰੀ ਨਾਲ ਰਾਜਾ ਭਾਗ ਸਿੰਘ ਦਾ ਮੁਕਾਬਲਾ ਕੀਤਾ। ਦੋ ਤਿੰਨ ਮਹੀਨੇ ਰਾਜਾ ਭਾਗ ਸਿੰਘ ਲੜਦਾ ਰਿਹਾ। ਚੌਥੇ ਮਹੀਨੇ ਮਹਾਰਾਜਾ ਰਣਜੀਤ ਸਿੰਘ ਨੇ ਆ ਕੇ ਰਾਜਾ ਭਾਗ ਸਿੰਘ ਦਾ ਘੇਰਾ ਉਠਾ ਕੇ ਆਪਣੇ ਮਿਤਰ ਸ: ਕਰਮ ਸਿੰਘ ਦਾ ਘੁੰਗਰਾਣੇ ਦੇ ਕਿਲ੍ਹੇ ਉਤੇ ਕਬਜ਼ਾ ਕਰਵਾ ਦਿਤਾ। ਇਸ ਤੋਂ ਪਿਛੋਂ ਕਈ ਮਹੀਨੇ ਰਾਜਾ ਭਾਗ ਸਿੰਘ ਦੀ ਤੇ ਸ: ਕਰਮ ਸਿੰਘ ਦੀ ਲੜਾਈ ਹੁੰਦੀ ਰਹੀ। ਮਹਾਰਾਜਾ ਰਣਜੀਤ ਸਿੰਘ ਕਰਮ ਸਿੰਘ ਨੂੰ ਮਦਦ ਭੇਜਦਾ ਰਿਹਾ। ਸਰਦਾਰ ਕਰਮ ਸਿੰਘ ਵੱਲ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਹੋਣ ਕਰਕੇ ਰਾਜਾ ਭਾਗ ਸਿੰਘ ਨੂੰ ਹਾਰ ਖਾਕੇ ਪਿਛੇ ਹਟਣਾ ਪਿਆ। ਏਸ ਗਲੋਂ ਰਾਜਾ ਭਾਗ ਸਿੰਘ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਤਕੜੀ ਨਾਰਾਜ਼ਗੀ ਹੋ ਗਈ।

## ਰਾਜਾ ਭਾਗ ਸਿੰਘ ਨੇ ਅੰਗਰੇਜ਼ਾਂ ਨੂੰ ਲੁਧਿਆਣੇ ਵਿਖੇ ਛੌਣੀ ਲਈ ਜਗ੍ਹਾ ਦੇਣੀ

ਰਾਜਾ ਭਾਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਨਾਰਾਜ਼ ਹੋ ਕੇ ਅੰਗਰੇਜ਼ਾਂ ਨਾਲ ਦੋਸਤੀ ਗੰਢਣ ਦੀ ਪੱਕੀ ਠਾਣ ਲਈ। ਸਰਕਾਰ ਅੰਗਰੇਜ਼ੀ ਨਾਲ ਖਤੋ ਕਿਤਾਬਤ ਕਰਕੇ ਬੁੜੀਏ ਦੇ ਮੁਕਾਮ ਕਰਨਲ ਲੋਣੀ ਅੱਖਤ ਤ ਨਾਲ ਗੱਲਬਾਤ ਕੀਤੀ। ਗੱਲਬਾਤ ਕਰਨ ਮਗਰੋਂ ਅੰਗਰੇਜ਼ੀ ਫੌਜ ਨੂੰ ਨਾਲ ਲੈਕੇ ਘੁੰਗਰਾਣੇ ਵਿੱਚ ਦੀ ਲੁਧਿਆਣੇ ਪਹੁੰਚਕੇ, ਇਹ ਜਗ੍ਹਾ ਅੰਗਰੇਜ਼ਾਂ ਨੂੰ ਛਾਉਣੀ ਲਈ ਦੇ ਦਿਤੀ। ਇਸ ਵੇਲੇ ਅੰਗਰੇਜ਼ ਅਫ਼ਸਰਾਂ ਨਾਲ ਰਾਜਾ

ਭਾਗ ਸਿੰਘ ਨੇ ਲੁਧਿਆਣੇ ਦੀ ਬਜਾਏ ਕਰਨਾਲ ਲੈਣਾ ਕੀਤਾ ਸੀ। ਮਗਰੋਂ ਸਰਕਾਰ ਅੰਗਰੇਜ਼ੀ ਨੇ ਰਾਜਾ ਭਾਗ ਸਿੰਘ ਨੂੰ ਕਰਨਾਲ ਦੇਣ ਤੋਂ ਇਨਕਾਰ ਕਰ ਦਿਤਾ।

## ਰਾਜਾ ਭਾਗ ਸਿੰਘ ਦੀ ਵਸੀਅਤ ਨਾ ਮਨਜ਼ੂਰ ਹੋਣ ਤੇ ਕੰਵਰ ਪਰਤਾਪ ਸਿੰਘ ਦੀ ਬਗਾਵਤ

ਸੰਮਤ ੧੮੭੦ ਬਿਕਰਮੀ ਵਿੱਚ ਰਾਜਾ ਭਾਗ ਸਿੰਘ ਅਧਿਕ ਸ਼ਰਾਬ ਪੀਣ ਕਰਕੇ ਅਧਰੰਗ ਦੀ ਬੀਮਾਰੀ ਨਾਲ ਬੋਲਣੋਂ ਰਹਿ ਗਿਆ। ਇਸ ਨੇ ਇਕ ਵਸੀਅਤ ਨਾਮਾ ਕਰ ਦਿਤਾ ਸੀ ਕਿ ਮੇਰੇ ਮਰਨ ਮਗਰੋਂ ਗੱਦੀ ਕੌਰ ਪਰਤਾਪ ਸਿੰਘ ਨੂੰ ਮਿਲੇ ਤੇ ਟਿੱਕੇ ਫਤਹਿ ਸਿੰਘ ਨੂੰ ਪ੍ਰਗਣਾ ਸੰਗਰੂਰ ਤੇ ਬੱਸੀਆਂ ਬਤੌਰ ਜਾਗੀਰ ਦਿੱਤੇ ਜਾਣ। ਸਰਕਾਰ ਅੰਗਰੇਜ਼ੀ ਨੇ ਇਹ ਵਸੀਅਤ ਨਾਮਾ ਮਨਜ਼ੂਰ ਨਾ ਕੀਤਾ। ਹੁਣ ਜਦ ਰਾਜਾ ਭਾਗ ਸਿੰਘ ਦੇ ਬੀਮਾਰ ਹੋਣ ਕਰਕੇ ਰਿਆਸਤ ਦਾ ਇੰਤਜ਼ਾਮ ਕਿਸੇ ਦੇ ਸਪੁਰਦ ਕਰਨਾ ਜ਼ਰੂਰੀ ਹੋ ਗਿਆ ਤਦ ਸਰਕਾਰ ਅੰਗਰੇਜ਼ੀ ਨੇ ਵਸੀਅਤ ਨਾਮੇ ਤੋਂ ਪੈਦਾ ਹੋਏ ਝਗੜੇ ਨੂੰ ਮੁੱਖ ਰੱਖਕੇ ਟਿੱਕਾ ਫਤਹਿ ਸਿੰਘ ਤੇ ਕੌਰ ਪਰਤਾਪ ਸਿੰਘ ਨੂੰ ਰਾਜ ਪ੍ਰਬੰਧ ਨਾ ਸੰਭਾਲਿਆ। ਰਾਜਾ ਭਾਗ ਸਿੰਘ ਦੇ ਤੀਜੇ ਬੇਟੇ ਕੰਵਰ ਮਹਿਤਾਬ ਸਿੰਘ ਦੀ ਮਾਈ ਸਭਰਾਈ ਨੂੰ ਰਿਆਸਤ ਦਾ ਪ੍ਰਬੰਧਕ ਬਣਾ ਦਿੱਤਾ। ਇਸ ਪ੍ਰਬੰਧ ਉਤੇ ਟਿੱਕਾ ਫਤਹਿ ਸਿੰਘ ਤਾਂ ਚੁੱਪ ਰਿਹਾ। ਕੰਵਰ ਮਹਿਤਾਬ ਨੇ ਅਗਸਤ ਸੰਨ ੧੮੧੪ ਈ: ਨੂੰ ਜੀਂਦ ਤੇ ਹਮਲਾ ਕਰਕੇ ਰਿਆਸਤ ਦੀ ਰਾਜ ਪ੍ਰਬੰਧਕ ਰਾਣੀ ਸਭਰਾਈ ਨੂੰ ਉਸ ਦੇ ਪੰਦਰਾਂ ਵੀਹ ਨੌਕਰਾਂ ਸਮੇਤ ਦਿਨੇ ਕਤਲ ਕਰ ਦਿੱਤਾ। ਇਹ ਖਬਰ ਸੁਣਕੇ ਅੰਗਰੇਜ਼ੀ ਸੈਨਾ ਕੌਰ ਪਰਤਾਪ ਸਿੰਘ ਨੂੰ ਫੜਨ ਲਈ ਜੀਂਦ ਤੇ ਚੜ੍ਹ ਆਈ। ਫੌਜ ਦੀ ਆਮਦ ਸੁਣਕੇ ਕੌਰ ਪਰਤਾਪ ਸਿੰਘ ਇਕ ਲੱਖ ਦਾ ਖਜ਼ਾਨਾ ਲੈਕੇ ਬਾਲਿਆਂ ਵਾਲੀ ਜਾ ਵੜਿਆ। ਜਦੋਂ ਅੰਗਰੇਜ਼ ਏਜੰਟ ਸਾਹਿਬ ਦੇ ਹੁਕਮ ਨਾਲ ਨਾਭੇ ਪਟਿਆਲੇ ਦੀ ਫੌਜ ਪਰਤਾਪ ਸਿੰਘ ਨੂੰ ਫੜਨ ਲਈ ਬਾਲਿਆਂ ਵਾਲੀ ਵੱਲ ਝੁਕੀ ਤਦ ਕੌਰ ਪਰਤਾਪ ਸਿੰਘ ਏਥੋਂ ਭਜਕੇ ਅਨੰਦ ਪੁਰ ਸਾਹਿਬ ਨਜ਼ਦੀਕ ਅਕਾਲੀ ਫੂਲਾ ਸਿੰਘ ਦੇ ਜੱਥੇ ਨਾਲ ਜਾ ਰਲਿਆ। ਕੌਰ ਸਾਹਿਬ ਕਈ ਮਹੀਨੇ ਅਕਾਲੀ ਫੂਲਾ ਸਿੰਘ ਦੇ ਜੱਥੇ ਨਾਲ ਫਿਰਦਾ ਰਿਹਾ। ਫੇਰ ਅਕਾਲੀ ਫੂਲਾ ਸਿੰਘ ਨੂੰ ਪੰਜ ਸੱਤ ਸੌ ਸਿੰਘਾਂ ਸਮੇਤ ਨਾਲ ਲੈ ਕੇ ਸਤਲੁਜ ਤੋਂ ਉਰਾਰ ਉੱਤਰ ਆਇਆ। ਬਾਲਿਆਂ ਵਾਲੀ ਪਹੁੰਚਕੇ ਕੌਰ ਤਾਂ ਕਿਲ੍ਹੇ ਅੰਦਰ ਜਾ ਵੜਿਆ, ਅਕਾਲੀ ਫੂਲਾ ਸਿੰਘ

ਦੀ ਸੈਨਾ ਪਟਿਆਲੇ ਦੀ ਫੌਜ ਨਾਲ (ਜੋ ਕਿਲ੍ਹੇ ਦੀ ਰਖਵਾਲੀ ਲਈ ਬੈਠੀ ਸੀ) ਲੜਨ ਲੱਗ ਪਈ। ਪਟਿਆਲੇ ਦੀ ਫੌਜ ਦਿਲੋਂ ਅਕਾਲੀਆਂ ਨਾਲ ਲੜਨਾ ਨਹੀਂ ਚਾਹੁੰਦੀ ਸੀ। ਇਸ ਲਈ ਠੰਢੀ ਜਿਹੀ ਲੜਾਈ ਹੁੰਦੀ ਰਹੀ। ਅਖੀਰ ਏਜੰਟ ਸਾਹਿਬ ਦੇ ਹੁਕਮ ਨਾਲ ਨਾਭਾ ਤੋਂ ਹੋਰ ਫੋਜ ਪਹੁੰਚ ਗਈ। ਏਸ ਫੌਜ ਆਈ ਤੋਂ ਅਕਾਲੀ ਫੂਲਾ ਸਿੰਘ ਦੀ ਸੈਨਾ ਨੇ ਮਹਾਰਾਜਾ ਰਣਜੀਤ ਸਿੰਘ ਦੇ ਇਲਾਕੇ ਵਲ ਨੂੰ ਕੂਚ ਕਰ ਦਿੱਤਾ। ਬਾਲਿਆਂ ਵਾਲੀ ਤੋਂ ਕੂਚ ਕਰਕੇ ਅਕਾਲੀਆਂ ਦੀ ਫੋਜ ਪਿੱਥੋ ੧ ਪਿੰਡ ਪਹੁੰਚੀ। ਏਥੋਂ ਦੇ ਲੋਕਾਂ ਨੇ ਅਕਾਲੀਆਂ ਦੀ ਚੰਗੀ ਆਓ ਭਗਤ ਕੀਤੀ। ਏਥੋਂ ਅਕਾਲੀ ਫੂਲਾ ਸਿੰਘ ਦੀ ਫੌਜ ਭਦੌੜੀਆਂ ਸਰਦਾਰਾ ਦੇ ਪਾਸ ਪਹੁੰਚੀ। ਭਦੌੜੀਆਂ ਸਰਦਾਰਾਂ ੨ ਨੇ ਅਕਾਲੀ ਜੀ ਦੀ ਫੋਜ ਨੂੰ ਚੰਗੀ ਪਨਾਹ ਦਿੱਤੀ। ਅਕਾਲੀ ਫੂਲਾ ਸਿੰਘ ਜੀ ਆਪਣੀ ਫੌਜ ਨੂੰ ਭਦੌੜ ਤੋਂ ਲੈ ਕੇ ਸਤਲੁਜ ਦਰਿਆ ਟੱਪਕੇ, ਮਹਾਰਾਜਾ ਰਣਜੀਤ ਸਿੰਘ ਦੇ ਇਲਾਕੇ ਚਲੇ ਗਏ। ਅਕਾਲੀ ਫੂਲਾ ਸਿੰਘ ਦੀ ਫੌਜ ਦੇ ਚਲੇ ਜਾਣ ਮਗਰੋਂ ਨਾਭੇ ਪਟਿਆਲੇ ਦੀ ਮਿਲਵੀਂ ਫੌਜ ਨੇ ਕੌਰ ਪਰਤਾਪ ਸਿੰਘ ਨੂੰ ਕਿਲ੍ਹੇ ਵਿਚ ਗ੍ਰਿਫਤਾਰ ਕਰਕੇ ਦਿੱਲੀ ਨੂੰ ਤੋਰ ਦਿੱਤਾ। ਕੌਰ ਪਰਤਾਪ ਸਿੰਘ ਰਸਤੇ ਵਿਚੋਂ ਭੱਜਕੇ ਮਹਾਰਾਜਾ ਰਣਜੀਤ ਸਿੰਘ ਪਾਸ ਲਾਹੌਰ ਪਹੁੰਚ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਦਿੱਲੀ ਪਹੁੰਚਾ ਦਿੱਤਾ। ਕੌਰ ਪਰਤਾਪ ਸਿੰਘ ਦਿੱਲੀ ਵਿਖੇ ਦੋ ਸਾਲ ਨਜ਼ਰ ਬੰਦ ਰਹਿਕੇ ੧੮੭੪ ਬਿ: ਵਿੱਚ ਲਾਵਲਦ ਗੁਜ਼ਰ ਗਿਆ।

## ਰਾਜਾ ਭਾਗ ਸਿੰਘ ਨੇ ਗੁਜ਼ਰਨਾ

ਰਾਣੀ ਸਭਿਰਾਈ ਦੇ ਕਤਲ ਮਗਰੋਂ ਰਿਆਸਤ ਜੀਂਦ ਦਾ ਰਾਜ ਪਰਬੰਧ ਟਿੱਕਾ ਫਤਹਿ ਸਿੰਘ ਦੇ ਸਪੁਰਦ ਹੋਇਆ। ਇਸ ਨੇ ਰਾਜ ਦਾ ਇੰਤਜ਼ਾਮ ਭੀ ਚੰਗਾ ਕੀਤਾ ਤੇ ਪਿਤਾ ਨੂੰ ਭੀ ਚੰਗਾ ਸਾਂਭਿਆ। ਸੰਮਤ ੧੮੭੬ ਬਿਕਰਮੀ ਨੂੰ ਰਾਜਾ ਭਾਗ ਸਿੰਘ ਗੁਜ਼ਰ ਗਿਆ।

---

੧. ਪਿੱਥੋ ਪਿੰਡ ਇਲਾਕੇ ਫੂਲ ਵਿਚ ਮਸ਼ਹੂਰ ਪਿੰਡ ਹੈ। ਮਸ਼ਹੂਰ ਸਿੱਖ ਵਿਦਵਾਨ ਭਾਈ ਕਾਹਨ ਸਿੰਘ ਨਾਭਾ ਨਿਵਾਸੀ ਏਸ ਪਿੰਡ ਦੇ ਵਸਨੀਕ ਸਨ। ਏਸ ਪਿੰਡ ਦੇ ਅਕਾਲੀਆਂ ਵਿੱਚ ਕਈ ਮਸ਼ਹੂਰ ਵਰਕਰ ਹਨ।

ਹਾਲ ਦੇ ਸਮੇਂ ਭਾਈ ਕਾਹਨ ਸਿੰਘ ਦੇ ਪੋਤਰੇ ਸ੍ਰ. ਸੁਖਦੇਵ ਸਿੰਘ ਢਿਲੋਂ ਪੰਜਾਬ ਦੇ ਸੇਹਤ ਮੰਤਰੀ ਹਨ।

੨. ਇਸ ਵੇਲੇ ਸਰਦਾਰ ਵੀਰ ਸਿੰਘ ਅਤੇ ਦੀਪ ਸਿੰਘ ਭਦੌੜੀਦੇ ਸਰਦਾਰ ਸਰਦਾਰ ਹਨ

## ਰਾਜਾ ਫ਼ਤਹਿ ਸਿੰਘ ਦਾ ਹਾਲ

ਰਾਜਾ ਭਾਗ ਸਿੰਘ ਦੇ ਗੁਜ਼ਰੇ ਮਗਰੋਂ ਸੰਮਤ ੧੮੭੬ ਬਿ: ਵਿਚ ਟਿੱਕਾ ਫਤਹਿ ਸਿੰਘ ਜੀਂਦ ਦਾ ਰਾਜਾ ਬਣਿਆ। ਰਾਜਾ ਫਤਹਿ ਸਿੰਘ ਤਿੰਨ ਸਾਲ ਰਿਆਸਤ ਜੀਂਦ ਦਾ ਰਾਜਾ ਰਹਿਕੇ ਸੰਮਤ ੧੮੭੯ ਬਿਕਰਮੀ ਨੂੰ ਬੱਤੀ ਸਾਲ ਦੀ ਉਮਰ ਵਿਚ ਸੰਗਰੂਰ ਵਿਖੇ ਪਰਲੋਕ ਨੂੰ ਚੱਲ ਵਸਿਆ।

## ਰਾਜਾ ਸੰਗਤ ਸਿੰਘ

ਰਾਜਾ ਸੰਗਤ ਸਿੰਘ ਸੰਮਤ ੧੮੬੭ ਬਿਕਰਮੀ ਵਿੱਚ ਰਾਣੀ ਸਾਹਿਬ ਕੌਰ ਦੇ ਪੇਟੋਂ ਪੈਦਾ ਹੋਇਆ ਸੀ। ਇਹ ਆਪਣੇ ਪਿਤਾ ਰਾਜਾ ਫਤਹਿ ਸਿੰਘ ਦੇ ਗੁਜ਼ਰਨ ਮਗਰੋਂ ਗਿਆਰਾਂ ਸਾਲ ਦੀ ਉਮਰ ਵਿੱਚ ਗੱਦੀ ਤੇ ਬੈਠਾ ਸੀ। ਰਿਆਸਤ ਦਾ ਇੰਤਜ਼ਾਮ ਅਹਿਲਕਾਰਾਂ ਦੇ ਸਪੁਰਦ ਹੋਇਆ। ਸੰਨ ੧੮੨੪ ਈ: ਵਿੱਚ ਇਸ ਦੀ ਸ: ਰਣਜੀਤ ਸਿੰਘ ਰਈਸ ਸ਼ਾਹਬਾਦ ਦੀ ਪੁਤਰੀ ਸੱਭਾ ਕੌਰ ਨਾਲ ਸ਼ਾਦੀ ਹੋਈ। ਇਸ ਸ਼ਾਦੀ ਵਿੱਚ ਅੰਬਾਲੇ ਦੇ ਏਜੰਟ ਕਪਤਾਨ ਮਰੇ ਸਾਹਿਬ ਸਰਕਾਰ ਅੰਗਰੇਜ਼ੀ ਦੀ ਤਰਫੋਂ, ਸਰਦਾਰ ਬਸਾਖਾ ਸਿੰਘ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਦੀ ਤਰਫੋਂ ਸ਼ਾਮਲ ਹੋਏ। ਦੂਜੀ ਸ਼ਾਦੀ ਪਿੰਡ ਹਮੀਰੇ ਵਾਲੇ ਬੁਰਜ ਦੇ ਸਰਦਾਰ ਜੀਵਨ ਸਿੰਘ ਧਾਲੀਵਾਲ ਦੀ ਲੜਕੀ ਸੁੱਖਾਂ ਨਾਲ ਹੋਈ। ਤੀਜੀ ਸ਼ਾਦੀ ਸਰਦਾਰ ਦੁੱਲਾ ਸਿੰਘ ਪਿੰਡ ਟਿੱਬੇ ਵਾਲੇ ਦੀ ਬੇਟੀ ਨੰਦ ਕੌਰ ਨਾਲ ਹੋਈ ਸੀ। ਰਾਜਾ ਸੰਗਤ ਸਿੰਘ ਨੂੰ ਨੌਜਵਾਨ ਹੁੰਦੇ ਨੂੰ ਮਤਲਬਪਰੱਸਤ ਅਹਿਲਕਾਰਾਂ ਨੇ ਕੁਰਾਹੇ ਪਾ ਦਿਤਾ। ਇਹ ਦਿਨ ਰਾਤ ਸ਼ਰਾਬ ਪੀ ਕੇ ਰੰਗ ਰਲੀਆਂ ਵਿੱਚ ਮਸਤ ਰਹਿਣ ਲੱਗ ਪਿਆ। ਨਾਚ ਮੁਜਰਿਆਂ ਵਿਚ ਗਲਤਾਨ ਹੋ ਗਿਆ। ਅਹਿਲਕਾਰ ਰਿਆਸਤ ਤੇ ਪਰਜਾ ਨੂੰ ਲੁਟ ਕੇ ਆਪਣੇ ਘਰ ਭਰਨ ਲਗੇ। ਪਰਜਾ ਬਹੁਤ ਦੁਖੀ ਹੋਣ ਲਗ ਪਈ। ਰਿਆਸਤ ਦੀ ਇਹ ਹਾਲਤ ਦੇਖ ਕੇ ਸਰਕਾਰ ਅੰਗਰੇਜ਼ੀ ਨੇ ਰਾਜਾ ਸਾਹਿਬ ਤੇ ਅਹਿਲਕਾਰਾਂ ਨੂੰ ਕਈ ਵਾਰੀ ਲਿਖਿਆ ਕਿ ਇਸ ਕੁਰਸਤੇ ਨੂੰ ਛੱਡ ਕੇ ਰਿਆਸਤ ਦਾ ਠੀਕ ਪਰਬੰਧ ਕੀਤਾ ਜਾਵੇ। ਰਾਜਾ ਸਾਹਿਬ ਤੇ ਅਹਿਲਕਾਰਾਂ ਨੇ ਕੋਈ ਯੋਗ ਪਰਬੰਧ ਨਾ ਕੀਤਾ। ਏਜੰਟ ਸਾਹਿਬ ਨੇ ਇਹ ਹੁਕਮ ਜਾਰੀ ਕਰ ਦਿਤਾ ਕਿ ਜਦ ਤਕ ਰਿਆਸਤ ਦਾ ਕੋਈ ਚੰਗਾ ਪ੍ਰਬੰਧ ਨਾ ਹੋਵੇ ਤਦ ਤਕ ਉਹ ਛਿਮਾਹੀ ਤੇ ਮਾਹਵਾਰੀ ਜੋ ਲੁਧਿਆਣੇ ਦੀ ਛਾਉਣੀ ਤੁੰ ਸ਼ਰਾਬ ਦੀ ਬਾਬਤ ਸਰਕਾਰ ਅੰਗਰੇਜ਼ੀ ਵਲੋਂ ਰਿਆਸਤ ਨੂੰ ਦਿਤੀ ਜਾਂਦੀ

ਹੈ, ਬੰਦ ਕਰ ਦਿੱਤੀ ਜਾਵੇਗੀ। ਰਾਜੇ ਸਾਹਿਬ ਨੇ ਇਸ ਆਮਦਨ ਦੇ ਬੰਦ ਹੋਣ ਦੀ ਕੋਈ ਪਰਵਾਹ ਨਾ ਕੀਤੀ।

ਸੰਮਤ ੧੮੮੪ ਬਿਕਰਮੀ ਵਿਚ ਰਾਜਾ ਸੰਗਤ ਸਿੰਘ ਦੀਪ ਮਾਲਾ ਦੇ ਮੌਕੇ ਸ੍ਰੀ ਅੰਮ੍ਰਿਤਸਰ ਇਸ਼ਨਾਨ ਕਰਕੇ ਮਹਾਰਾਜਾ ਰਣਜੀਤ ਸਿੰਘ ਦੇ ਪਾਸ ਲਾਹੌਰ ਚਲਿਆ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਇਹਨਾਂ ਦਾ ਚੰਗਾ ਆਦਰ ਸਤਿਕਾਰ ਕੀਤਾ। ਆਪਣੇ ਅਹਿਲਕਾਰਾਂ ਪਾਸੋਂ ਇਹਨਾਂ ਨੂੰ ਨਜ਼ਰਾਂ ਦਿਵਾਈਆਂ। ਹੋਲੀ ਤਕ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਸੰਗਤ ਸਿੰਘ ਨੂੰ ਆਪਣੇ ਪਾਸ ਹੀ ਰਖਿਆ। ਤੁਰਦੇ ਹੋਏ ਰਾਜਾ ਸੰਗਤ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਬਾਰਾਂ ਪਿੰਡਾਂ ਦਾ ਪਰਗਣਾ ਰਾਈ ਮਾਜਰਾ ਜਲੰਧਰ ਦੇ ਪਾਸ ਜਾਗੀਰ ਵਿੱਚ ਦਿੱਤਾ। ਤੀਜੇ ਸਾਲ ਰਾਜਾ ਸਾਹਿਬ ਫੇਰ ਲਾਹੌਰ ਗਏ। ਇਸ ਵੇਲੇ ਕਈ ਪਿੰਡ ਪਰਗਣਾ ਮੂਸੇ ਵਿਚੋਂ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਸੰਗਤ ਸਿੰਘ ਨੂੰ ਦਿੱਤੇ। ਸਰਕਾਰ ਅੰਗਰੇਜ਼ੀ ਰਾਜਾ ਸੰਗਤ ਸਿੰਘ ਪੁਰ ਮਹਾਰਾਜਾ ਰਣਜੀਤ ਸਿੰਘ ਤੋਂ ਜਾਗੀਰ ਤੇ ਪਿੰਡ ਲੈਣ ਪੁਰ ਗੁੱਸੇ ਸੀ। ਰਾਜਾ ਸੰਗਤ ਸਿੰਘ ਨੇ ਸਰਦਾਰ ਰਾਮ ਸਿੰਘ ਤੋਂ ਮੁਟਿਆਣਾ ਪਿੰਡ ਸਰਕਾਰ ਲਾਹੌਰ ਦਾ ਜ਼ੋਰ ਜਤਲਾ ਕੇ ਖੋਹ ਲਿਆ। ਸਰਕਾਰ ਅੰਗਰੇਜ਼ੀ ਨੇ ਰਾਮ ਸਿੰਘ ਦੀ ਸ਼ਿਕਾਇਤ ਸੁਣ ਕੇ ਉਸ ਨੂੰ ਉਸ ਦਾ ਪਿੰਡ ਦਿਵਾਕੇ ਅਗੋਂ ਲਈ ਹੁਕਮ ਜਾਰੀ ਕਰ ਦਿੱਤਾ ਕਿ ਜੋ ਕੋਈ ਰਾਜਾ, ਸਰਦਾਰ ਸਰਕਾਰ ਅੰਗਰੇਜ਼ੀ ਦੀ ਛਤਰ ਛਾਇਆ ਹੇਠ ਹੈ ਉਹ ਸਰਕਾਰ ਅੰਗਰੇਜ਼ੀ ਦੀ ਇਜਾਜ਼ਤ ਬਗੈਰ ਕਿਸੇ ਰਿਆਸਤ ਵਿੱਚ ਨਾ ਜਾਵੇ। ਰਾਜਾ ਸੰਗਤ ਸਿੰਘ ਨੇ ਸਰਕਾਰ ਅੰਗਰੇਜ਼ੀ ਦੇ ਹੁਕਮ ਜੀ ਕੋਈ ਪਰਵਾਹ ਨਾ ਕੀਤੀ। ਸਰਕਾਰ ਲਾਹੌਰ ਨਾਲ ਖਤੋ-ਕਿਤਾਬਤ ਜਾਰੀ ਰਖੀ। ਸਰਕਾਰ ਅੰਗਰੇਜ਼ੀ ਨੇ ਰਾਜਾ ਸੰਗਤ ਸਿੰਘ ਨੂੰ ਸਰਕਾਰ ਖਾਲਸੇ ਦਾ ਇਲਾਕਾ ਠੇਕੇ ਪਰ ਲੈਣ ਤੋਂ ਰੋਕ ਕੇ ਇਹਨਾਂ ਨੂੰ ਦੁਸਹਿਰੇ ਦੇ ਮੌਕੇ ਲਾਹੌਰ ਜਾਣੋ ਵੀ ਰੋਕ ਦਿਤਾ। ਇਹੋ ਜਿਹੇ ਝੇੜਿਆਂ ਦੇ ਦਿਨਾ ਵਿੱਚ ਰਾਜਾ ਸੰਗਤ ਸਿੰਘ ੧੮੯੧ ਬਿਕਰਮੀ ਵਿੱਚ ਪਿੰਡ ਬਸੀਆਂ ਵਿਖੇ ਕਾਲ ਵੱਸ ਹੋ ਗਿਆ। ਇਸ ਦਾ ਸ਼ਰੀਰ ਸੰਗਰੂਰ ਲਿਆ ਕੇ ਦਾਹ ਕੀਤਾ ਗਿਆ। ਰਾਜਾ ਸੰਗਤ ਸਿੰਘ ਦੇ ਗੁਜ਼ਰਨ ਤੇ ਰਾਜਾ ਭਾਗ ਸਿੰਘ ਦੀ ਔਲਾਦ ਦੀ ਲੜੀ ਖ਼ਤਮ ਹੋ ਗਈ।

## ਰਾਜਾ ਸੰਗਤ ਸਿੰਘ ਦੀ ਰਿਆਸਤ ਦਾ ਸਰਦਾਰ ਸਰੂਪ ਸਿੰਘ ਨੇ ਵਾਰਸ ਬਣਨਾ

ਸ੍ਰਕਾਰ ਅੰਗਰੇਜ਼ੀ ਤਾਂ ਰਾਜਾ ਸੰਗਤ ਸਿੰਘ ਤੇ ਅੱਗੇ ਹੀ ਨਾਰਾਜ਼ ਸੀ।

ਹੁਣ ਜਦ ਇਹ ਲਾਵਲਦ ਗੁਜ਼ਰ ਗਿਆ, ਤਦ ਸੁਕਾਰ ਨੇ ਇਸ ਦੀ ਰਿਆਸਤ ਜ਼ਬਤ ਕਰਨੀ ਚਾਹੀ। ਰਿਆਸਤ ਦੇ ਕਈ ਵਾਰਸ ਖੜੇ ਹੋ ਗਏ। ਰਾਣੀਆਂ ਨੇ ਆਪਣਾ ਹੱਕ ਜ਼ਾਹਰ ਕੀਤਾ। ਰਾਜਾ ਜਸਵੰਤ ਸਿੰਘ ਨੇ ਆਪਣਾ ਕਬਜ਼ਾ ਚਾਹਿਆ। ਬਡਰੁੱਖਿਆਂ ਵਾਲਿਆਂ ਤੇ ਵਜ਼ੀਦ ਪੁਰੀਆ ਸਰਦਾਰਾਂ ਨੇ ਆਪਣਾ ਹੱਕ ਜਤਲਾਇਆ। ਸੁਕਾਰ ਅੰਗਰੇਜ਼ੀ ਨੇ ਕੁਲ ਦਾਵੇਦਾਰਾਂ ਦੇ ਉਜ਼ਰ ਸੁਣ ਕੇ ਸ੍ਰ. ਸਰੂਪ ਸਿੰਘ ਵਜ਼ੀਦ ਪੁਰੀਏ ਨੂੰ ਰਾਜਾ ਸੰਗਤ ਸਿੰਘ ਦਾ ਵਾਰਸ ਬਣਾ ਦਿੱਤਾ।

## ਰਿਆਸਤ ਜੀਂਦ ਦੇ ਪਿੰਡਾਂ ਦੀ ਤਕਸੀਮ

ਸੁਕਾਰ ਅੰਗਰੇਜ਼ੀ ਨੇ ਸ੍ਰ. ਸਰੂਪ ਸਿੰਘ ਨੂੰ ਰਾਜਾ ਸੰਗਤ ਸਿੰਘ ਦੇ ਥਾਂ ਜੀਂਦ ਦਾ ਰਾਜਾ ਤਸਲੀਮ ਕਰ ਕੇ ਇਸ ਨੂੰ ਰਿਆਸਤ ਜੀਂਦ ਵਿੱਚੋਂ ੩੨੨ ਪਿੰਡ ਦੇ ਕੇ ਬਲਵਾਰਾ, ਤਲਵੰਡੀ, ਅਧੀ ਮੁਦਕੀ, ਅੱਧਾ ਗਿਆਸਪੁਰਾ, ਮਹਾਰਾਜਾ ਰਣਜੀਤ ਸਿੰਘ ਨੂੰ ਵਾਪਸ ਕਰ ਦਿੱਤੇ। ੧੯ ਪਿੰਡ ਬੱਸੀਆਂ ਦੇ ੭੭ ਪਿੰਡ ਲੁਧਿਆਣੇ ਦੇ, ੩ ਪਿੰਡ ਮੋਰੰਡੇ ਦੇ, ਅੱਠ ਪਿੰਡ ਅੱਧੀ ਮੁਦਕੀ, ੯ ਪਿੰਡ ਜੰਡਿਆਲੇ ਦੇ ਹੋਰ ਕਈ ਮੁਤਫਰੱਕ ਪਿੰਡ ਸੁਕਾਰ ਅੰਗਰੇਜ਼ੀ ਨੇ ਆਪਣੇ ਪਾਸ ਰੱਖੇ।

## ਰਾਜਾ ਸਰੂਪ ਸਿੰਘ ਦੇ ਗੱਦੀ ਤੇ ਬੈਠਣ ਦੀ ਰਸਮ

ਸੰਨ ੧੮੩੭ ਈ: ਵਿੱਚ ਫੂਲਕੇ ਸਾਰੇ ਰਈਸਾਂ ਦੀ ਤੇ ਏਜੰਟ ਸਾਹਿਬ ਦੀ ਮੌਜੂਦਗੀ ਵਿੱਚ ਰਾਜਾ ਸਰੂਪ ਸਿੰਘ ਰਿਆਸਤ ਜੀਂਦ ਦੀ ਗੱਦੀ ਤੇ ਬੈਠਾ।

## ਇਲਾਕਾ ਮਾਹਲਾ ਘਾਵਦਾਂ

ਰਿਆਸਤ ਕੈਂਥਲ ਦੇ ਜ਼ਬਤ ਹੋਏ ਇਲਾਕੇ ਵਿੱਚੋਂ ਪ੍ਰਗਣਾ ਮਾਹਲਾਂ ਘਾਵਦਾਂ ਰਾਜਾ ਸਰੂਪ ਸਿੰਘ ਨੂੰ ਪਰਗਣੇ ਸਫੀਦੇਂ ਦੇ ਇੱਕ ਹਿੱਸੇ ਦੇ ਮੁਆਵਜ਼ੇ ਵਿੱਚ ਮਿਲਿਆ।

## ਰਾਜਾ ਸਰੂਪ ਸਿੰਘ ਤੇ ਸਤਲੁਜ ਦਾ ਜੰਗ

ਸੰਨ ੧੮੪੫ ਈ: ਵਿੱਚ ਸਤਲੁਜ ਦੇ ਜੰਗ ਸਮੇਂ ਸਰਕਾਰ ਅੰਗਰੇਜ਼ੀ ਨੇ ਇੱਕ ਸੌ ਊਠ ਤੇ ਫੌਜ ਰਾਜਾ ਸਰੂਪ ਸਿੰਘ ਤੋਂ ਮਦਦ ਲਈ ਮੰਗੇ। ਰਾਜਾ ਸਾਹਿਬ ਨੇ ਇਹ ਮਦਦ ਦੇਣੋਂ ਅਣਗਹਿਲੀ ਕੀਤੀ। ਅੰਗਰੇਜ਼ੀ ਦੀ ਫੌਜ ਨੂੰ ਬੜੀ ਤਕਲੀਫ ਹੋਈ, ਏਜੰਟ ਬਰਾਡ ਫੁੱਟ ਸਾਹਿਬ ਨੇ ਰਾਜਾ ਸਰੂਪ ਸਿੰਘ

ਨੂੰ ਦਸ ਹਜ਼ਾਰ ਰੁਪਿਆ ਜੁਰਮਾਨਾ ਕਰ ਦਿੱਤਾ । ਇਸ ਤੋਂ ਬਾਦ ਰਾਜਾ ਸਰੂਪ ਸਿੰਘ ਨੇ ਅੰਗਰੇਜ਼ਾਂ ਨੂੰ ਮਦਦ ਦਿੱਤੀ । ਇਸ ਦੇ ਬਦਲੇ ਸਰਕਾਰ ਅੰਗਰੇਜ਼ੀ ਨੇ ਦਸ ਹਜ਼ਾਰ ਰੁਪਿਆ ਜਰਮਾਨੇ ਦਾ ਮਾਫ ਕਰ ਕੇ ਤਿੰਨ ਹਜ਼ਾਰ ਦੀ ਜਾਗੀਰ ਸਦਾ ਵਾਸਤੇ ਰਾਜਾ ਸਰੂਪ ਸਿੰਘ ਨੂੰ ਦਿੱਤੀ । ਕੁਲ ਖਿਰਾਜ ਜੋ ਫੌਜੀ ਸੇਵਾ ਲਈ ਲਿਆ ਜਾਂਦਾ ਸੀ ਮਾਫ ਕਰ ਦਿੱਤਾ । ਕਸ਼ਮੀਰ ਦੀ ਮੁਹਿੰਮ ਪਰ ਮਦਦ ਦਿੱਤੀ ਬਦਲੇ ਇੱਕ ਹਜ਼ਾਰ ਰੁਪਿਆ ਸਾਲਾਨਾ ਹੋਰ ਰਾਜਾ ਸਰੂਪ ਸਿੰਘ ਨੂੰ ਮਿਲਿਆ । ਇੱਕ ਸਨਦ ਰਾਜਾ ਸਾਹਿਬ ਨੂੰ ਮਿਲੀ ਜਿਸ ਵਿੱਚ ਖੂਨੀ ਨੂੰ ਫਾਹੇ ਦੇਣ ਦੇ ਇਖਤਿਆਰ ਸਨ । ਗੁਜਰਾਤ ਦੇ ਜੰਗ ਸਮੇਂ ਰਾਜਾ ਸਰੂਪ ਸਿੰਘ ਸ੍ਰਕਾਰ ਅੰਗਰੇਜ਼ੀ ਦੀ ਮਦਦ ਕਰਨੀ ਚਾਹੀ,ਪਰ ਸਰਕਾਰ ਨੇ ਆਗਿਆ ਨਾ ਦਿੱਤੀ । ਸੰਮਤ ੧੮੫੪ ਈ: ਵਿਚ ਬਾਂਗਰ ਦੇ ਲੋਕਾਂ ਨੇ ਇੱਕ ਪੈਮਾਇਸ਼ ਕਰਦੇ ਤਹਿਸੀਲਦਾਰ ਨੂੰ ਕਤਲ ਕਰਕੇ ਇਸ ਇਲਾਕੇ ਵਿੱਚੋਂ ਰਾਜਾ ਸਾਹਿਬ ਦੇ ਕੁਲ ਕਾਰਦਾਰ ਨੌਕਰ ਕੱਢ ਦਿੱਤੇ । ਰਾਜਾ ਸਾਹਿਬ ਇਸ ਬਗਾਵਤ ਨੂੰ ਖਤਮ ਕਰਨ ਵਾਸਤੇ ਬਾਂਗਰ ਵਿੱਚ ਪਹੁੰਚੇ । ਰਾਜਾ ਸਾਹਿਬ ਦੇ ਪਹੁੰਚਣ ਤੋਂ ਪਹਿਲਾਂ ਵਿਰੋਧੀਆਂ ਨੇ ਲਜਵਾਣੇ ਪਿੰਡ ਵਿੱਚ ਜਮ੍ਹਾਂ ਹੋ ਕੇ ਮੋਰਚਾ ਕਾਇਮ ਕਰ ਲਿਆ । ਬਾਗੀਆਂ ਨੇ ਰਾਜਾ ਸਰੂਪ ਸਿੰਘ ਦੀਆਂ ਫੌਜਾਂ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ । ਤਿੰਨ ਮਹੀਨੇ ਬਾਗੀ ਬਰਾਬਰ ਭਿੜਦੇ ਰਹੇ । ਚੌਥੇ ਮਹੀਨੇ ਰਾਜਾ ਸਰੂਪ ਸਿੰਘ ਨੇ ਪਟਿਆਲੇ ਤੋਂ ਮਦਦ ਮੰਗਵਾਈ । ਪਟਿਆਲੇ ਦੀਆਂ ਪਲਟਨਾਂ ਚਾਰ ਤੋਪਾਂ ਲੈ ਕੇ ਪਹੁੰਚ ਗਈਆਂ । ਪਟਿਆਲੇ ਦੀ ਕੁਮਕ ਪਹੁੰਚਣ ਤੇ ਰਾਜਾ ਸਰੂਪ ਸਿੰਘ ਨੇ ਬਾਗੀਆਂ ਨੂੰ ਭਜਾ ਕੇ ਲਜਵਾਣੇ ਪਿੰਡ ਬਰਬਾਦ ਕਰ ਕੇ ਨਗਾਹੀਏ ਤੇ ਭੂਰੇ ਜੈਸੇ ਬਾਗੀਆਂ ਦੇ ਸਰਦਾਰਾਂ ਨੂੰ ਫੜ ਕੇ ਸਖਤ ਸਜ਼ਾਵਾਂ ਦੇ ਕੇ ਬਗਾਵਤ ਨੂੰ ਖਤਮ ਕੀਤਾ ।

## ਸਤਵੰਜਾ ਦੇ ਗਦਰ ਸਮੇਂ ਅੰਗਰੇਜ਼ਾਂ ਦੀ ਮੱਦਦ ਕਰਕੇ ਹੋਰ ਇਲਾਕੇ ਲੈ ਕੇ ਖ਼ਿਤਾਬ ਵਿਚ ਵਾਧਾ ਕਰਾਉਣਾ

ਰਾਜੇ ਸਰੂਪ ਸਿੰਘ ਨੇ ਸੰਨ ੧੮੫੭ ਦੇ ਗਦਰ ਸਮੇਂ ਅੰਗਰੇਜ਼ਾਂ ਦੀ ਬੜੀ ਮੱਦਦ ਕੀਤੀ । ਅੱਠ ਸੌ ਆਦਮੀ ਤੇ ਦੋ ਤੋਪਾਂ ਲਿਜਾਕੇ ਪਾਣੀਪਤ ਕਰਨਾਲ ਵਿਚ ਗ਼ਦਰ ਨੂੰ ਦਬਾਇਆ । ਦਿੱਲੀ ਦੇ ਮੋਰਚੇ ਵਿੱਚ ਆਪਣੀ ਫੌਜ ਨੂੰ ਸਰਦਾਰ ਕਾਹਨ ਸਿੰਘ ਮਾਨਸ਼ਾਹੀਏ ਦੀ ਕਮਾਨ ਹੇਠ ਛੱਡਕੇ, ਆਪ ਆਪਣੇ ਇਲਾਕੇ ਜੀਂਦ ਵਿਚ ਅਮਨ ਰਖਿਆ । ਅੰਗਰੇਜ਼ਾਂ ਨੇ ਰਾਜਾ ਸਰੂਪ ਸਿੰਘ ਦੀ ਗ਼ਦਰ ਵਿੱਚ ਕੀਤੀ ਸੇਵਾ ਨੂੰ ਮੁਖ ਰਖਕੇ ਇਸ ਨੂੰ ਪੰਜ ਸੌ ਪੰਞੱਤਰ

ਮਰੱਬਾ ਮੀਲ ਦਾਦਰੀ ਦਾ ਇਲਾਕਾ, ਜੋ ਮੁਸਲਮਾਨ ਨਵਾਬ ਦਾ ਜ਼ਬਤ ਹੋਇਆ ਸੀ ਦਿਤਾ। ਤੇਰਾਂ ਪਿੰਡ ਪ੍ਰਗਣੇ ਕਲੇਰਾਂ ਦੇ ਸੰਗਰੂਰ ਦੇ ਨਜ਼ਦੀਕ ਹੋਰ ਦਿੱਤੇ। ਇੱਕ ਬੜਾ ਆਲੀਸ਼ਾਨ ਮਹਿਲ ਜੋ ਮਿਰਜ਼ਾ ਅਬੂ ਬੱਕਰ ਦਾ ਜ਼ਬਤ ਕੀਤਾ ਗਿਆ ਸੀ,ਰਾਜੇ ਸਰੂਪ ਸਿੰਘ ਨੂੰ ਮਿਲਿਆ। ਫਰਜੰਦ ਦਿਲ ਬੰਦ ਰਾਸਨ ਉਲ ਏਤਕਾਦ ਦਾ ਖ਼ਿਤਾਬ ਤੇ ੧੧ ਤੋਪਾਂ ਦੀ ਸਲਾਮੀ ਮੁਕੱਰਰ ਹੋਈ।

## ਸੰਨ ੧੮੬੦ ਈਸਵੀ ਦੀ ਸਨਦ। ਬਡਰੁਖਿਆਂ ਵਾਲੇ ਸਰਦਾਰਾਂ ਨੇ ਰਿਆਸਤ ਜੀਂਦ ਦੇ ਜ਼ੈਲਦਾਰ ਬਣਨਾ

ਰਾਜਾ ਸਰੂਪ ਸਿੰਘ ਨੂੰ ਇੱਕ ਦੋ ਸਨਦਾਂ ਪਹਿਲੇ ਭੀ ਮਿਲ ਚੁਕੀਆਂ ਸਨ। ਹੁਣ ਇੱਕ ਵੱਡੀ ਸਨਦ ਜਿਸ ਵਿਚ ਫੂਲਕਿਆਂ ਰਈਸਾਂ ਦੇ ਕੁੱਲ ਹੱਕ ਹਕੂਕ ਖੋਲ੍ਹਕੇ ਲਿਖੇ ਹੋਏ ਸਨ, ਰਾਜਾ ਸਾਹਿਬ ਨੂੰ ਮਿਲੀ। ਇਸ ਸਨਦ ਵਿੱਚ ਮੌਤ ਦੀ ਸਜ਼ਾ ਦੇਣ ਦਾ ਇਖ਼ਤਿਆਰ, ਮੁਤਬੰਨਾ ਕਰਨ ਦਾ ਅਧਿਕਾਰ, ਨਾਬਾਲਗੀ ਸਮੇਂ ਕੌਂਸਲ ਮਕੱਰਰ ਕਰਨ ਦਾ ਹੱਕ ਵੱਡੀਆਂ ਗੱਲਾਂ ਸਨ। ਸਨ ੧੮੬੨ ਬਿਕਰਮੀ ਵਿਚ ਰਾਜੇ ਸਰੂਪ ਸਿੰਘ ਤੋਂ ਨਜ਼ਰਾਨ ਲੈਕੇ ਬਡਰੁੱਖਿਆਂ ਵਾਲੇ ਸਰਦਾਰ ਰਿਆਸਤ ਜੀਂਦ ਦੇ ਜ਼ੈਲਦਾਰ ਬਣਾਏ ਗਏ। ਏਸੇ ਸਮੇਂ ਨਜ਼ਰਾਨਾ ਦੇਣ ਨਾਲ ਝੱਜਰ ਦੇ ਇਲਾਕੇ ਵਿੱਚੋਂ ਦਾਦਰੀ ਦੇ ਨਾਲ ਲਗਦੇ ਉਨ੍ਹੀ ਪਿੰਡ ਹੋਰ ਰਾਜੇ ਸਰੂਪ ਸਿੰਘ ਨੂੰ ਮਿਲੇ। ਸੰਨ ੧੮੬੩ ਈਸਵੀ ਵਿੱਚ ਰਾਜੇ ਸਰੂਪ ਸਿੰਘ ਨੂੰ ਜੀ. ਸੀ. ਐਸ. ਦਾ ਖਿਤਾਬ ਮਿਲਿਆ।

## ਫੂਲ ਕੇ ਰਈਸਾਂ ਨੇ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਧਰਮ ਧੁਜਾ ਨਾਮੀ ਨਿਰਮਲ ਅਖਾੜਾ ਕਾਇਮ ਕਰਨਾ

ਜਿਸ ਤਰ੍ਹਾਂ ਖਾਲਸਾ ਪੰਥ, ਫੂਲ ਬੰਸ ਨੂੰ ਪੰਥ ਦਾ ਨਰੋਆ ਅੰਗ ਸਮਝਦਾ ਸੀ, ਇਸੇ ਤਰ੍ਹਾਂ ਫੂਲ ਕੇ ਰਈਸ ਭੀ ਖਾਲਸਾ ਪੰਥ ਦੀ ਉੱਨਤੀ ਲਈ ਹਰ ਵੇਲੇ ਕੋਸ਼ਸ਼ਾਂ ਕਰਦੇ ਰਹਿੰਦੇ ਸਨ। ਸੰਮਤ ੧੯ ਬਿਕਰਮੀ ਵਿੱਚ ਫੂਲਕੇ ਰਈਸਾਂ ਨੇ ਕੱਠੇ ਹੋ ਕੇ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਧਰਮ ਧੁਜਾ ਨਾਮ ਦਾ ਨਿਰਮਲ ਅਖਾੜਾ ਕਾਇਮ ਕੀਤਾ। ਇਸ ਅਖਾੜੇ ਨੂੰ ਹਮੇਸ਼ਾ ਵਾਸਤੇ ਕਾਇਮ ਰਖਣ ਲਈ ਮਹਾਰਾਜਾ ਨਰਿੰਦਰ ਸਿੰਘ, ਪਟਿਆਲੇ ਨੇ ਅੱਸੀ ਹਜ਼ਾਰ ਰੁਪਿਆ ਨਗਦ, ਚਾਰ ਹਜ਼ਾਰ ਦੀ ਜਾਗੀਰ ਦੇ ਭੈਣੀ ਤੇ ਝੰਡੀ ਨਾਮੀ ਦੇ ਪਿੰਡ; ਰਾਜਾ ਸਰੂਪ ਸਿੰਘ ਨੇ ਬੀਸ ਹਜ਼ਾਰ ਰੁਪਿਆ ਨਗਦ ਤੇਰਾਂ ਸੋ ਰੁਪਏ ਦੀ ਜਾਗੀਰ ਦੇ ਬਲੱਮ ਗੜ੍ਹ ਤੇ ਮੰਡਲ ਵਾਲੀ ਦੇ ਪਿੰਡ, ਰਾਜੇ ਭਰਪੂਰ ਸਿੰਘ ਨਾਭੇ ਵਾਲੇ ਨੇ ਸੋਲਾਂ ਹਜ਼ਾਰ ਨਕਦ ਪੰਜ ਸੌ ਪਝੱਤਰ ਰੁਪਏ

ਦੀ ਜਾਗੀਰ ਦਾ ਇੱਕ ਪਿੰਡ ਹਰੀਗੜ੍ਹ ਭੇਟ ਕੀਤੇ । ਇਹ ਧਰਮ ਧੁਜਾ ਨਿਰਮਲ ਆਖਾੜਾ ਹੁਣ ਤਕ ਦੂਰ ਦੂਰ ਤਕ ਫਿਰ ਕੇ ਸਿੱਖ ਧਰਮ ਦਾ ਪ੍ਰਚਾਰ ਕਰ ਰਿਹਾ ਹੈ।

## ਰਾਜੇ ਸਰੂਪ ਸਿੰਘ ਦੀ ਮੌਤ

ਰਾਜਾ ਸਰੂਪ ਸਿੰਘ ੨੬ ਜਨਵਰੀ ਸੰਨ ੧੮੬੪ ਈਸਵੀ ਨੂੰ ਵਜ਼ੀਦ ਪੁਰ ਵਿਖੇ ਮੌਤ ਨੇ ਗਰੱਸ ਲਏ। ਰਾਜਾ ਸਰੂਪ ਸਿੰਘ ਬੜਾ ਹੁਸ਼ਿਆਰ ਰਾਜਾ ਸੀ। ਇਸਨੇ ਚੰਗੇ ਰਾਜ ਪ੍ਰਬੰਧ ਲਈ ਸੰਗਰੂਹ ਤੇ ਜੀਂਦ ਦੋ ਜ਼ਿਲ੍ਹੇ ਕਾਇਮ ਕੀਤੇ ਸਨ। ਬਟਾਈ ਦੇ ਥਾਂ ਨਕਦੀ ਮਾਮਲਾ ਲੈਣ ਦਾ ਤਰੀਕਾ ਜਾਰੀ ਕੀਤਾ ਸੀ। ਇਸਨੇ ਪਲਟਣਾ ਤੇ ਰਸਾਲੇ ਭੀ ਖੜੇ ਕੀਤੇ ਸਨ। ਰਾਜੇ ਸਰੂਪ ਸਿੰਘ ਦੀਆਂ ਦੋ ਰਾਣੀਆਂ ਸਨ। ਪਹਿਲੀ ਕਿਸ਼ਨ ਕੌਰ ਸਰਦਾਰ ਪਹਾੜਾ ਸਿੰਘ ਬੁਰਜ ਮਾਨਸਾ ਵਾਲੇ ਦੀ ਧੀ ਸੀ। ਇਸਦੇ ਪੇਟੋਂ ਟਿੱਕਾ ਰਘਬੀਰ ਸਿੰਘ ਪੈਦਾ ਹੋਇਆ ਸੀ। ਦੂਜੀ ਸਦਾ ਕੌਰ ਹਾਂਸਾਂ ਵਾਲੇ ਸਰਦਾਰ ਹਰੀ ਸਿੰਘ ਦੀ ਪੁੱਤਰੀ ਸੀ। ਇਸ ਦੇ ਪੇਟੋਂ ਕੌਰ ਰਣਧੀਰ ਸਿੰਘ ਜੀ ਪੈਦਾ ਹੋਇਆ ਸੀ। ਇਹ ਆਪਣੇ ਪਿਤਾ ਦੇ ਜੀਉਂਦੇ ਹੀ ਕਾਲਵੱਸ ਹੋ ਗਿਆ ਸੀ।

## ਰਾਜਾ ਰਘਬੀਰ ਸਿੰਘ ਜੀ

ਰਾਜਾ ਰਘਬੀਰ ਸਿੰਘ ਸੰਨ ੧੮੩੨ ਈਸਵੀ ਨੂੰ ਪੈਦਾ ਹੋਇਆ ਸੀ। ਇਹ ਸਨ ੧੮੬੪ ਈਸਵੀ ਵਿਚ ਆਪਣੇ ਪਿਤਾ ਦੇ ਗੁਜ਼ਰਨ ਮਗਰੋਂ ਜੀਂਦ ਦਾ ਰਾਜਾ ਬਣਿਆ ਸੀ। ਇਸਦੇ ਗੱਦੀ ਤੇ ਬੈਠਣ ਸਾਰ ਦਾਦਰੀ ਦੇ ਲੋਕ ਬਾਗੀ ਹੋ ਗਏ। ਇਨ੍ਹਾਂ ਨੇ ਬੜੀ ਹੁਸ਼ਿਆਰੀ ਨਾਲ ਬਗ਼ਾਵਤ ਨੂੰ ਦਬਾਕੇ ਅਮਨ ਕਾਇਮ ਕੀਤਾ। ਸਨ ੧੮੭੬ ਈਸਵੀ ਵਿਚ ਸਰਕਾਰ ਅੰਗਰੇਜ਼ੀ ਨੇ ਰਾਜੇ ਰਘਬੀਰ ਸਿੰਘ ਨੂੰ ਜੀ. ਸੀ. ਆਈ. ਈ. ਦਾ ਖ਼ਿਤਾਬ ਦਿੱਤਾ। ੧੩ ਤੋਪਾਂ ਦੀ ਸਲਾਮੀ ਮੁਕੱਰਰ ਹੋਈ। ਸੰਨ ੧੮੭੮-੭੯ ਦੀ ਕਾਬਲ ਦੀ ਮੁਹਿਮ ਵਿਚ ਅੰਗਰੇਜ਼ਾਂ ਦੀ ਮਦਦ ਕਰਕੇ ਰਾਜਾਇ ਰਾਜਗੀ ਦਾ ਖ਼ਿਤਾਬ ਪਰਾਪਤ ਕੀਤਾ। ਸੰਨ ੧੮੭੩ ਈਸਵੀ ਵਿਚ ਨਹਿਰ ਸਰਹੰਦ ਦੇ ਮੁਤੱਲਕ ਸਰਕਾਰ ਅੰਗਰੇਜ਼ੀ ਨਾਲ ਅਹਿਦਨਾਮਾ ਕੀਤਾ। ਸੰਨ ੧੮੮੭ ਈਸਵੀ ਵਿੱਚ ਰਾਜਾ ਰਘਬੀਰ ਸਿੰਘ ਜੀ ਪਰਲੋਕ ਨੂੰ ਚੜ੍ਹਾਈ ਕਰ ਗਏ। ਰਾਜਾ ਰਘਬੀਰ ਸਿੰਘ ਜੀ ਆਪਣੇ ਬੇਟੇ ਬਲਬੀਰ ਸਿੰਘ ਦੀ ਮੌਤ ਦੇ ਸਦਮੇ ਤੋਂ ਪੈਦਾ ਹੋਈ ਦਿਲ ਦੀ ਬਿਮਾਰੀ ਨਾਲ ਪਰਲੋਕ ਨੂੰ ਚੜ੍ਹਾਈ ਕਰ ਗਏ।

ਰਾਜਾ ਰਘਬੀਰ ਜੀ ਬਹੁਤ ਸਿਆਣੇ ਤੇ ਰਾਜ ਦਾ ਯੋਗ ਪਰਬੰਧ ਕਰਨ ਵਾਲੇ ਸਨ । ਇਨ੍ਹਾਂ ਨੇ ਰਿਆਸਤ ਨੂੰ ਕਈ ਪਹਿਲੂਆਂ ਤੋਂ ਤਰੱਕੀ ਦਿੱਤੀ ਸੀ । ਨੀਲ ਦੀ ਕਾਸ਼ਤ ਤੇ ਸ਼ੋਰਾ ਸਾਫ ਕਰਨ ਵਾਲੀਆਂ ਭੱਠੀਆਂ ਦੇ ਬਣਾਉਣ ਦਾ ਕੰਮ ਕਾਰੀਗਰਾਂ ਨੂੰ ਸਿਖਲਾਉਣ ਦਾ ਪਰਬੰਧ ਕੀਤਾ ਸੀ । ਅਦਾਲਤ ਦੇ ਅਖਤਿਆਰਾਂ ਦੀ ਹੱਦ ਕਾਇਮ ਕਰਕੇ ਦਾਦਰੀ ਦੇ ਇਲਾਕੇ ਦਾ ਬੰਦੋਬਸਤ ਕੀਤਾ ਸੀ । ਸੰਗਰੂਰ ਤੋਂ ਪਟਿਆਲੇ ਤਕ ਪੱਕੀ ਸੜਕ ਬਣਾਉਣ ਦਾ ਪ੍ਰਬੰਧ ਕੀਤਾ ਸੀ । ਇਹ ਗੱਲ ਰੋਸ਼ਨ ਹੈ ਕੇ ਸਿੱਖ ਗੁਰਦੁਆਰਿਆਂ ਨੂੰ ਤੇ ਧਾਰਮਕ ਸਥਾਨਾਂ ਨੂੰ ਦੇਹ ਜਾਨ ਤੋਂ ਪਿਆਰਾ ਸਮਝਦੇ ਸਨ । ਇਨ੍ਹਾਂ ਸਿੱਖ ਜਜ਼ਬਿਆਂ ਦੇ ਅਧੀਨ ਰਾਜਾ ਰਘਬੀਰ ਸਿੰਘ ਨੇ ਦਿੱਲੀ ਦੇ ਗੁਰਦੁਆਰੇ ਸੀਸ ਗੰਜ ਦੀ ਖਾਤਰ ਵਲੈਤ ਵਿੱਚ ਅਪੀਲ ਕਰਕੇ ਇਸ ਗੁਰਦੁਆਰੇ ਨੂੰ (ਜਿਸ ਦੇ ਥਾਂ ਮੁਸਲਮਾਨਾਂ ਦੀ ਮਸੀਤ ਬਣਾਈ ਹੋਈ ਸੀ) ਕਾਇਮ ਕੀਤਾ ਸੀ । ਇਸ ਤੋਂ ਪਿਛੋਂ ਸ੍ਰੀ ਦਰਬਾਰ ਸਾਹਿਬ ਦੀ ਅੱਧੀ ਪਰਕਰਮਾਂ ਵਿੱਚ ਇਨ੍ਹਾਂ ਨੇ ਸੰਗਮਰਮਰ ਲੁਆਇਆ ਸੀ । ਇਹ ਹਿੰਦੂਆਂ ਦੇ ਤੀਰਥਾਂ ਦਾ ਭੀ ਬੜਾ ਸਤਿਕਾਰ ਕਰਦੇ ਸਨ । ਇਨ੍ਹਾਂ ਨੇ ਬਨਾਰਸ ਵਿੱਚ ਸਦਾ ਬਰਤ ਜਾਰੀ ਕੀਤੇ ਸਨ ।

## ਰਾਜਾ ਰਣਬੀਰ ਸਿੰਘ ਜੀ

ਇਹ ਰਾਜਾ ਰਘਬੀਰ ਸਿੰਘ ਦੇ ਸ਼ਹਿਜ਼ਾਦੇ ਟਿੱਕਾ ਬਲਬੀਰ ਸਿੰਘ ਦਾ (ਜੋ ਨੌਜਵਾਨ ਉਮਰ ਵਿੱਚ ਚੇਚਕ ਦੀ ਬੀਮਾਰੀ ਨਾਲ ਮਰ ਗਿਆ ਸੀ) ਬੇਟਾ ਸੀ । ਇਹ ਸੰਨ ੧੮੭੯ ਈਸਵੀ ਵਿਚ ਪੈਦਾ ਹੋਇਆ ਸੀ । ਇਹਨਾਂ ਦੇ ਦਾਦਾ ਜੀ ਦੇ ਗੁਜ਼ਰਨ ਮਗਰੋਂ ਇਹਨਾਂ ਦੀ ਛੋਟੀ ਉਮਰ ਦੇ ਕਾਰਨ ਰਿਆਸਤ ਦਾ ਕੰਮ ਚਲਾਉਣ ਲਈ ਕੌਂਸਲ ਬਣਾਈ ਗਈ ਸੀ । ਇਸ ਕੌਂਸਲ ਨੇ ਰਿਆਸਤ ਦਾ ਬੜਾ ਸੋਹਣਾ ਪ੍ਰਬੰਧ ਕੀਤਾ । ਕਈ ਚੰਗੇ ਚੰਗੇ ਕੰਮ ਤੋੜ ਚਾਹੜੇ ਸਨ । ਜੀਂਦ ਪਾਣੀਪਤ ਰੇਲਵੇ ਇਸ ਕੌਂਸਲ ਨੇ ਬਣਾਈ ਸੀ । ਤੀਰਾਹ ਦੀ ਲੜਾਈ ਵਿਚ ਸਰਕਾਰ ਅੰਗਰੇਜ਼ੀ ਨੂੰ ਬੜੀ ਮਦਦ ਦਿੱਤੀ ਸੀ । ਨਵੰਬਰ ਸੰਨ ੧੮੯੯ ਈਸਵੀ ਵਿੱਚ ਮਹਾਰਾਜਾ ਰਣਬੀਰ ਸਿੰਘ ਨੂੰ ਰਾਜ ਦੇ ਅਧਿਕਾਰ ਮਿਲ ਗਏ । ਰਾਜ ਦੇ ਅਧਿਕਾਰ ਮਿਲਣ ਦੀ ਖੁਸ਼ੀ ਵਿੱਚ ਇਹਨਾਂ ਨੂੰ ਸੰਗਰੂਰ ਵਿਖੇ ਡਾਇਮੰਡ ਜੁਬਲੀ ਕਾਲਜ ਦੀ ਬੁਨਿਆਦ ਰਖੀ । ਸਨ ੧੯੦੯ ਈਸਵੀ ਵਿੱਚ ਇਨ੍ਹਾਂ ਨੂੰ ਕੇ. ਸੀ. ਐਸ. ਆਈ. ਦਾ ਖ਼ਿਤਾਬ ਮਿਲਿਆ । ਸਨ ੧੯੧੧ ਨੂੰ ਮਹਾਰਾਜਾ ਰਣਬੀਰ ਸਿੰਘ ਜੀ

ਸ਼ਹਿਨਸ਼ਾਹ ਜਾਰਜ ਪੰਚਮ ਦੀ ਤਾਜਪੋਸ਼ੀ ਦੇ ਸਮੇਂ ਦਿੱਲੀ ਦਰਬਾਰ ਵਿਚ ਸ਼ਾਮਲ ਹੋਏ। ਇਸ ਵੇਲੇ ਇਹਨਾਂ ਨੂੰ ਮਹਾਰਾਜਾ ਦਾ ਜੱਦੀ ਖਿਤਾਬ ਮਿਲਿਆ। ਇਸ ਤੋਂ ਪਿਛੋਂ ਇਹਨਾਂ ਨੂੰ ਸਨ ੧੯੧੬ ਈਸਵੀ ਵਿੱਚ ਜੀ. ਸੀ. ਆਈ. ਈ. ਦਾ ਖਿਤਾਬ ਮਿਲਿਆ। ਇਸ ਪਿਛੋਂ ਇਹਨਾਂ ਨੂੰ ਸਨ ੧੯੧੮ ਈਸਵੀ ਵਿੱਚ ਮਹਾਰਾਜਾ ਰਣਬੀਰ ਸਿੰਘ ਨੂੰ ੧੫ ਤੋਪਾਂ ਦੀ ਸਲਾਮੀ ਤੇ ਰਾਜਿੰਦਰ ਬਹਾਦਰ ਦਾ ਜੱਦੀ ਖ਼ਿਤਾਬ ਮਿਲਿਆ। ਸਨ ੧੯੨੬ ਈਸਵੀ ਵਿੱਚ ਮਹਾਰਾਜਾ ਰਣਬੀਰ ਸਿੰਘ ਨੂੰ ਕਰਨੈਲ ਦਾ ਰੈਂਕ ਮਿਲਿਆ। ਸਨ ੧੯੩੭ ਈਸਵੀ ਵਿੱਚ ਇਹਨਾਂ ਦੇ ਖਿਤਾਬ ਵਿੱਚ ਜੀ. ਸੀ. ਐਸ. ਆਈ. ਦਾ ਵਾਧਾ ਕੀਤਾ ਗਿਆ। ਮਹਾਰ ਜਾ ਰਣਬੀਰ ਸਿੰਘ ਜੀ ਬਹੁਤ ਵਾਰੀ ਵਾਇਸਰਾਇ ਹਿੰਦ ਦੇ ਦਰਬਾਰਾਂ ਵਿੱਚ ਸ਼ਾਮਲ ਹੋਏ ਸਨ। ਇਹਨਾਂ ਨੇ ਕਈ ਵਾਰੀ ਯੂਰਪ ਦੀ ਸੈਰ ਕੀਤੀ। ਮਹਾਰਾਜਾ ਰਣਬੀਰ ਸਿੰਘ ਜੀ ਰਾਜ ਦਾ ਕੰਮ ਕਾਜ ਆਪ ਬਹੁਤ ਥੋੜਾ ਕਰਦੇ ਸਨ। ਇਹਨਾਂ ਦੀ ਰਿਆਸਤ ਦਾ ਕੰਮ ਵਜ਼ੀਰਾਂ ਦੇ ਸਪੁਰਦ ਸੀ। ਇਹਨਾਂ ਦੇ ਪਹਿਲੇ ਮਸ਼ਹੂਰ ਵਜ਼ੀਰ ਆਜ਼ਮ ਸਰਦਾਰ ਸ਼ਮਸ਼ੇਰ ਸਿੰਘ ਜੀ ਰਾਇਪੁਰੀਏ ਸਨ। ਇਨ੍ਹਾਂ ਦਾ ਇੰਤਜ਼ਾਮ ਬਹੁਤ ਚੰਗਾ ਸੀ। ਸਾਰੀ ਰਿਆਸਤ ਵਿੱਚ ਇਨ੍ਹਾਂ ਦਾ ਜਸ ਫੈਲਿਆ ਹੋਇਆ ਸੀ। ਸਰਦਾਰ ਸ਼ਮਸ਼ੇਰ ਸਿੰਘ ਦੇ ਪਿਛੋਂ ਮਹਾਰਾਜਾ ਰਣਬੀਰ ਸਿੰਘ ਦੇ ਮਸ਼ਹੂਰ ਵਜ਼ੀਰ ਆਜ਼ਮ ਮਿਸਟਰ ਬਿਹਾਰੀ ਲਾਲ ਰਹੇ ਸਨ। ਇਹਨਾਂ ਦੇ ਮਗਰੋਂ ਮਿਸਟਰ ਜੀ ਕੌਲਾ, ਖਲੀਫਾ ਮੁਹੰਮਦ ਸਦੀਕ ਤੇ ਸਰਦਾਰ ਬਲਦੇਵ ਸਿੰਘ ਇਨ੍ਹਾਂ ਦੇ ਮੁਖ ਮੰਤਰੀ ਰਹੇ ਸਨ। ਸਾਰੀਆਂ ਫੂਲਕੀਆਂ ਰਿਆਸਤਾਂ ਤੋਂ ਅਗੇ ਵੱਧਕੇ ਕਾਨੂੰਨ ਘੜਨੀ ਅਸੈਂਬਲੀ ਬਣਾਈ ਹੋਈ ਸੀ। ਇਸ ਅਸੈਂਬਲੀ ਦੇ ਚੋਣਵੇਂ ਤੇ ਨਾਮਜ਼ਦ ਛੱਤੀ ਮੈਂਬਰ ਸਨ। ਮਹਾਰਾਜਾ ਰਣਬੀਰ ਸਿੰਘ ਨੇ ਆਪਣੀ ਰਿਆਸਤ ਵਿਚ ਹਿਦਾਇਤਾਂ ਜਾਰੀ ਕਰਕੇ ਅਦਾਲਤਾਂ ਨੂੰ ਵੱਖਰੇ ਵੱਖਰੇ ਅਧਿਕਾਰ ਦਿੱਤੇ ਸਨ। ਇਨ੍ਹਾਂ ਦੀ ਰਿਆਸਤ ਵਿੱਚ ਸਰਕਾਰ ਅੰਗਰੇਜ਼ੀ ਦਾ ਦੀਵਾਨੀ ਕਾਨੂੰਨ ਪਰਚੱਲਤ ਨਹੀਂ ਸੀ। ਇਹਨਾਂ ਦੀ ਰਿਆਸਤ ਵਿਚ ਲੋਕਾਂ ਨੂੰ ਸਿੱਧੇ ਸਾਦਿਆਂ ਤਰੀਕਿਆਂ ਨਾਲ ਸਸਤਾ ਇਨਸਾਫ ਮਿਲਦਾ ਸੀ। ਵਕੀਲ ਲੋਕਾਂ ਨੂੰ ਮੁਕੱਦਮਿਆਂ ਵਿਚ ਗੁੰਝਲਾਂ ਪਾਉਣ ਦੀ ਇਜਾਜ਼ਤ ਨਹੀਂ ਸੀ। ਮਹਾਰਾਜਾ ਰਣਬੀਰ ਸਿੰਘ ਜੀ ਸ਼ਿਕਾਰ ਦੇ ਬਹੁਤ ਜ਼ਿਆਦਾ ਸ਼ੌਕੀਨ ਸਨ। ਇਹ ਬੰਦੂਕਾਂ ਨਾਲ ਤੇ ਕੁੱਤਿਆਂ ਨਾਲ ਬਾਜ਼ਾਂ ਨਾਲ ਹਰ ਮੌਸਮ ਵਿੱਚ ਸ਼ਿਕਾਰ ਖੇਡਦੇ ਸਨ। ਇਹ ਕੰਨਾਂ ਤੋਂ ਔਲੇ ਹੋਣ ਦੇ ਕਾਰਨ

ਪੁਲੀਟੀਕਲ ਮਾਮਲਿਆਂ ਵਿੱਚ ਜ਼ਿਆਦਾ ਹਿੱਸਾ ਨਹੀਂ ਲੈਂਦੇ ਸਨ । ਮਹਾਰਾਜਾ ਰਣਬੀਰ ਸਿੰਘ ਨੇ ਬਹੁਤ ਚਿਰ ਰਿਆਸਤ ਜੀਂਦ ਦੀ ਹਕੂਮਤ ਕੀਤੀ। ਹਿੰਦੁਸਤਾਨ ਦੇ ਆਜ਼ਾਦ ਹੋਣ ਤੇ ਇਹਨਾਂ ਨੇ ੫ ਮਈ ੧੯੪੮ ਦੇ ਅਹਿਦਨਾਮੇ ਅਨੁਸਾਰ ਆਪਣੀ ਰਿਆਸਤ ਨੂੰ ਜੁਲਾਈ ੧੯੪੮ ਵਿਚ ਪਟਿਆਲਾ ਅਤੇ ਈਸਟ ਪੰਜਾਬ ਸਟੇਟਸ ਯੂਨੀਅਨ ਵਿੱਚ ਸ਼ਾਮਲ ਕਰ ਦਿੱਤਾ । ਮਹਾਰਾਜਾ ਰਣਬੀਰ ਸਿੰਘ ਜੀ ਆਪਣੀ ਰਿਆਸਤ ਨੂੰ ਪੈਪਸੂ ਵਿੱਚ ਸ਼ਾਮਲ ਕਰਕੇ ਏਸੇ ਸਾਲ ਕਾਲ ਵਸ ਹੋ ਗਏ ।

## ਮਹਾਰਾਜਾ ਰਾਜਬੀਰ ਸਿੰਘ

ਮਹਾਰਾਜਾ ਰਣਬੀਰ ਸਿੰਘ ਦੇ ਮਗਰੋਂ ਟਿੱਕਾ ਰਾਜਬੀਰ ਸਿੰਘ ਜੀ ਪਿਤਾ ਦੀ ਗੱਦੀ ਤੇ ਬੈਠੇ । ਰਿਆਸਤ ਜੀਂਦ ਦੇ ਪੈਪਸੂ ਵਿੱਚ ਸ਼ਾਮਲ ਹੋਣ ਦੇ ਸਬੱਬ ਇਨ੍ਹਾਂ ਦਾ ਕੋਈ ਇਤਿਹਾਸਕ ਕਾਰਨਾਮਾਂ ਨਹੀਂ ਮਿਲਿਆ । ਇਹਨਾਂ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ । ਸੈਂਕੜੇ ਕੁੱਤੇ ਰੱਖੇ ਹੋਏ ਸਨ ।

## ਖ਼ਾਨਦਾਨ ਕੈਂਥਲ

ਖ਼ਾਨਦਾਨ ਕੈਂਥਲ ਦਾ ਬਾਨੀ ਜਿਸਨੇ ਭਾਈਕਿਆਂ ਦੀ ਰਿਆਸਤ ਦੀ ਬੁਨਿਆਦ ਰੱਖੀ ਹੈ, ਭਾਈ ਭਗਤੂ ਦੇ ਬੇਟੇ, ਭਾਈ ਗੌਰੇ ਦੇ ਸਪੁੱਤਰ ਭਾਈ ਰਾਮ ਦਿਆਲ ਦਾ ਬੇਟਾ ਸਰਦਾਰ ਗੁਰਬਖਸ਼ ਸਿੰਘ ਸੀ । ਇਹ ਮਹਾਰਾਜਾ ਆਲਾ ਸਿੰਘ ਦਾ ਪੱਕਾ ਸਾਥੀ ਸੀ । ਸਰਦਾਰ ਗੁਰਬਖਸ਼ ਸਿੰਘ ਨੇ ਸੰਮਤ ੧੮੧੧ ਬਿਕਰਮੀ ਵਿੱਚ ਮਹਾਰਾਜਾ ਆਲਾ ਸਿੰਘ ਨੂੰ ਨਾਲ ਲੈਕੇ ਸਾਬੋਕੇ ਸਰਦਾਰ ਜੋਧ ਸਿੰਘ ਬਠਿੰਡੇ ਦੇ ਰਈਸ ਉਤੇ ਹਮਲਾ ਕਰਕੇ ਇਸ ਦੇ ਚੱਕ, ਭੁਚੋ ਗੋਬਿੰਦ ਪੁਰ, ਜੋਗਾ ਨੰਦ, ਆਦਿਕ ਬਾਰਾਂ ਪਿੰਡਾਂ ਉੱਤੇ ਕਬਜ਼ਾ ਕੀਤਾ । ਸਰਦਾਰ ਗੁਰਬਖਸ਼ ਸਿੰਘ ਨੇ ਕਈ ਯੁੱਧਾਂ ਵਿਚ ਮਹਾਰਾਜਾ ਆਲਾ ਸਿੰਘ

---

ਨੋਟ-ਭਾਈ ਗੁਰਬਖਸ਼ ਸਿੰਘ ਤੋਂ ਪਹਿਲਾਂ ਇਨ੍ਹਾਂ ਦੇ ਬਜ਼ੁਰਗ ਧਾਰਮਕ ਰਹਿਬਰੀ ਦਾ ਜ਼ਿਆਦਾ ਕੰਮ ਕਰਦੇ ਸਨ । ਭਾਈ ਗੁਰਬਖਸ਼ ਸਿੰਘ ਦੇ ਪਿਤਾ ਭਾਈ ਰਾਮ ਦਿਆਲ ਜੀ ਰੱਬ ਦੀ ਭਗਤੀ ਕਰਨ ਵਾਲੇ ਬੜੇ ਭਗਤ ਮਸ਼ਹੂਰ ਸਨ । ਇਸ ਖ਼ਾਨਦਾਨ ਵਿਚ ਭਾਈ ਗੁਰਬਖਸ਼ ਸਿੰਘ ਜੀ ਪਹਿਲੇ ਆਦਮੀ ਸਨ ਜਿਨ੍ਹਾਂ ਨੇ ਇਲਾਕੇ ਮੱਲਣੇ ਸ਼ੁਰੂ ਕੀਤੇ ਸਨ । ਇਸ ਖ਼ਾਨਦਾਨ ਦੇ ਲੋਕਾਂ ਦਾ ਅਲਕਾਬ ਰਾਜਿਆਂ ਦੀ ਜਗ੍ਹਾ ਭਈ ਹੀ ਮਸ਼ਹੂਰ ਰਿਹਾ ਹੈ ।

ਦੇ ਨਾਲ ਰਲਕੇ ਭੱਟੀਆਂ ਦੇ ਕਈ ਇਲਾਕਿਆਂ ਤੇ ਕਬਜ਼ਾ ਕੀਤਾ ਸੀ। (ਇਨ੍ਹਾਂ ਯੁੱਧਾਂ ਦਾ ਹਾਲ ਅਸੀਂ ਪਟਿਆਲਾ ਖ਼ਾਨਦਾਨ ਦੇ ਹਾਲ ਵਿਚ ਲਿਖ ਆਏ ਹਾਂ)। ਭਾਈ ਗੁਰਬਖਸ਼ ਸਿੰਘ ਨੇ ਸੰਮਤ ੧੮੧੧ ਦੇ ਅਖੀਰ ਵਿਚ ਬਲਾਢੇ ਦਾ ਪ੍ਰਗਣਾ ਫਤਹਿ ਕੀਤਾ। ਇਸ ਤੋਂ ਪਿਛੋਂ ਭਾਈ ਗੁਰਬਖਸ਼ ਸਿੰਘ ਨੇ ਬਾਂਗਰ ਦੀ ਤਰਫ ਦਾ ਬਹੁਤ ਸਾਰਾ ਇਲਾਕਾ ਕਬਜ਼ੇ ਵਿਚ ਕੀਤਾ। ਭਾਈ ਗੁਰਬਖਸ਼ ਸਿੰਘ ਜੀ ਭਾਈਕਿਆਂ ਦੀ ਇਕ ਰਿਆਸਤ ਕਾਇਮ ਕਰਕੇ ਕਾਲ ਵੱਸ ਹੋ ਗਏ। ਭਾਈ ਗੁਰਬਖਸ਼ ਸਿੰਘ ਦੇ ਬੁੱਢਾ ਸਿੰਘ, ਸੁੱਖਾ ਸਿੰਘ, ਦੇਸੂ ਸਿੰਘ ਤੇ ਧੰਨਾ ਸਿੰਘ ਚਾਰ ਬੇਟੇ ਸਨ। ਭਾਈ ਗੁਰਬਖਸ਼ ਸਿੰਘ ਦੇ ਗੁਜ਼ਰਨ ਮਗਰੋਂ ਇਨ੍ਹਾਂ ਦੇ ਚਾਰ ਬੇਟੇ ਰਿਆਸਤ ਦੇ ਮਾਲਕ ਹੋਏ। ਚਾਰੇ ਭਰਾਵਾਂ ਨੇ ਰਿਆਸਤ ਨੂੰ ਆਪਸ ਵਿਚ ਵੰਡ ਲਿਆ। ਭਾਈ ਬੁੱਢਾ ਸਿੰਘ ਆਪਣੇ ਪਿਤਾ ਦੀ ਰਾਜਧਾਨੀ ਪੁਰ ਕਾਬਜ਼ ਹੋਇਆ। ਇਸ ਤੋਂ ਪਿੱਛੋਂ ਇਸ ਨੇ ਥਨੇਸਰ ਪੁਰ ਭੀ ਕਬਜ਼ਾ ਕੀਤਾ। ਪਰ ਇਸਦਾ ਇਹ ਕਬਜ਼ਾ ਬਹਾਲ ਨਾ ਰਹਿ ਸਕਿਆ। ਇਸ ਨੂੰ ਸਰਦਾਰ ਭੰਗਾ ਸਿੰਘ ਮਝੈਲ ਨੇ ਥਨੇਸਰ ਵਿਚੋਂ ਕੱਢ ਦਿੱਤਾ। ਥੋਹੜੇ ਚਿਰ ਮਗਰੋਂ ਭਾਈ ਬੁੱਢਾ ਸਿੰਘ ਲਾਵਲਦ ਗੁਜ਼ਰ ਗਿਆ। ਸਰਦਾਰ ਗੁਰਬਖਸ਼ ਸਿੰਘ ਦਾ ਦੂਜਾ ਬੇਟਾ ਸੁਖਾ ਸਿੰਘ ਅਰਨੌਲੀ ਦੇ ਇਲਾਕੇ ਪੁਰ ਕਾਬਜ਼ ਹੋਇਆ। ਭਾਈ ਗੁਰਬਖਸ਼ ਸਿੰਘ ਦੇ ਤੀਜੇ ਬੇਟੇ ਭਾਈ ਦੇਸੂ ਸਿੰਘ ਨੇ ਕੁੰਜ ਪੁਰੀਏ ਅਫ਼ਗਾਨਾਂ ਦਾ ਇਲਾਕਾ ਫਤਹਿ ਕਰਕੇ ਇਸ ਇਲਾਕੇ ਵਿਚ ਕੈਂਥਲ ਵਿਖੇ ਰਾਜਧਾਨੀ ਬਣਾਕੇ ਰਿਆਸਤ ਕੈਂਥਲ ਕਾਇਮ ਕੀਤੀ। ਭਾਈ ਗੁਰਬਖਸ਼ ਸਿੰਘ ਦਾ ਚੌਥਾ ਬੇਟਾ ਭਾਈ ਧੰਨਾ ਸਿੰਘ ਕਕਰਾਲੇ ਤੇ ਬਲਾਢੇ ਦਾ ਮਾਲਕ ਬਣਿਆ। ਭਾਈ ਸੁੱਖਾ ਸਿੰਘ ਤੇ ਭਾਈ ਧੰਨਾ ਸਿੰਘ ਤਾਂ ਆਪਣੇ ਪਿਤਾ ਭਾਈ ਗੁਰਬਖਸ਼ ਸਿੰਘ ਵਾਗੂੰ ਮਹਾਰਾਜਾ ਪਟਿਆਲਾ ਨਾਲ ਸ਼ਾਮਲ ਰਹੇ। ਭਾਈ ਦੇਸੂ ਸਿੰਘ ਮਹਾਰਾਜਾ ਪਟਿਆਲਾ ਦੇ ਦੁਸ਼ਮਨ ਸਰਦਾਰ ਹਰੀ ਸਿੰਘ ਸਿਆਲਬੇ ਵਰਗਿਆਂ ਦਾ ਪੱਖ ਕਰਨ ਲੱਗ ਪਿਆ। ਮਹਾਰਾਜਾ ਅਮਰ ਸਿੰਘ ਦੇ ਭਾਈ ਦੇਸੂ ਸਿੰਘ ਤੇ ਨਾਰਾਜ਼ ਹੋ ਕੇ ਇਸ ਦੀ ਰਾਜਧਾਨੀ ਕੈਂਥਲ ਤੇ ਚੜ੍ਹਾਈ ਕਰ ਦਿਤੀ। ਭਾਈ ਸੁੱਖਾ ਤੇ ਭਾਈ ਧੰਨਾ ਸਿੰਘ ਨੇ ਵਿਚ ਪੈਕੇ ਭਾਈ ਦੇਸੂ ਸਿੰਘ ਦੀ ਮਹਾਰਾਜਾ ਅਮਰ ਸਿੰਘ ਨਾਲ ਸੁਲ੍ਹਾ ਕਰਵਾ ਦਿਤੀ। ਇਸ ਤੋਂ ਪਿਛੋਂ ਭਾਈ ਦੇਸੂ ਸਿੰਘ ਭੀ ਫੂਲ ਕੇ ਰਈਸਾਂ ਨਾਲ ਸ਼ਾਮਲ ਰਿਹਾ। ਭਾਈ ਦੇਸੂ ਸਿੰਘ ਜੀ ਸੰਨ ੧੮੭੧ ਈ: ਵਿਚ ਗੁਜ਼ਰ

ਗਿਆ। ਭਾਈ ਦੇਸੂ ਸਿੰਘ ਦੇ ਭਾਈ ਬਹਾਲ ਸਿੰਘ ਤੇ ਭਾਈ ਲਾਲ ਸਿੰਘ ਦੋ ਬੇਟੇ ਸਨ। ਭਾਈ ਲਾਲ ਸਿੰਘ ਆਪਣੇ ਪਿਤਾ ਤੋਂ ਬਾਗ਼ੀ ਹੋ ਗਿਆ ਸੀ। ਭਾਈ ਦੇਸੂ ਸਿੰਘ ਦੇ ਗੁਜ਼ਰਨ ਵੇਲੇ ਇਹ ਕੈਦ ਵਿਚ ਸੀ। ਇਸ ਨੇ ਕੈਦ ਵਿਚੋਂ ਨਿਕਲਕੇ ਆਪਣੇ ਵੱਡੇ ਭਾਈ ਬਹਾਲ ਸਿੰਘ ਨੂੰ ਕਤਲ ਕਰਕੇ ਰਿਆਸਤ ਕੈਂਥਲ ਤੇ ਕਬਜ਼ਾ ਕਰ ਲਿਆ। ਭਾਈ ਲਾਲ ਸਿੰਘ ਬਹੁਤ ਜ਼ਿਆਦਾ ਚਤਰ ਚਾਲਾਕ ਸੀ। ਇਸਨੇ ਫੂਲ ਕੇ ਰਈਸਾਂ ਨਾਲ ਸ਼ਾਮਲ ਹੋ ਕੇ ਕਈ ਕੰਮ ਕੀਤੇ। ਅੰਗਰੇਜ਼ਾਂ ਨਾਲ ਦੋਸਤੀ ਗੰਢਣ ਵੇਲੇ ਇਹ ਮੂਹਰੇ ਸੀ। ਇਸ ਫੂਲ ਕੇ ਰਈਸਾਂ ਦੇ ਨਾਲ ਅੰਗਰੇਜ਼ਾਂ ਦੀ ਮਾਤਹਿਤੀ ਕਬੂਲ ਕੀਤੀ। ਤਾਰੀਖ ਰਾਜ਼ਗਾਨ ਪੰਜਾਬ ਵਿਚ ਲਿਖਿਆ ਹੈ ਕੇ ਜਿਸ ਵਕਤ ਅੰਗਰੇਜ਼ਾਂ ਨੇ ਸ਼ਮਾਲ ਦੀ ਤਰਫ ਚੜ੍ਹਾਈ ਕੀਤੀ ਸੀ, ਉਸ ਵਕਤ (ਜਮਨਾ ਸਤਲੁਜ ਦੇ ਵਿਚਕਾਰਲੇ ਇਲਾਕੇ ਦੇ ਰਈਸਾਂ ਵਿਚ) ਪਟਿਆਲੇ ਤੋਂ ਪਿਛੋਂ ਭਾਈ ਲਾਲ ਸਿੰਘ ਹੀ ਸਭ ਤੋਂ ਜ਼ਿਆਦਾ ਤਾਕਤ ਵਰ ਰਈਸ ਸੀ। ਅੰਗਰੇਜ਼ ਇਤਿਹਾਸਕਾਰ ਨੇ ਇਹ ਭੀ ਲਿਖਿਆ ਹੈ ਕਿ ਲਾਲ ਸਿੰਘ ਬੜਾ ਲਾਇਕ ਸ਼ਖਸ ਥਾ ਗੋ ਇਸ ਕੀ ਦੋਸਤੀ ਹਰਗਿਜ਼ ਇਤਬਾਰ ਕੇ ਲਾਇਕ ਨਾ ਸੀ। ਇਸ ਲਿਖਤ ਤੋਂ ਜ਼ਾਹਰ ਹੁੰਦਾ ਹੈ ਕਿ ਉਸ ਵਕਤ ਦੇ ਅੰਗਰੇਜ਼ ਅਫ਼ਸਰਾਂ ਨੂੰ ਭਾਈ ਲਾਲ ਸਿੰਘ ਤੇ ਇਤਬਾਰ ਨਹੀਂ ਸੀ) ਭਾਈ ਲਾਲ ਸਿੰਘ ਦੇ ਗੁਜ਼ਰਨ ਮਗਰੋਂ ਪਹਿਲਾਂ ਇਸ ਦਾ ਵੱਡਾ ਬੇਟਾ ਭਾਈ ਪਰਤਾਪ ਸਿੰਘ ਰਿਆਸਤ ਕੈਂਥਲ ਦੀ ਗੱਦੀ ਤੇ ਬੈਠਾ। ਫੇਰ ਇਸਦਾ ਛੋਟਾ ਬੇਟਾ ਭਾਈ ਉਦੇ ਸਿੰਘ ਰਿਆਸਤ ਕੈਂਥਲ ਦਾ ਰਾਜਾ ਬਣਿਆ। ਭਾਈ ਉਦੇ ਸਿੰਘ ਕੁਝ ਚਿਰ ਰਾਜ ਕਰਕੇ ੧੮੪੨ ਈਸਵੀ ਵਿਚ ਲਾਵਲਦ ਗੁਜ਼ਰ ਗਿਆ। ਭਾਈ ਉਦੇ ਸਿੰਘ ਦੇ ਲਾਵਲਦ ਗੁਜ਼ਰਨ ਮਗਰੋਂ ਸਰਕਾਰ ਕੈਂਥਲ ਦਾ ਉਹ ਇਲਾਕਾ ਜੋ ਭਾਈ ਗੁਰਬਖਸ਼ ਸਿੰਘ ਦਾ ਪੈਦਾ ਕੀਤਾ ਹੋਇਆ ਸੀ। ਭਾਈ ਸੁੱਖਾ ਸਿੰਘ ਰਈਸ ਅਰਨੌਲੀ ਦੀ ਔਲਾਦ ਦੇ ਸਰਦਾਰ ਭਾਈ ਗੁਲਾਬ ਸਿੰਘ ਜੀ ਰਈਸ ਅਰਨੌਲੀ ਨੂੰ ਦੇ ਕੇ ਬਾਕੀ ਸਾਰੀ ਰਿਆਸਤ ਨੂੰ ਜ਼ਬਤ ਕਰ ਲਿਆ। ਭਾਈ ਸੁੱਖਾ ਸਿੰਘ ਰਈਸ ਅਰਨੌਲੀ ਦੇ ਭਾਈ ਬਸਾਵਾ ਸਿੰਘ ਤੇ ਭਾਈ ਗੁਰਦਿੱਤ ਸਿੰਘ ਦੋ ਬੇਟੇ ਸਨ। ਭਾਈ ਬਸਾਵਾ ਸਿੰਘ ਦੇ ਸੰਗਤ ਸਿੰਘ, ਗੁਲਾਬ ਸਿੰਘ ਤੇ ਪੰਜਾਬ ਸਿੰਘ ਤਿੰਨ ਬੇਟੇ ਸਨ। ਇਹਨਾਂ ਵਿਚੋਂ ਭਾਈ ਗੁਲਾਬ ਸਿੰਘ ਨੂੰ ਭਾਈ ਉਦਾ ਸਿੰਘ ਦੇ ਗੁਜ਼ਰਨ ਮਗਰੋਂ ਰਿਆਸਤ ਕੈਂਥਲ ਦਾ ਕੁਝ ਜੱਦੀ ਇਲਾਕਾ ਮਿਲਿਆ ਸੀ। ਇਸ ਵੇਲੇ ਖ਼ਾਨਦਾਨ ਕੈਂਥਲ ਦੇ ਇਹ ਖ਼ਾਨਦਾਨ ਮਸ਼ਹੂਰ ਹਨ। ਖ਼ਾਨਦਾਨ

ਅਰਨੌਲੀ, ਖ਼ਾਨਦਾਨ ਸੁੱਧੂ ਵਾਲ, ਖਾਨਦਾਨ ਚਕ, ਖਾਨਦਾਨ ਝੂੰਬਾ, ਖ਼ਾਨਦਾਨ ਭੁੱਚੋ। ਇਹਨਾਂ ਵਿਚੋਂ ਭਾਈ ਸਾਹਿਬ ਫਤੇ ਜੰਗ ਸਿੰਘ ਸੁੱਧੂ ਵਾਲ, ਭਾਈ ਸੁਭਸ਼ੇਰ ਸਿੰਘ ਅਰਨੌਲੀ, ਭਾਈ ਨਰੋਤਮ ਸਿੰਘ ਚੱਕਾਂ ਵਾਲੇ ਜੋ ਪੰਜਾਬ ਦੇ ਰੈਵਨੀਉ ਮਨਿਸਟਰ ਰਹਿ ਚੁਕੇ ਹਨ, ਸਨ।

## ਖਾਨਦਾਨ ਫਰੀਦਕੋਟ ਦਾ ਹਾਲ

ਖ਼ਾਨਦਾਨ ਫਰੀਦਕੋਟ ਦੇ ਰਈਸਾਂ ਦੇ ਬਜ਼ੁਰਗਾਂ ਦਾ ਹਾਲ ਪਿੱਛੇ ਲਿਖਿਆ ਜਾ ਚੁਕਿਆ ਹੈ। ਹੁਣ ਅਸੀਂ ਇਸ ਖ਼ਾਨਦਾਨ ਦੇ ਮਸ਼ਹੂਰ ਬਾਨੀ ਰਾਓ ਭੱਲਣ ਦਾ ਥੋੜਾ ਜਿਹਾ ਹਾਲ ਇਸ ਜਗ੍ਹਾ ਹੋਰ ਲਿਖਦੇ ਹਾਂ। ਰਾਓ ਭੱਲਣ ਚੌਧਰੀ ਸੰਘਰ ਜਿਸ ਨੇ ਕਿ ਪਾਣੀਪਤ ਦੀ ਮਸ਼ਹੂਰ ਲੜਾਈ ਵਿੱਚ ਕਈ ਹਜ਼ਾਰ ਫੌਜ ਨਾਲ ਬਾਦਸ਼ਾਹ ਬਾਬਰ ਨੂੰ ਮਦਦ ਦਿੱਤੀ ਸੀ, ਦਾ ਵਡਾ ਬੇਟਾ ਸੀ। ਇਸ ਨੇ ਬਾਦਸ਼ਾਹ ਅਕਬਰ ਆਜ਼ਮ ਦੇ ਖੱਚਾ ਖੱਚ ਭਰੇ ਦਰਬਾਰ ਅੰਦਰ ਸਰਸੇਵਾਲੇ ਨਵਾਬ ਮਨਸੂਰ ਖਾਂ ਪਾਸੋਂ ਚੌਧਰ ਦੀ ਦਸਤਾਰ ਖੋਹ ਲਈ ਸੀ। ਇਸ ਵੇਲੇ ਦੀ ਇਹ ਸੱਦ ਮਸ਼ਹੂਰ ਹੈ, 'ਬਾਦਸ਼ਾਹ ਅਮੀਰ ਵਜ਼ੀਰ ਰਹੇ ਹੈਰਾਨ ਨਿਹਾਰ, ਭੱਲਣ ਚੀਰਾ ਫਾੜਿਆ ਅਕਬਰ ਦੇ ਦਰਬਾਰ।' ਰਾਓ ਭੱਲਣ ਬੜੇ ਭਾਰੀ ਕੱਦ ਵਾਲਾ ਚੰਗੀ ਡੀਲ ਡੌਲ ਵਾਲਾ ਬੈਰਾੜ ਬੀਰ ਸੀ। ਇਸ ਦਾ ਲਿਬਾਸ ਕੰਬਲ ਦਾ ਮੜਾਸਾ ਤੇ ਬਾਰਾਂ ਗਜ ਦਾ ਤਹਿਮਤ ਹੁੰਦਾ ਸੀ। ਇਸ ਦੇ ਹਥਿਆਰਾਂ ਵਿੱਚੋਂ ਬਾਰਾਂ ਸੇਰ ਦਾ ਗੰਡਾਸਾ ਮਸ਼ਹੂਰ ਸੀ। ਇਸ ਨੇ ਕੰਬਲ ਦੀ ਢਾਲ ਬਣਾ ਕੇ ਗੰਡਾਸੇ ਨਾਲ ਸ਼ੇਰ ਮਾਰਿਆ ਸੀ। ਚੌਧਰੀ ਭੱਲਣ ਛੇਵੇਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਮਸ਼ਹੂਰ ਸਿੱਖ ਸੀ। ਇਸ ਨੇ ਗੁਰੂ ਸਰ ਮਹਾਰਾਜ ਦੀ ਲੜਾਈ ਵਿੱਚ ਜ਼ਾਲਮ ਖਾਂ ਹਬਸ਼ੀ ਨੂੰ ਮਾਰ ਕੇ ਇਸ ਦੀ ਪੰਦਰਾਂ ਵੀਹ ਮਣ ਦੀ ਦੇਹ ਨੂੰ ਗੁਰੂ ਹਰਿ ਗੋਬਿੰਦ ਜੀ ਦੇ ਅਗੇ ਲਿਆ ਸੁਟਿਆ ਸੀ। ਰਾਓ ਭੱਲਣ ਦਾ ਆਪਣੇ ਸਰੀਰ ਅਤੇ ਮਨ ਉਤੇ ਪੂਰਾ ਕਾਬੂ ਸੀ। ਇਹ ਸਵਾ ਸੌ ਸਾਲ ਦੀ ਉਮਰ ਭੋਗ ਕੇ ਕਾਲ ਵਸ ਹੋਇਆ ਸੀ।

## *ਰਾਓ ਕਪੂਰਾ

ਰਾਓ ਕਪੂਰਾ ਸੰਨ ੧੬੨੮ ਈ: ਨੂੰ †ਸਿਰੀਏ ਵਾਲੇ ਪਿੰਡ ਵਿਖੇ ਪੈਦਾ

*ਵੇਖੋ ਤਵਾਰੀਖ ਰਾਜਗਾਨ ਪੰਜਾਬ ਫਰੀਦਕੋਟ, ਸਫਾ ੨/੩!

† ਏਹ ਨਾਂ ਪਿਛਲੀ ਤਾਰੀਖ ਦੇ ਆਧਾਰ ਤੇ ਲਿਖਿਆ ਗਿਆ ਹੈ। ਮੇਰੀ ਖੋਜ ਵਿਚ ਠੀਕ ਨਹੀਂ ਹੈ।

ਹੋਇਆ ਸੀ। ਇਹ ਆਪਣੇ ਤਾਏ ਰਾਓ ਭੱਲਣ ਮਗਰੋਂ ਸੰਨ ੧੬੪੩ ਈ: ਵਿੱਚ ਪੱਛਮੀ ਲੱਖੀ ਜੰਗਲ ਦਾ ਚੌਧਰੀ ਬਣਿਆ ਸੀ। ਇਹ ਤਿਹਾੜੇ ਤੋਂ ਲੈ ਕੇ ਬਹਾਵਲ ਪੁਰ ਦੀ ਹੱਦ ਤੀਕ ਤੇ ਸਰਸੇ ਦੇ ਇਲਾਕੇ ਤਕ ਦਾ ਮਾਲਕ ਸੀ। ਇਸ ਨੇ ਸੰਮਤ ੧੭੧੧ ਬਿਕ੍ਰਮੀ ਵਿਚ ਆਪਣੇ ਨਾਮਪੁਰ, ‡ਕੋਟਕਪੂਰਾ ਨਗਰ ਆਬਾਦ ਕਰ ਕੇ ਇਸ ਨੂੰ ਜੰਗਲ ਦੇ ਇਲਾਕੇ ਵਿੱਚ ਇੱਕ ਰੌਣਕਦਾਰ ਸ਼ਹਿਰ ਬਣਾ ਦਿੱਤਾ ਸੀ। ਚੌਧਰੀ ਕਪੂਰਾ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸੀ। ਇਸ ਨੇ ਅਨੰਦਪੁਰ ਸਾਹਿਬ ਜਾ ਕੇ ਇੱਕ ਬੜਾ ਕੀਮਤੀ ਘੋੜਾ ਗੁਰੂ ਸਾਹਿਬ ਦੀ ਭੇਟ ਕੀਤਾ ਸੀ। ਚੌਧਰੀ ਕਪੂਰੇ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਾਹੀ ਫੌਜ ਦੇ ਨਾਲ ਲੜਾਈ ਕਰਨ ਵਾਸਤੇ ਆਪਣਾ ਕੋਟਕਪੂਰੇ ਵਾਲਾ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਢਿੱਲਵੀਂ ਜਾ ਕੇ ਗੁਰੂ ਸਾਹਿਬ ਦੀ ਟਹਿਲ ਸੇਵਾ ਕਰ ਕੇ ਗੁਰੂ ਸਾਹਿਬ ਤੋਂ ਖੰਡਾ ਤੇ ਢਾਲਾਂ ਬਤੌਰ ਬਖਸ਼ੀਸ਼ ਪਰਾਪਤ ਕੀਤੇ ਸਨ। ਇਸ ਤੋਂ ਉਪਰੰਤ ਰਾਓ ਕਪੂਰੇ ਨੇ ਮੁਸਲਮਾਨਾਂ ਦੀ ਸ਼ਾਹੀ ਫੌਜ ਨਾਲ ਲੜਨ ਵਾਸਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ (ਇਹਨਾਂ ਦੇ ਨਾਲ ਆਪਣਾ ਮਾਤਬਰ ਸਰਦਾਰ ਖਾਨਾ ਭੇਜ ਕੇ) ਖਿਦਰਾਣੇ ਦੀ ਢਾਬ ਪਰ ਜਿਸ ਜਗ੍ਹਾ ਐਸ ਵੇਲੇ ਮੁਕਤਸਰ ਨਗਰ ਆਬਾਦ ਹੈ ਚੰਗੀ ਜਗ੍ਹਾ ਪਹੁੰਚਾ-ਇਆ ਸੀ। ਸੂਬੇ ਸਰਹੰਦ ਦੀ ਫੌਜ ਨੂੰ ਇਹ ਕਹਿ ਕੇ ਇਸ ਜੰਗਲ ਦੇ ਵਿੱਚ ਖਿਦਰਾਣੇ ਦੀ ਢਾਬ ਤੋਂ ਬਿਨਾਂ ਹੋਰ ਕਿਤੇ ਪਾਣੀ ਨਹੀਂ, ਫੌਜ ਦੇ ਦਿਲ ਹਿਲਾ ਦਿੱਤੇ ਸਨ। ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ ਗੁਰੂ ਗਬਿੰਦ ਸਿੰਘ ਜੀ ਦੇ ਮਹਿਲ ਕਈ ਮਹੀਨੇ ਕੋਟਕਪੂਰੇ ਠਹਿਰੇ ਸਨ। ਰਾਓ ਕਪੂਰੇ ਨੂੰ ਤਿਹਾੜੇ ਦੇ ਇਲਾਕੇ ਦੇ ਹਾਕਮ ਨਵਾਬ ਈਸੇ ਖ਼ਾਂ ਮੰਜ ਰਾਜਪੂਤ ਨੇ (ਜੋ ਬਾਹਰੋਂ ਚੌਧਰੀ ਕਪੂਰੇ ਦਾ ਦੋਸਤ ਬਣਿਆ ਹੋਇਆ ਸੀ ਪਰ ਅੰਦਰੋਂ ਕੱਟੜ ਦੁਸ਼ਮਨ ਸੀ) ਚੌਧਰੀ ਕਪੂਰੇ ਨੂੰ ਪਰਾਹੁਣਚਾਰੀ ਵਜੋਂ ਆਪਣੇ ਘਰ ਬੁਲਾ ਕੇ ਧੋਖੇ ਨਾਲ ਫਾਂਸੀ ਦੇ ਕੇ ਮਾਰ ਦਿੱਤਾ। ਜਦ ਰਾਓ ਕਪੂਰੇ ਦੀ ਮੌਤ ਦੀ ਖਬਰ ਇਸ ਦੇ ਬੇਟਿਆਂ ਨੂੰ ਲੱਗੀ ਤਦ ਇਹਨਾਂ ਨੇ ਨਵਾਬ ਦੀ ਸੇਖਾਂ ਤੇ ਜ਼ਬਰਦਸਤ ਹਮਲਾ ਕਰ ਕੇ ਇਸ ਨੂੰ ਕਤਲ ਕਰ ਕੇ ਇਸ ਦੇ ਘਰ ਨੂੰ ਅੱਗ ਲਾ ਕੇ ਤਬਾਹ ਕਰ ਦਿੱਤਾ।

---

‡ ਏਹ ਨਗਰ ਭਾਈ ਭਗਤੇ ਦੇ ਕਹਿਣ ਪਰ ਆਬਾਦ ਕੀਤਾ ਸੀ।

## ਚੌਧਰੀ ਕਪੂਰੇ ਦੇ ਬੇਟੇ

ਚੌਧਰੀ ਕਪੂਰੇ ਦੇ ਤਿੰਨ ਬੇਟੇ ਸਨ-ਸੇਮਾਂ, ਸੁਖੀਆ ਤੇ ਮੁਖੀਆ । ਚੋਧਰੀ ਕਪੂਰੇ ਮਗਰੋਂ ਇਸ ਦੀ ਜਗ੍ਹਾ ਇਸ ਦਾ ਵਡਾ ਬੇਟਾ ਸੇਮਾਂ ਚੋਧਰੀ ਬਣਿਆ । ਸੰਮਤ ੧੭੬੭ ਬਿਕ੍ਰਮੀ ਵਿਚ ਸਮਾਲਾ ਲਾਵਲਦ ਗੁਜ਼ਰ ਗਿਆ । ਇਸ ਦੇ ਗੁਜ਼ਰਨ ਮਗਰੋਂ ਸੁਖੀਆ ਚੌਧਰੀ ਬਣਿਆ । ਚੌਧਰੀ ਕਪੂਰੇ ਦੇ ਤੀਜੇ ਬੇਟੇ ਮੁਖੀਏ ਨੂੰ ਮੱਤਾ ਤੇ ਰੋੜੀ ਪਿੰਡ ਮਿਲੇ । ਮੁਖੀਏ ਦੀ ਔਲਾਦ ਮਤੇ ਵਲੇ ਕਪੂਰੇ ਕੇ ਬੈਰਾੜ ਮਸ਼ਹੂਰ ਹਨ ।

## ਰਾਓ ਸੁਖੀਏ ਦਾ ਹਾਲ

ਰਾਓ ਸੁਖੀਆ ਸੰਮਤ ੧੭੪੧ ਬ੍ਰਿਕ੍ਰਮੀ ਨੂੰ ਕੋਟਕਪੂਰੇ ਵਿਖੇ ਪੈਦਾ ਹੋਇਆ ਸੀ । ਇਹ ਬੜਾ ਸੂਰਬੀਰ ਆਦਮੀ ਸੀ । ਇਸ ਨੇ ਗੱਦੀ ਤੋਂ ਬੈਠ ਕੇ ਬਹਿਕ, ਬੋਦਲਾਂ, ਰਾਣਾ, ਬੱਟੂ, ਮੁੱਦਕੀ, ਧਰਮ ਕੋਟ, ਕਿੰਗਰ, ਮਮਦੋਟ, ਆਦਿਕ ਬਹੁਤ ਸਾਰੇ ਇਲਾਕੇ ਤਲਵਾਰ ਦੇ ਜ਼ੋਰ ਨਾਲ ਫਤਹਿ ਕੀਤੇ । ਇਸ ਨੇ ਆਪਣੇ ਨਾਮ ਪੁਰ ੧੭੨੧ ਈ: ਵਿਚ ਸੁਖੀਆ ਨਾਮੀ ਪਿੰਡ ਆਬਾਦ ਕੀਤਾ । ਰਾਓ ਸੁਖੀਆ ਪੰਜਾਹ ਸਾਲ ਦੀ ਉਮਰ ਭੋਗਕੇ ਸੰਮਤ ੧੭੯੧ ਬਿਕਰਮੀ ਵਿਚ ਕਾਲਵਸ ਹੋ ਗਿਆ ।

## ਰਾਓ ਸੁਖੀਏ ਦੇ ਬੇਟਿਆਂ ਦਾ ਹਾਲ

ਰਾਓ ਸੁਖੀਏ ਦੇ ਤਿੰਨ ਬੇਟੇ ਸਨ:- ਜੋਧ, ਹਮੀਰ ਤੇ ਬੀਰ; ਇਨ੍ਹਾਂ ਦਾ ਆਪਸ ਵਿੱਚ ਝਗੜਾ ਪੈ ਗਿਆ । ਇਨ੍ਹਾਂ ਦੇ ਝਗੜੇ ਨੂੰ ਮੁਕਾਉਣ ਵਾਸਤੇ ਖਾਲਸਾ ਦਲ ਦੇ ਮੁਖੀ ਸਿੰਘ ਸਰਦਾਰ ਪਹੁੰਚੇ । ਇਨ੍ਹਾਂ ਨੇ ਇਨ੍ਹਾਂ ਤਿੰਨ ਭਰਾਵਾਂ ਨੂੰ ਰਿਆਸਤ ਥੈਠ ਦਿਤੀ ਜੋਧ ਨੂੰ ਇਨ੍ਹਾਂ ਦੀ ਜੱਦੀ ਰਾਜਧਾਨੀ ਕੋਟਕਪੂਰਾ ਦੇਕੇ ਹਮੀਰ ਨੂੰ ਫਰੀਦ ਕੋਟ ਦਾ ਇਲਾਕਾ, ਬੀਰ ਨੂੰ ਮਾੜੀ ਮੁਸਤਫਾ ਦਾ ਇਲਾਕਾ ਦੇ ਦਿੱਤਾ । ਥੋਹੜੇ ਚਿਰ ਮਗਰੋਂ ਬੀਰ ਸਿੰਘ ਲਵਲਦ ਗੁਜ਼ਰ ਗਿਆ ਇਸ ਦਾ ਇਲਾਕਾ ਭੀ ਦੋਨੋਂ ਭਰਾਵਾਂ ਨੇ ਵੰਡ ਲਿਆ । ਇਸ ਵੇਲੇ ਕਪੂਰੇ ਦੇ ਰਈਸਾਂ ਦੀਆਂ ਕੋਟ ਕਪੂਰਾ ਤੇ ਫਰੀਦ ਕੋਟ ਦੋ ਰਿਆਸਤਾਂ

---

ਡਾਕਟਰ ਗੁਰਨਾਮ ਸਿੰਘ ਤੀਰ ਪਰਸਿੱਧ ਵਕੀਲ ਹਾਸ ਵਿਗਿਆਨ ਲੇਖਕ ਬਰਾੜ ਖਾਨਦਾਨ ਵਿਚੋਂ ਕੋਟ ਸੁਖੀਆਂ ਦੇ ਵਸਨੀਕ ਹਨ ਤੇ ਪੰਜਾਬੀ ਪਾਠਕਾਂ ਵਿੱਚ ਚਾਚਾ ਚੰਡੀਗੜੀਆ ਵਲੋਂ ਜਾਣੇ ਜਾਂਦੇ ਹਨ ।

ਬਣ ਗਈਆਂ । ਨਵਾਬ ਕਪੂਰ ਸਿੰਘ ਨੇ ਸਰਦਾਰ ਜੋਧ ਤੇ ਹਮੀਰ ਬੀਰ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ ਸੀ ।

## *ਰਿਆਸਤ ਕੋਟ ਕਪੂਰੇ ਦੇ ਰਈਸ ਰਾਓ ਜੋਧ ਸਿੰਘ ਦਾ ਹਾਲ*

ਰਾਓ ਜੋਧ ਨੇ ਕੋਟ ਕਪੂਰੇ ਦਾ ਰਈਸ ਬਣਕੇ ਕੋਟ ਕਪੂਰੇ ਵਿਖੇ ਇਕ ਕ਼ਿਲ੍ਹਾ ਬਣਾਇਆ । ਕੋਟ ਕਪੂਰੇ ਦੇ ਲੋਕਾਂ ਤੋਂ ਕਿਲ੍ਹਾ ਬਣਾਉਣ ਵੇਲੇ ਬਹੁਤ ਜ਼ਿਆਦਾ ਕੰਮ ਲਿਆ । ਕੋਟ ਕਪੂਰੇ ਦੇ ਲੋਕਾਂ ਨੂੰ ਪੁਰਾਣੇ ਥਾਂ ਤੋਂ ਉਠਕੇ ਕ਼ਿਲ੍ਹੇ ਦੇ ਵਸਣ ਦਾ ਹੁਕਮ ਦਿੱਤਾ । ਲੋਕਾਂ ਨੇ ਇਸ ਨੂੰ ਬੁਰਾ ਮਨਾ- ਇਆ । ਕੋਟ ਕਪੂਰੇ ਦੇ ਬਹੁਤ ਸਾਰੇ ਸ਼ਾਹੂਕਾਰ ਅਤੇ ਹੋਰ ਲੋਕ ਇਥੋਂ ਨਿਕਲ ਕੇ ਹੋਰ ਸ਼ਹਿਰਾਂ ਵਿਚ ਆਬਾਦ ਜਾ ਹੋਏ । ਰਾਓ ਜੋਧ ਸਿੰਘ ਬੜਾ ਸੂਰਮਾਂ ਤੇ ਬਦਿ ਦਿਮਾਗ਼ ਆਦਮੀ ਸੀ। ਇਸਦੀ ਨਾ ਤਾਂ ਸਕੇ ਭਾਈਆਂ ਨਾਲ ਬਣਦੀ ਸੀ ਨਾ ਗਵਾਂਢੀ ਰਈਸਾਂ ਨਾਲ । ਇਸ ਨੇ ਮਹਾਰਾਜਾ ਪਟਿਆਲਾ ਦੇ ਇੱਕ ਘੋੜਾ ਤੇ ਇੱਕ ਘੋੜੀ (ਜੋ ਮਹਾਰਾਜਾ ਪਟਿਆਲਾ ਦੇ ਤਵੇਲੇ ਵਿਚੋਂ ਚੋਰੀ ਹੋ ਗਏ ਸਨ) ਆਪਣੇ ਪਾਸ ਰੱਖਕੇ ਘੋੜੇ ਦਾ ਨਾਮ੧ ਆਲਾ ਤੇ ਘੋੜੀ ਦਾ ਨਾਮ ਫੱਤੋ ਧਰ ਲਿਆ। ਜਲਾਲ ਦੇ ਬੈਰਾੜਾਂ ਨੇ (ਜਿਨ੍ਹਾਂ ਦੇ ਪਿੰਡ ਕੋਟ ਕਪੂਰੇ ਦੇ ਇਲਾਕੇ ਵਿਚ ਆਬਾਦ ਸਨ) ਇਹ ਗੱਲ ਮਹਾਰਾਜਾ ਪਟਿਆਲਾ ਨੂੰ ਜਾ ਦੱਸੀ । ਮਹਾਰਾਜਾ ਅਮਰ ਸਿੰਘ ਪਟਿਆਲੇ ਵਾਲੇ ਨੇ ਆਪਣੇ ਵਕੀਲ ਸਰਦਾਰ ਚੈਨ ਸਿੰਘ ਨੂੰ ਸਰਦਾਰ ਜੋਧ ਸਿੰਘ ਦੇ ਪਾਸ ਭੇਜਿਆ ਕਿ ਸਾਡਾ ਘੋੜਾ ਤੇ ਘੋੜੀ ਵਾਪਸ ਕਰ ਦੇਵੋ । ਸ੍ਰਦਾਰ ਜੋਧ ਸਿੰਘ ਨੇ ਘੋੜਾ ਤੇ ਘੋੜੀ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ । ਸਰਦਾਰ ਚੈਨ ਸਿੰਘ ਨੇ ਵਾਪਸ ਹੋ ਕੇ ਸਰਦਾਰ ਜੋਧ ਸਿੰਘ ਦਾ ਕੋਰਾ ਜਵਾਬ ਮਹਾਰਾਜਾ ਪਟਿਆਲਾ ਨੂੰ ਜਾ ਸੁਣਾਇਆ । ਮਹਾਰਾਜਾ ਪਟਿਆਲਾ ਨੇ ਜੋਧ ਸਿੰਘ ਪਰ ਆਪਣੀ ਫੌਜ ਚੜ੍ਹਾ ਦਿੱਤੀ । ਸਰਦਾਰ ਜੋਧ ਸਿੰਘ ਨੇ ਕੋਟ ਕਪੂਰੇ ਤੋਂ ਬਾਹਰ ਚਾਰ ਕੋਹ ਤੇ ਪਟਿਆਲਾ ਦੀ ਫੌਜ ਦਾ ਮੁਕਾਬਲਾ ਜਾ ਕੀਤਾ । ਸਰਦਾਰ ਜੋਧ ਸਿੰਘ ਪਟਿ- ਆਲੇ ਦੀ ਫੌਜ ਦੇ ਕਈ ਆਦਮੀ ਮਾਰ ਕੇ ਪਟਿਆਲੇ ਦੀ ਫੌਜ ਦੇ ਜਰਨੈਲ

---

੧—ਵੇਖੋ ਤਵਾਰੀਖ ਰਾਜ ਖ਼ਾਲਸਾ ਗੁਰਮੁਖੀ, ਸਫ਼ਾ ੧੭੫

ਜਲਾਲ ਦੇ ਬਰਾੜਾਂ ਵਿਚੋਂ ਸ੍ਰ: ਸ਼ੇਰ ਸਿੰਘ ਮਰਹੂਮ ਤੇ ਸ੍ਰ: ਹਰਬੰਸ ਸਿੰਘ ਸਾਬਕਾ ਐਮ. ਐਲ. ਏ. ਮਸ਼ਹੂਰ ਹਨ ।

ਬਹਾਲੀ ਸਿੰਘ ਮਹਿਤੇ ਦੇ ਹੱਥੋਂ ਸ਼ਹੀਦ ਹੋ ਗਿਆ। ਸਰਦਾਰ ਜੋਧ ਸਿੰਘ ਦਾ ਵੱਡਾ ਪੁਤਰ ਜੀਤ ਸਿੰਘ ਭੀ ਇਸ ਲੜਾਈ ਵਿਚ ਜ਼ਖਮੀ ਹੋ ਕੇ ਗੁਜ਼ਰ ਗਿਆ ਸੀ।

## ਸਰਦਾਰ ਟੇਕ ਸਿੰਘ

ਰਾਓ ਜੋਧ ਸਿੰਘ ਦੇ ਗੁਜ਼ਰਨ ਮਗਰੋਂ ਇਸ ਦਾ ਛੋਟਾ ਬੇਟਾ ਟੇਕ ਸਿੰਘ ਕੋਟ ਕਪੂਰੇ ਦਾ ਰਈਸ ਬਣਿਆ। ਇਸ ਨੇ ਗੱਦੀ ਤੇ ਬੈਠਣ ਸਾਰ ਆਪਣੇ ਚਾਚੇ ਹਮੀਰ ਸਿੰਘ ਨੂੰ ਨਾਲ ਲੈਕੇ ਜਲਾਲ ਕੇ ਪਿੰਡਾਂ ਤੇ ਹਮਲਾ ਕਰਕੇ ਇਨ੍ਹਾਂ ਨੂੰ ਬਹੁਤ ਜ਼ਿਆਦਾ ਨੁਕਸਾਨ ਪਹੁੰਚਾਇਆ। ਇਸ ਤੋਂ ਪਿੱਛੋਂ ਸਰਦਾਰ ਟੇਕ ਸਿੰਘ ਨੇ ਆਪਣੇ ਚਾਚੇ ਹਮੀਰ ਸਿੰਘ ਨਾਲ ਭੀ ਚੰਗਾ ਫਸਾਦ੧ ਕਰ ਲਿਆ। ਰਾਓ ਹਮੀਰ ਸਿੰਘ ਨੇ ਇਸ ਨੂੰ ਫਰੀਦਕੋਟ ਦੇ ਕਿਲੇ ਵਿਚ ਬੰਦ ਕਰ ਦਿੱਤਾ। ਭਾਈਕਿਆਂ ਨੇ ਚਾਚੇ ਭਤੀਜੇ ਦੀ ਸੁਲ੍ਹਾ ਕਰਵਾਕੇ ਟੇਕ ਸਿੰਘ ਨੂੰ ਰਿਹਾ ਕਰਵਾ ਦਿੱਤਾ। ਇਸ ਤੋਂ ਬਾਦ ਸਰਦਾਰ ਟੇਕ ਸਿੰਘ ਦੀ ਆਪਣੇ ਪੁੱਤਰ ਜਗਤ ਸਿੰਘ ਨਾਲ ਭੀ ਵਿਗੜ ਗਈ। ਜਗਤ ਸਿੰਘ ਨੇ ਆਪਣੇ ਪਿਤਾ ਦੇ ਮਕਾਨ ਨੂੰ (ਜਿਸ ਦੇ ਥੱਲੇ ਬਾਰੂਦ ਰੱਖਿਆ ਹੋਇਆ ਸੀ) ਅੱਗ ਲਾ ਦਿੱਤੀ। ਸਰਦਾਰ ਟੇਕ ਸਿੰਘ ਇਸ ਮਕਾਨ ਦੇ ਅੰਦਰ ਹੀ ਜਲ ਕੇ ਸਵਾਹ ਹੋ ਗਿਆ।

## ਸਰਦਾਰ ਜਗਤ ਸਿੰਘ ਦਾ ਹਾਲ

ਸਰਦਾਰ ਜਗਤ ਸਿੰਘ ਆਪਣੇ ਪਿਤਾ ਨੂੰ ਮਾਰਕੇ ਕੋਟ ਕਪੂਰੇ ਦੀ ਗੱਦੀ ਤੇ ਬੈਠਾ। ਇਸ ਨੇ ਬਦਨਾਮੀ ਦਾ ਟਿੱਕਾ ਲਾਹਕੇ ਅਜੇ ਇਕ ਸਾਲ ਹੀ ਹਕੂਮਤ ਕੀਤੀ ਸੀ। ਇਤਨੇ ਨੂੰ ਇਸਦਾ ਭਾਈ ਸਰਦਾਰ ਕਰਮ ਸਿੰਘ ਸੰਨ ੧੮੦੭ ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਦੀਵਾਨ ਮੋਹਕਮ ਚੰਦ ਨੂੰ ਆਪਣੀ ਮੱਦਦ ਪੁਰ ਚੜ੍ਹਾ ਲਿਆਇਆ। ਦੀਵਾਨ ਮੋਹਕਮ ਚੰਦ ਨੇ ਸਰਦਾਰ ਜਗਤ ਸਿੰਘ ਨੂੰ ਹਾਰ ਦੇ ਕੇ, ਕੋਟ ਕਪੂਰੇ ਤੇ ਕਬਜ਼ਾ ਕਰ ਲਿਆ। ਦੀਵਾਨ ਮੋਹਕਮ ਚੰਦ ਨੇ ਸਰਕਾਰ ਲਾਹੌਰ ਦੇ ਇਰਾਦੇ ਅਨੁਸਾਰ ਜਗਤ ਸਿੰਘ ਤੇ ਕਰਮ ਸਿੰਘ ਨੂੰ ਥੋੜਾ ਇਲਾਕਾ ਭੀ ਵਾਪਸ ਨਾ ਦਿੱਤਾ ਤੇ ਸਾਰੇ ਇਲਾਕੇ ਉਤੇ ਆਪਣਾ ਕਬਜ਼ਾ ਜਮਾ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਕੋਟ ਕਪੂਰੇ ਤੇ ਮੁਕਤਸਰ ਆਦਕ ਥਾਂਵਾਂ ਪਰ ਆਪ ਕਬਜ਼ਾ ਕਰ ਕੇ ਜੈਤੋ ਦਾ ਇਲਾਕਾ ਤੇ ਪੰਜ ਪਿੰਡ ਜਲਾਲ ਦੇ ਰਾਜਾ ਜਸਵੰਤ ਸਿੰਘ ਨਾਭਾ

ਵਾਲੇ ਨੂੰ ਦੇ ਦਿੱਤੇ। ਇਲਾਕਾ ਮੁਦੱਕੀ ਵਿਚੋਂ ਦੋ ਪਿੰਡ ਪਤਲੀ ਤੇ ਹਕੂਮਤ ਵਾਲੇ ਵਿੱਚ ਸਰਦਾਰ ਮਹਾਂ ਸਿੰਘ ਦਾ ਹਿੱਸਾ ਕਾਇਮ ਰੱਖਕੇ ਇਸ ਇਲਾਕੇ ਪੁਰ ਭੀ ਸਰਕਾਰ ਲਾਹੌਰ ਨੇ ਕਬਜ਼ਾ ਕਰ ਲਿਆ। ਸੰਮਤ ੧੮੮੧ ਬਿਕ੍ਰਮੀ ਵਿਚ ਸਰਦਾਰ ਜਗਤ ਸਿੰਘ ਨੇ ਸਰਕਾਰ ਲਾਹੌਰ ਦੀ ਫੌਜ ਨੂੰ ਕੋਟ ਕਪੂਰੇ ਵਿਚੋਂ ਕੱਢ ਕੇ ਇਸ ਪਰ ਕਬਜ਼ਾ ਕਰ ਲਿਆ। ਸਰਦਾਰ ਜਗਤ ਸਿੰਘ ਪਾਸ ਇਤਨੀ ਤਾਕਤ ਨਹੀਂ ਸੀ ਕਿ ਓਹ ਸਰਕਾਰ ਲਾਹੌਰ ਦਾ ਮੁਕਾਬਲਾ ਕਰਕੇ ਕੋਟ ਕਪੂਰੇ ਨੂੰ ਆਪਣੇ ਕਬਜ਼ੇ ਵਿਚ ਰੱਖ ਸਕਦਾ। ਵੀਹ ਦਿਨ ਮਗਰੋਂ ਦੀਵਾਨ ਮੋਹਕਮ ਚੰਦ ਨੇ ਦੁਬਾਰਾ ਕੋਟ ਕਪੂਰੇ ਉਤੇ ਕਬਜ਼ਾ ਆਣ ਕੀਤਾ। ਅਤੇ ਸਰਦਾਰ ਜਗਤ ਸਿੰਘ ਨੇ ਸਰਕਾਰ ਲਾਹੌਰ ਨਾਲ ਤਅੱਲਕ ਰੱਖਣ ਵਿਚ ਬਿਹਤ੍ਰੀ ਸਮਝਕੇ ਆਪਣੀ ਵਡੀ ਲੜਕੀ ਬੀਬੀ ਪਰਤਾਪ ਕੌਰ ਦੀ ਸ਼ਾਦੀ ਮਹਾਰਾਜਾ ਰਣਜੀਤ ਸਿੰਘ ਦੇ ਸ਼ਹਿਜ਼ਾਦੇ ਸ਼ੇਰ ਸਿੰਘ ਨਾਲ ਕਰ ਦਿੱਤੀ। ਇਸ ਸ਼ਾਦੀ ਦੇ ਕਰਨ ਪਿੱਛੋਂ ਸੰਮਤ ੧੮੮੨ ਬਿਕਰਮੀ ਵਿਚ ਸਰਦਾਰ ਜਗਤ ਸਿੰਘ ਕਾਲਵਸ ਹੋ ਗਿਆ। ਇਸਦੇ ਦੋ ਲੜਕੀਆਂ ਸੀ, ਲੜਕਾ ਕੋਈ ਨਹੀਂ ਸੀ। ਇਸ ਦੇ ਵਡੇ ਭਾਈ ਕਰਮ ਸਿੰਘ ਦੀ ਔਲਾਦ ਪਿੰਡ ਸੰਧੂਆਂ ਵਿਖੇ ਵਸਦੀ ਹੈ।

## ਸਰਦਾਰ ਹਮੀਰ ਸਿੰਘ ਰਈਸ ਫਰੀਦ ਕੋਟ ਦਾ ਹਾਲ

ਸਰਦਾਰ ਹਮੀਰ ਸਿੰਘ ਨੇ ਆਪਣੇ ਭਾਈ ਸਰਦਾਰ ਜੋਧ ਸਿੰਘ ਰਈਸ ਕੋਟ ਕਪੂਰੇ ਤੋਂ ਅੱਡ ਹੋ ਕੇ ਆਪਣੀ ਵਖਰੀ ਰਿਆਸਤ ਫਰੀਦ ਕੋਟ ਕਾਇਮ ਕੀਤੀ। ਫਰੀਦ ਕੋਟ ਬਹੁਤ ਪੁਰਾਣਾ ਸ਼ਹਿਰ ਰਾਜੇ ਮੋਕਲਹਰ੧ ਦੀ ਰਾਜਧਾਨੀ ਰਹਿ ਚੁਕਾ ਸੀ। ਇਸ ਕਰਕੇ ਇਹ ਚੰਗੀ ਰੌਣਕ ਵਿਚ ਸੀ। ਸਰਦਾਰ ਹਮੀਰ ਸਿੰਘ ਨੇ ਫਰੀਦ ਕੋਟ ਦਾ ਰਈਸ ਬਣਕੇ, ਫਰੀਦ ਕੋਟ ਵਿਚ ਇਕ ਬੜਾ ਚੰਗਾ ਮਜਬੂਤ ਕਿਲਾ ਬਣਾਇਆ। ਸਰਦਾਰ ਹਮੀਰ ਸਿੰਘ ਨੇ ਬਹਿਕ, ਬੋਦਲਾ ਤੇ ਮਮਦੋਟ ਆਦਿਕ ਇਲਾਕਿਆਂ ਦੇ ਲੋਕਾਂ ਤੋਂ ਜੋ ਆਕੀ

੧. ਇਸ ਮੋਕਲ ਹਰ ਰਾਜਾ ਦੀ ਇਕ ਖੂਬਸੂਰਤ ਲੜਕੀ ਨੂੰ ਬਾਦਸ਼ਾਹ ਨੇ ਸਤਲੁਜ ਦੀ ਨਹਿਰ ਦੇ ਰਸਤੇ ਜੋ ਧਰਮ ਕੋਟ, ਈਸੇਖਾਂ, ਮੁਦੱਕੀ ਦੇ ਰਸਤੇ ਆ ਕੇ ਮੋਹਕਲ ਰਾਜ ਦੇ ਕਿਲੇ ਮੂਹਰੇ ਦੀ ਵਗਦੀ ਸੀ, ਕਿਸ਼ਤੀ ਵਿਚ ਵਿਆਹਿਆ ਸੀ। ਹੋਰ ਹਾਲ ਵੇਖੋ ਤਵਾਰੀਖ ਖਾਲਸਾ ਸਫਾ, ੧੭੫। ਪਹਿਲਾਂ ਫਰੀਦ ਕੋਟ ਦਾ ਨਾਮ ਮੋਕਲ ਹਰ ਸੀ ਫਰੀਦ ਕੋਟ ਬਾਬੇ ਫਰੀਦ ਸ਼ਕਰ ਗੰਜ ਦੇ ਨਾਮ ਪੁਰ ਮਸ਼ਹੂਰ ਹੋਇਆ ਹੈ।

ਹੋ ਚੁਕੇ ਸਨ, ਬੀਮਾਰੀ ਦੀ ਹਾਲਤ ਵਿਚ ਚਾਰ ਪਾਈ ਪਰ ਜਾ ਕੇ ਮਾਮਲਾ ਵਸੂਲ ਕੀਤਾ। ਇਸ ਤੋਂ ਪਿਛੋਂ ਇਸ ਦੇ ਬੇਟੇ ਮੋਹਰ ਸਿੰਘ ਤੇ ਦਲ ਸਿੰਘ ਇਸ ਨਾਲ ਨਾਰਾਜ਼ ਹੋ ਗਏ। ਇਸ ਨੇ ਦੋਵੋਂ ਪੁੱਤਰਾਂ ਨੂੰ ਆਪਣੇ ਪਾਸ ਸੱਦਕੇ ਕਹਿਆ ਕੇ ਮੇਰੀ ਚਾਰ ਪਾਈ ਦੇ ਪਾਵਿਆਂ ਪੁਰ ਨਿਸ਼ਾਨਾ ਲਾਉ। ਮੋਹਰ ਸਿੰਘ ਨੇ ਇਸ ਗੱਲ ਵਿਚ ਪਿਤਾ ਦੀ ਬੇਅਦਬੀ ਸਮਝਕੇ, ਨਿਸ਼ਾਨਾ ਲਾਉਣੋਂ ਇਨਕਾਰ ਕਰ ਦਿੱਤਾ। ਦਲ ਸਿੰਘ ਨੇ ਤੀਰ ਦਾ ਨਿਸ਼ਾਨਾ ਲਾਕੇ, ਆਪਣੇ ਪਿਤਾ ਦੇ ਮੰਜੇ ਦਾ ਪਾਵਾ ਤੋੜ ਦਿੱਤਾ। ਸਰਦਾਰ ਹਮੀਰ ਸਿੰਘ ਨੇ ਮਿਹਰ ਸਿੰਘ ਪਰ ਖੁਸ਼ ਹੋਕੇ, ਇਸ ਨੂੰ ਤਾਂ ਗੱਦੀ ਤੇ ਬਹਾ ਦਿੱਤਾ। ਦਲ ਸਿੰਘ ਨੂੰ ਢੁੱਡੀਕੇ ਤੇ ਭਲੂਰ ਨਾਮੀ ਪਿੰਡ ਦੇ ਕੇ ਅੱਡ ਕਰ ਦਿੱਤਾ। ਦਲ ਸਿੰਘ ਦੀ ਔਲਾਦ ਢੁੱਡੀਕਿਆਂ ਵਿੱਚ ਵਸਦੀ ਹੈ। ਸਰਦਾਰ ਹਮੀਰ ਸਿੰਘ ਸੰਮਤ ੧੮੩੮ ਬਿਕਰਮੀ ਨੂੰ ਕਾਲ ਵਸ ਹੋ ਗਿਆ।

## ਸਰਦਾਰ ਮੋਹਰ ਸਿੰਘ ਦਾ ਹਾਲ

ਸਰਦਾਰ ਹਮੀਰ ਸਿੰਘ ਦੇ ਮਗਰੋਂ ਸਰਦਾਰ ਮੋਹਰ ਸਿੰਘ ਰਿਆਸਤ ਫਰੀਦ ਕੋਟ ਦੀ ਗੱਦੀ ਤੇ ਬੈਠਾ। ਇਹ ਸਰਦਾਰ ਗੱਦੀ ਤੇ ਬੈਠਣ ਸਾਰ ਬੜਾ ਐਸ਼ੀ ਹੋ ਗਿਆ ਇਸਨੇ ਇਕ ਤੇਜੀ ਨਾਮੀ ਰੰਡੀ ਨੂੰ ਰਾਣੀ ਬਣਾਕੇ ਉਸਦੇ ਕਹਿਣੇ ਤੇ ਚਲਣਾ ਸ਼ੁਰੂ ਕਰ ਦਿੱਤਾ। ਇਸ ਤੇਜੀ ਔਰਤ ਦੇ ਪੇਟੋਂ ਇਕ ਭੂਪਾ ਨਾਮੀ ਬੇਟਾ ਪੈਦਾ ਹੋਇਆ। ਸਰਦਾਰ ਮੋਹਰ ਸਿੰਘ ਰੰਡੀ ਦੇ ਬੇਟੇ ਭੂਪੇ ਨਾਲ ਮੁਹੱਬਤ ਕਰਕੇ ਆਪਣੇ ਬੇਟੇ ਚੜ੍ਹਤ ਸਿੰਘ ਨੂੰ ਬੁਰੀ ਨਿਗਾਹ ਨਾਲ ਤੱਕਣ ਲੱਗ ਪਿਆ। ਟਿੱਕੇ ਚੜ੍ਹਤ ਸਿੰਘ ਦਾ ਇਕ ਬੜਾ ਸੋਹਣਾ ਕੀਮਤੀ ਘੋੜਾ ਧਿੰਗੋ ਜੋਰੀ ਭੂਪੇ ਨੂੰ ਦਿਵਾ ਦਿੱਤਾ। ਚੜ੍ਹਤ ਸਿੰਘ ਨੇ ਇਸ ਗਲੋਂ ਨਰਾਜ਼ ਹੋ ਕੇ ਇਕ ਦਿਨ ਜਦ ਸਰਦਾਰ ਮੋਹਰ ਸਿੰਘ ਦੌਰੇ ਗਿਆ ਸੀ, ਕਿਲ੍ਹੇ ਤੇ ਕਬਜ਼ਾ ਕਰਕੇ, ਤੇਜੀ ਤੇ ਭੂਪੇ ਨੂੰ ਕਤਲ ਕਰ ਦਿੱਤਾ। ਸਰਦਾਰ ਮੋਹਰ ਸਿੰਘ ਇਹ ਹੌਲਨਾਕ ਖਬਰ ਸੁਣ ਕੇ ਚੜ੍ਹਤ ਸਿੰਘ ਤੋਂ ਕਿਲ੍ਹਾ ਛੁਡਵਾਉਣ ਲਈ ਪਹੁੰਚਿਆ। ਪਿਓ ਪੁੱਤਰ ਦੀ ਲੜਾਈ ਹੋਈ, ਮੋਹਰ ਸਿੰਘ ਕਿਲ੍ਹਾ ਛਡਵਾ ਨਾ ਸਕਿਆ। ਪਿਛੇ ਮੁੜ ਕੇ ਪੱਕੇ ਪਿੰਡ ਜਾ ਰਿਹਾ। ਸ੍ਰ: ਚੜ੍ਹਤ ਸਿੰਘ ਨੇ ਸ੍ਰ: ਮੋਹਰ ਸਿੰਘ ਨੂੰ ਪੱਕੇ ਪਿੰਡ ਤੋਂ ਗ੍ਰਿਫ਼ਤਾਰ ਕਰ ਕੇ ਸ਼ੇਰ ਸਿੰਘ ਵਾਲੇ ਪਿੰਡ ਵਿੱਚ ਨਜ਼ਰਬੰਦ ਕਰ ਦਿੱਤਾ। ਇਸ ਗੜਬੜ ਦੇ ਜ਼ਮਾਨੇ ਵਿੱਚ ਬਹਿਕ, ਬੋਦਲਾ, ਕੰਗਰ, ਮਮਦੋਟ, ਧਰਮ ਪੁਰ ਆਦਿਕ ਇਲਾਕੇ ਰਿਆਸਤ ਫਰੀਦਕੋਟ ਦੇ

ਕਬਜ਼ੇ ਵਿੱਚੋਂ ਨਿਕਲ ਗਏ। ਸ੍ਰ: ਮੋਹਰ ਸਿੰਘ ਸੰਮਤ ੧੮੫੨ ਬਿਕ੍ਰਮੀ ਵਿੱਚ ਗੁਜ਼ਰ ਗਿਆ।

## ਸਰਦਾਰ ਚੜ੍ਹਤ ਸਿੰਘ ਦਾ ਹਾਲ

ਸ੍ਰ: ਚੜ੍ਹਤ ਸਿੰਘ ਆਪਣੇ ਬਾਪ ਦੇ ਗੁਜ਼ਰਨ ਮਗਰੋਂ ਰਿਆਸਤ ਫਰੀਦਕੋਟ ਦੀ ਗੱਦੀ ਤੇ ਬੈਠਾ। ਇਸ ਨੇ ਪਟਿਆਲੇ ਦੇ ਵਜ਼ੀਰ ਦੀਵਾਨ ਨਾਨੂ ਮੱਲ ਦੇ ਨਾਲ ਜੋ ਇਹਨਾਂ ਦੀ ਰਿਆਸਤ ਪੁਰ ਚੜ੍ਹ ਕੇ ਆਇਆ ਸੀ, ਲੜਾਈ ਕਰ ਕੇ, ਦੰਦ ਖੱਟੇ ਕੀਤੇ। ਸ੍ਰ: ਚੜ੍ਹਤ ਸਿੰਘ ਨੇ ਆਪਣੇ ਖ਼ਾਨਦਾਨ ਦੇ ਦੁਸ਼ਮਨ ਨਾਨੂੰ ਮੱਲ ਦੇ ਮਰਨ ਪਿਛੋਂ ਆਪਣੀ ਬਹੁਤ ਸਾਰੀ ਫੌਜ ਨੂੰ ਹਟਾ ਦਿੱਤਾ। ਸ੍ਰ: ਚੜ੍ਹਤ ਸਿੰਘ ਰਾਜ ਕਾਜ ਦੇ ਪਰਬੰਧ ਵਲੋਂ ਬੇ-ਪ੍ਰਵਾਹ ਹੋ ਕੇ ਹਰ ਵੇਲੇ ਸ਼ਰਾਬ ਵਿੱਚ ਮਸਤ ਹੋਇਆ ਮਹਿਲਾਂ ਦੇ ਅੰਦਰ ਹੀ ਰਹਿਣ ਲਗ ਪਿਆ। ਮਹਿਲਾਂ ਵਿੱਚ ਅਵੇਸਲੇ ਹੋਏ ਬੈਠੇ ਸ੍ਰ: ਚੜ੍ਹਤ ਸਿੰਘ ਨੂੰ ਵੇਖ ਇਸ ਦੇ ਚਾਚੇ ਸ੍ਰ: ਦਲ ਸਿੰਘ ਢੁਡੀਕਿਆਂ ਵਾਲੇ ਨੇ, ਅਚਾਣਕ ਹਮਲਾ ਕਰ ਕੇ ਬੈਠਕ ਵਿਚ ਬੈਠੇ ਨੂੰ ਕਤਲ ਕਰ ਦਿੱਤਾ। ਸ੍ਰ: ਚੜ੍ਹਤ ਸਿੰਘ ਦੀ ਰਾਣੀ ਆਪਣੇ ਨਾਬਾਲਗ ਬੇਟੇ ਗੁਲਾਬ ਸਿੰਘ, ਸਾਹਿਬ ਸਿੰਘ, ਪਹਾੜਾ ਸਿੰਘ ਹੁਰਾਂ ਨੂੰ ਨਾਲ ਲੈ ਕੇ ਆਪਣੇ ਪਿਤਾ ਦੇ ਘਰ ਚਲੀ ਗਈ। ਸ੍ਰ: ਦੱਲ ਸਿੰਘ ਇੱਕ ਮਹੀਨੇ ਦੇ ਕਰੀਬ ਫਰੀਦਕੋਟ ਪੁਰ ਕਾਬਜ਼ ਰਿਹਾ। ਇੱਕ ਦਿਨ ਰਾਤ ਵੇਲੇ ਸ੍ਰ: ਫੌਜੂ ਸਿੰਘ ਨੇ ਆਪਣੇ ਭਾਣਜੇ ਗੁਲਾਬ ਸਿੰਘ ਹੁਰਾਂ ਨੂੰ ਨਾਲ ਲੈ ਕੇ ਇਸ ਦੇ ਦੋ ਤਿੰਨ ਸਾਥੀਆਂ ਸਮੇਤ ਇਸ ਨੂੰ ਕਤਲ ਕਰ ਦਿੱਤਾ।

## ਸ੍ਰ: ਗੁਲਾਬ ਸਿੰਘ ਤੇ ਦੀਵਾਨ ਫੌਜੂ ਸਿੰਘ ਦਾ ਹਾਲ

ਸ੍ਰ: ਦੱਲ ਸਿੰਘ ਨੂੰ ਕਤਲ ਕਰ ਕੇ ਸ੍ਰ: ਫੌਜੂ ਸਿੰਘ ਨੇ ਆਪਣੇ ਵਡੇ ਭਾਣਜੇ ਸ੍ਰ: ਗੁਲਾਬ ਸਿਘ ਨੂੰ ਫਰੀਦਕੋਟ ਦੀ ਗੱਦੀ ਤੇ ਬਹਾਇਆ। ਆਪ ਪ੍ਰਬੰਧ ਸੰਭਾਲ ਲਿਆ। ਸ੍ਰ: ਫੌਜੂ ਸਿੰਘ ਨੇ ਰਿਆਸਤ ਫਰੀਦਕੋਟ ਦਾ ਬਹੁਤ ਸੋਹਣਾ ਪ੍ਰਬੰਧ ਕੀਤਾ। ਸੰਮਤ ੧੮੬੩ ਬਿਕ੍ਰਮੀ ਵਿੱਚ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਦੀ ਫੌਜ ਦੇ ਸਿਪਾਹਸਾਲਾਰ ਦੀਵਾਨ ਮੋਹਕਮ ਚੰਦ ਨੇ ਜੀਰਾ, ਮਾੜੀ, ਕੋਟਕਪੂਰਾ, ਮੁਕਤਸਰ ਆਦਿਕ ਥਾਵਾਂ ਪੁਰ ਕਬਜ਼ਾ ਕਰਕੇ ਫਰੀਦਕੋਟ ਨੂੰ ਆਣ ਘੇਰਿਆ। ਸ੍ਰ: ਫੌਜੂ ਸਿੰਘ ਨੇ ਸੱਤ ਹਜ਼ਾਰ ਰੁਪਿਆ ਨਜ਼ਰਾਨੇ ਦਾ ਦੀਵਾਨ ਨੂੰ ਦੇ ਕੇ ਖਹਿੜਾ ਛਡਵਾਇਆ। ਸੰਨ ੧੮੦੮ ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਖੁਦ ਫਰੀਦ ਕੋਟ ਪਹੁੰਚੇ।

ਸ੍ਰ: ਫੌਜੂ ਸਿੰਘ ਨੇ ਬਿਨਾਂ ਲੜਾਈ ਕੀਤੇ ਫਰੀਦਕੋਟ ਦਾ ਕਿਲ੍ਹਾ ਮਹਾਰਾਜਾ ਰਣਜੀਤ ਸਿੰਘ ਦੇ ਹਵਾਲੇ ਕਰ ਦਿੱਤਾ । ਸ੍ਰ: ਫੌਜੂ ਸਿੰਘ ਹੋਰ ਕੋਈ ਚਾਰਾ ਨਾ ਚਲਦਾ ਵੇਖ ਕੇ ਆਪਣੇ ਭਾਣਜਿਆਂ ਨੂੰ ਪੰਜ ਪਿੰਡ ਮੁਆਫ ਦਿਵਾ ਕਰ ਇਹਨਾਂ ਨੂੰ ਉਥੇ ਲੈ ਗਿਆ । ਇਸ ਵੇਲੇ ਫਰੀਦਕੋਟ ਦਾ ਇਲਾਕਾ ਮਹਾਰਾਜਾ ਰਣਜੀਤ ਸਿੰਘ ਤੋਂ ਲੈਣ ਦੀ ਕੋਸ਼ਿਸ਼ ਫੂਲ ਕੇ ਸਾਰੇ ਰਈਸਾਂ ਨੇ ਕੀਤੀ। ਪਰ ਮਹਾਰਾਜਾ ਲਾਹੌਰ ਨੇ ਇਹ ਇਲਾਕਾ ਕਿਸੇ ਫੂਲ ਕੇ ਰਈਸ ਨੂੰ ਨਾ ਦਿੱਤਾ। ਇਹ ਇਲਾਕਾ ਆਪਣੇ ਵਫ਼ਾਦਾਰ ਦੀਵਾਨ ਮੋਹਕਮ ਚੰਦ ਨੂੰ ਬਖਸ਼ਿਆ।

## ਸ੍ਰ: ਗੁਲਾਬ ਸਿੰਘ ਨੂੰ ਫਰੀਦਕੋਟ ਦਾ ਇਲਾਕਾ ਵਾਪਸ ਮਿਲਣਾ

ਜਿਸ ਵੇਲੇ ਮਹਾਰਾਜਾ ਰਣਜੀਤ ਸਿੰਘ ਨੇ ਫਰੀਦਕੋਟ ਦੇ ਇਲਾਕੇ ਉੱਤੇ ਕਬਜ਼ਾ ਕੀਤਾ ਸੀ ਉਸ ਵੇਲੇ ਸਰਕਾਰ ਅੰਗਰੇਜ਼ੀ ਦਾ ਸਫੀਰ ਮਿਸਟਰ ਮਿਟਕਾਫ਼ ਮਹਾਰਾਜਾ ਸਾਹਿਬ ਦੇ ਨਾਲ ਸੀ । ਇਸ ਨੇ ਫਰੀਦਕੋਟ ਉੱਪਰ ਹੋਈ ਧੱਕੇਸ਼ਾਹੀ ਆਪਣੀ ਅੱਖੀਂ ਵੇਖੀ ਸੀ । ਜਦ ਸਰਕਾਰ ਅੰਗਰੇਜ਼ੀ ਦਾ ਸਰਕਾਰ ਲਾਹੌਰ ਨਾਲ ਸੰਨ ੧੮੦੯ ਈਸਵੀ ਵਿੱਚ ਅਹਿਦਨਾਮਾ ਹੋਇਆ ਤਦ ਸਰਕਾਰ ਇੰਗਲਸ਼ੀਆ ਨੇ ਫਰੀਦਕੋਟ ਦਾ ਇਲਾਕਾ ਸ੍ਰ: ਗੁਲਾਬ ਸਿੰਘ ਨੂੰ ਵਾਪਸ ਦਿਵਾ ਦਿੱਤਾ ।

## ਸਰਦਾਰ ਗੁਲਾਬ ਸਿੰਘ ਤੇ ਰਿਆਸਤ ਫਰੀਦਕੋਟ ਦਾ ਹੋਰ ਹਾਲ

ਸ੍ਰ: ਗੁਲਾਬ ਸਿੰਘ ਦੇ ਬਾਲਗ ਹੁੰਦੇ ਤਕ ਤਾਂ ਰਿਆਸਤ ਦਾ ਇੰਤਜ਼ਾਮ ਸ੍ਰ: ਫੌਜੂ ਸਿੰਘ ਦੇ ਸਪੁਰਦ ਰਿਹਾ । ਸ੍ਰ: ਗੁਲਾਬ ਸਿੰਘ ਨੇ ਨੌਜਵਾਨ ਹੋ ਕੇ ਰਿਆਸਤ ਦਾ ਪ੍ਰਬੰਧ ਖ਼ੁਦ ਸੰਭਾਲ ਲਿਆ । ਇਸ ਵੇਲੇ ਰਿਆਸਤ ਫਰੀਦ ਕੋਟ ਦੀ ਆਮਦਨੀ ਬਹੁਤ ਥੋੜੀ ਸੀ । ਇਸ ਰਿਆਸਤ ਦਾ ਇਲਾਕਾ ਬੈਰਾਨੀ ਸੀ । ਆਬਪਾਸ਼ੀ ਵਾਸਤੇ ਕੋਈ ਖੂਹ ਜਾਂ ਨਹਿਰ ਨਹੀਂ ਸੀ । ਪੀਣ ਵਾਸਤੇ ਭੀ ਪਾਣੀ ਬਾਰਸ਼ ਦਾ ਕੱਠਾ ਹੋਇਆ ਛੱਪੜਾਂ ਦਾ ਹੀ ਮਿਲਦਾ ਸੀ । ਇਸ ਮੌਕੇ ਕਾਲ ਜ਼ਿਆਦਾ ਪੈਂਦੇ ਸੀ । ਜਿਸ ਸਾਲ ਸਮਾ ਲਗਦਾ ਸੀ, ਉਸ ਸਮੇਂ ਅਨਾਜ ਦਾ ਭਾਉ ਅੱਠ ਦਸ ਮਣ ਇਕ ਰੁਪੈ ਦਾ ਹੁੰਦਾ ਸੀ । ਇਸ ਵੇਲੇ

ਰਿਆਸਤ ਜ਼ਿਮੀਂਦਾਰਾਂ ਪਾਸੋਂ ਚੌਥੇ ਹਿਸੇ ਦੀ ਵੰਡਾਈ ਲੈਂਦੀ ਸੀ । ਵੰਡਾਈ ਦੇ ਅਨਾਜ ਨੂੰ ਰਿਆਇਆ ਦੇ ਲੋਕਾਂ ਲਈ ਕਹਿਤ ਦੇ ਮੌਕੇ ਲਈ ਖਾਤਿਆਂ ਵਿੱਚ ਪਾ ਕੇ ਰਖਿਆ ਜਾਂਦਾ ਸੀ । ਸ੍ਰ: ਗੁਲਾਬ ਸਿੰਘ ਨੇ ਮਾਮੂਲੀ ਆਮਦਨ ਦੇ ਹੁੰਦਿਆਂ ਰਿਆਸਤ ਨੂੰ ਪੈਰਾਂ ਸਿਰ ਰਖਿਆ ਸੀ। ਸੰਨ ੧੮੨੬ ਈ: ਵਿਚ ਸ੍ਰ: ਗੁਲਾਬ ਸਿੰਘ ਨੂੰ ਜਦ ਉਹ ਸ਼ਿਕਾਰ ਖੇਡ ਰਿਹਾ ਸੀ ਕਿਸੇ ਨੇ ਗੋਲੀ ਮਾਰ ਕੇ ਮਾਰ ਦਿੱਤਾ । ਕਪਤਾਨ ਮਰੇ ਸਾਹਿਬ ਪੁਲੀਟੀਕਲ ਏਜੰਟ ਨੇ ਸਰਦਾਰ ਸਾਹਿਬ ਦੇ ਖ਼ੂਨੀ ਦੀ ਬਹੁਤ ਤਲਾਸ਼ ਕੀਤੀ, ਪਰ ਕੋਈ ਪਤਾ ਨਾ ਲਗ ਸਕਿਆ । ਸ੍ਰ: ਗੁਲਾਬ ਸਿੰਘ ਦੀਆਂ ਦੋ ਸ੍ਰਦਾਰਨੀਆਂ ਸਨ । ਇਕ ਕਾਲੇਕਿਆਂ ਵਾਲੇ ਸ੍ਰ: ਜੋਧ ਸਿੰਘ ਦੀ ਬੇਟੀ ਦੂਜੀ ਘੋਲੀਏ ਵਾਲੇ ਸ੍ਰ: ਸ਼ੇਰ ਸਿੰਘ ਦੀ ਬੇਟੀ । ਸ੍ਰ: ਗੁਲਾਬ ਸਿੰਘ ਦੇ ਇਕ ਬੇਟਾ ਅਤਰ ਸਿੰਘ ਸੀ । ਇਸ ਨੂੰ ਸ੍ਰ: ਗੁਲਾਬ ਸਿੰਘ ਦੇ ਗੁਜ਼ਰਨ ਮਗਰੋਂ ਚਾਰ ਸਾਲ ਦੇ ਨੂੰ ਗੱਦੀਪੁਰ ਬਹਾਇਆ ਗਿਆ । ਰਿਆਸਤ ਦਾ ਇੰਤਜ਼ਾਮ ਸ੍ਰ: ਅਤਰ ਸਿੰਘ ਦੀ ਮਾਈ ਅਤੇ ਸਰਦਾਰ ਫੌਜੂ ਸਿੰਘ ਦੇ ਸਪੁਰਦ ਹੋਇਆ । ਸਰਦਾਰ ਗੁਲਾਬ ਸਿੰਘ ਦੇ ਤਿੰਨ ਭਾਈਆਂ ਸਰਦਾਰ ਪਹਾੜਾ ਸਿੰਘ, ਸਾਹਿਬ ਸਿੰਘ, ਮਹਿਤਾਬ ਸਿੰਘ ਹੁਰਾਂ ਨੂੰ ਇਕ ੨ ਪਿੰਡ ਗੁਜ਼ਾਰੇ ਵਾਸਤੇ ਦਿੱਤਾ ਗਿਆ । ਸੰਮਤ ੧੮੮੮ ਬਿਕ੍ਰਮੀ ਵਿਚ ਸਰਦਾਰ ਅਤਰ ਸਿੰਘ ਮਾਸੂਮ ਬਚੇ ਨੂੰ ਭੀ ਕਿਸੇ ਹਤਿਆਰੇ ਨੇ ਮਾਰ ਦਿੱਤਾ । ਇਸ ਦੇ ਖ਼ੂਨੀ ਦਾ ਭੀ ਕੋਈ ਪਤਾ ਨਾ ਲਗਿਆ ।

## ਸਰਦਾਰ ਪਹਾੜਾ ਸਿੰਘ ਦਾ ਹਾਲ

ਸ੍ਰ: ਅਤਰ ਸਿੰਘ ਨਾਬਾਲਗ ਦੇ ਗੁਜ਼ਰਨ ਮਗਰੋਂ ਸ੍ਰ: ਪਹਾੜਾ ਸਿੰਘ ਫਰੀਦਕੋਟ ਦਾ ਰਈਸ ਬਣਿਆ । ਇਹ ਸਰਦਾਰ ਬੜਾ ਹੁਸ਼ਿਆਰ ਤੇ ਉਦਮੀ ਸੀ । ਇਸ ਨੇ ਰਿਆਸਤ ਦੀ ਵਾਗਡੋਰ ਫੜਦੇ ਸਾਰ ਆਪਣੇ ਇਲਾਕੇ ਵਿਚੋਂ ਜੰਗਲ ਕਟਵਾ ਕੇ ਨਵੇਂ ਪਿੰਡ ਆਬਾਦ ਕਰਵਾ ਕੇ ਰਿਆਸਤ ਦੀ ਆਮਦਨ ਨੂੰ ਵਧਾਇਆ । ਇਸ ਦੀ ਤਰੱਕੀ ਵੇਖ ਕੇ ਇਸ ਦਾ ਭਾਈ ਸਾਹਿਬ ਸਿੰਘ ਈਰਖਾ ਨਾਲ ਜਲ ਬਲ ਉਠਿਆ । ਉਸ ਨੇ ਆਪਣੇ ਖ਼ਾਨਦਾਨ ਵਿਚ ਕੁਝ ਚਿਰ ਤੋਂ ਪਏ ਭੈੜੇ ਰਿਵਾਜ ਮੂਜਬ ਸਰਦਾਰ ਪਹਾੜਾ ਸਿੰਘ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ । ਇਸ ਭੈੜੀ ਕੋਸ਼ਿਸ਼ ਕਰਦੇ ਸਾਹਿਬ ਸਿੰਘ ਨੂੰ ਇਸ ਦੀ ਔਰਤ ਨੇ ਜ਼ਹਿਰ ਦੇ ਕੇ ਮਾਰ ਦਿੱਤਾ । ਸਾਹਿਬ ਸਿੰਘ ਦੇ ਗੁਜ਼ਰਨ ਤੋਂ ਪੰਦਰਾਂ ਦਿਨ ਮਗਰੋਂ ਸਰਦਾਰ ਪਹਾੜਾ ਸਿੰਘ ਨੇ ਇਸ ਦੀ

ਔਰਤ ਨਾਲ ਕਰੇਵਾ ਕਰ ਲਿਆ। ਇਸ ਵੇਲੇ ਸਰਦਾਰ ਪਹਾੜਾ ਸਿੰਘ ਦੇ ਅੰਦਰੂਨੀ ਝਗੜੇ ਤਾਂ ਮੁੱਕ ਗਏ। ਪਰ ਕੋਟਕਪੂਰੇ ਦੇ ਲਾਹੌਰੀ ਹਾਕਮ ਨਾਲ ਬੈਰੂਨੀ ਝਗੜੇ ਰਹਿ ਗਏ। ਸੰਮਤ ੧੯੦੨ ਬਿਕ੍ਰਮੀ ਵਿਚ ਜਦ ਸਰਕਾਰ ਅੰਗਰੇਜ਼ੀ ਤੇ ਸਰਕਾਰ ਲਾਹੌਰ ਦੀ ਲੜਾਈ ਹੋਈ, ਤਦ ਸਰਦਾਰ ਪਹਾੜਾ ਸਿੰਘ ਨੇ ਸਰਕਾਰ ਲਾਹੌਰ ਦੇ ਉਸ ਸਲੂਕ ਨੂੰ ਮੁਖ ਰੱਖ ਕੇ ਜੋ ਉਸ ਨੇ ਇਹਨਾਂ ਦੀ ਖ਼ਾਨਦਾਨ ਨਾਲ ਰਿਆਸਤ ਕੋਟਕਪੂਰੇ ਨੂੰ ਤੇ ਰਿਆਸਤ ਫਰੀਦਕੋਟ ਨੂੰ ਜ਼ਬਤ ਕਰਕੇ ਕੀਤਾ ਸੀ, ਸਰਕਾਰ ਲਾਹੌਰ ਦੀ ਮੁਖ਼ਾਲਫਤ ਕਰ ਕੇ ਸਰਕਾਰ ਅੰਗਰੇਜ਼ੀ ਦੀ ਮਦਦ ਕੀਤੀ। ਜਦ ਫੇਰੂ ਸ਼ਹਿਰ ਦੇ ਮੈਦਾਨ ਜੰਗ ਵਿਚੋਂ ਇਕ ਪਾਸੇ ਤਾਂ ਅੰਗਰੇਜ਼ਾਂ ਦੀ ਫੌਜ ਆਪਣੀ ਹਾਰ ਹੋਈ ਸਮਝ ਕੇ ਮੈਦਾਨ ਛੱਡ ਕੇ ਭੱਜ ਗਈ, ਓਧਰ ਸਰਕਾਰ ਲਾਹੌਰ ਦੀ ਫੌਜ ਮੈਦਾਨ ਛਡ ਕੇ ਪਿਛੇ ਹਟ ਗਈ। ਇਸ ਵੇਲੇ ਮੈਦਾਨੇ ਜੰਗ ਖਾਲੀ ਪਿਆ ਵੇਖ ਕੇ ਸਰਦਾਰ ਪਹਾੜਾ ਸਿੰਘ ਨੇ ਆਪਣੇ ਘੋੜੇ ਨੂੰ ਭਜਾ ਕੇ ਅੰਗਰੇਜ਼ੀ ਲਸ਼ਕਰ ਨੂੰ ਮੋੜ ਕੇ ਇਸ ਖਾਲੀ ਪਏ ਮੈਦਾਨੇ ਜੰਗ ਤੇ ਕਬਜ਼ਾ ਕਰਵਾ ਦਿੱਤਾ।

## ਸਰਦਾਰ ਪਹਾੜਾ ਸਿੰਘ ਨੂੰ ਰਾਜਾ ਦਾ ਖਿਤਾਬ ਤੇ ਇਲਾਕਾ ਮਿਲਣਾ

ਸਤਲੁਜ ਦੀ ਲੜਾਈ ਨੂੰ ਜਿੱਤਣ ਮਗਰੋਂ, ਸਰਕਾਰ ਅੰਗਰੇਜ਼ੀ ਨੇ ਸਰਦਾਰ ਪਹਾੜਾ ਸਿੰਘ ਦੀ ਇਸ ਲੜਾਈ ਵਿੱਚ ਮਦਦ ਨੂੰ ਮੁਖ ਰਖਕੇ ਇਸ ਨੂੰ ਪੈਂਤੀ ਹਜ਼ਾਰ ਛੇ ਸੌ ਬਾਰਾਂ ਰੁਪਏ ਸਾਲਾਨਾ ਆਮਦਨੀ ਦਾ ਅੱਧਾ ਇਲਾਕਾ ਪੱਖੋ ਵਾਲ ਜੋ ਰਿਆਸਤ ਨਾਭਾ ਦਾ ਜ਼ਬਤ ਕੀਤਾ ਗਿਆ ਸੀ ਪੰਜਾਹ ਹਜ਼ਾਰ

---

ਨੋਟ—ਕਈ ਲੋਕ ਕਹਿ ਦਿੰਦੇ ਹਨ ਕਿ ਰਾਜਾ ਪਹਾੜਾ ਸਿੰਘ ਸਿੱਖਾਂ ਦਾ ਦੁਸ਼ਮਣ ਸੀ। ਉਹਨਾਂ ਦਾ ਇਹ ਕਹਿਣਾ ਬਿਲਕੁਲ ਗ਼ਲਤ ਹੈ। ਰਾਜਾ ਪਹਾੜਾ ਸਿੰਘ ਆਪਣੇ ਬਜ਼ੁਰਗਾਂ ਵਾਂਗੂੰ ਹੀ ਸਿੱਖ ਕੌਮ ਨਾਲ ਪਿਆਰ ਕਰਦਾ ਸੀ। ਇਸ ਨੇ ਸਤਿਲੁਜ ਦੀ ਲੜਾਈ ਸਮੇਂ ਸਰਕਾਰ ਲਾਹੌਰ ਦੀ ਜੋ ਵਿਰੋਧਤਾ ਕੀਤੀ ਸੀ ਉਸ ਦੀ ਜ਼ੁਮੇਂਵਾਰੀ ਉਹਨਾਂ ਸਿੱਖ ਰਾਜ ਦੇ ਦੋਖੀਆਂ ਦੇ ਸਿਰ ਪੁਰ ਹੈ ਜਿਨ੍ਹਾਂ ਨੇ ਸਿੱਖ ਰਾਜ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਮਹਾਰਾਜਾ ਰਣਜੀਤ ਸਿੰਘ ਨੂੰ ਚੁਕ ਕੇ ਰਿਆਸਤ ਫਰੀਦਕੋਟ ਨੂੰ ਜ਼ਬਤ ਕਰਵਾ-ਇਆ ਸੀ। ਰਾਜਾ ਪਹਾੜਾ ਸਿੰਘ ਨੇ ਆਪਣੇ ਖ਼ਾਨਦਾਨ ਨਾਲ ਸਰਕਾਰ ਲਾਹੌਰ ਵਲੋਂ ਕੀਤੇ ਹੋਏ ਸਲੂਕ ਨੂੰ ਮੁਖ ਰਖਕੇ ਸਰਕਾਰ ਲਾਹੌਰ ਦੀ ਵਿਰੋਧਤਾ ਕੀਤੀ ਸੀ।

ਆਮਦਨੀ ਦਾ ਸਾਰਾ ਇਲਾਕਾ ਕੋਟਕਪੂਰਾ ਦੇ ਕੇ ਰਾਜੇ ਦਾ ਖ਼ਿਤਾਬ ਅਤਾ ਕੀਤਾ। ਇਸ ਤੋਂ ਬਿਨਾਂ ਦੋ ਹਜ਼ਾਰ ਰੁਪਿਆ ਸਾਲਾਨਾ ਸਰਕਾਰ ਅੰਗਰੇਜ਼ੀ ਵਲੋਂ ਰਾਜਾ ਪਹਾੜਾ ਸਿੰਘ ਨੂੰ ਮਿਲਣਾ ਨੀਅਤ ਹੋਇਆ।

## ਰਾਜਾ ਪਹਾੜਾ ਸਿੰਘ ਦਾ ਚਲਾਣਾ

ਰਾਜਾ ਪਹਾੜਾ ਸਿੰਘ ਆਪਣੀ ਰਿਆਸਤ ਨੂੰ ਬੜੀ ਭਾਰੀ ਤਰੱਕੀ ਦੇ ਕੇ ਸੰਮਤ ੧੯੦੫ ਬਿਕ੍ਰਮੀ ਨੂੰ ਚਲਾਣਾ ਕਰ ਗਿਆ।

## ਰਾਜਾ ਪਹਾੜਾ ਸਿੰਘ ਦਾ ਪਰਵਾਰ

ਰਾਜਾ ਪਹਾੜਾ ਸਿੰਘ ਦੀਆਂ ਚਾਰ ਰਾਣੀਆਂ ਸਨ। ਪਹਿਲੀ ਚੰਦ ਕੌਰ ਸਰਦਾਰ ਸਮੁੰਦ ਸਿੰਘ ਦੀਨੇ ਵਾਲੇ ਦੀ ਬੇਟੀ। ਇਸ ਦੇ ਪੇਟੋਂ ਰਾਜਾ ਵਜ਼ੀਰ ਸਿੰਘ ਪੈਦਾ ਹੋਇਆ ਸੀ। ਦੂਜੀ ਰਾਣੀ ਦੇਸੋ ਸਰਦਾਰ ਭੈ ਸਿੰਘ ਮੁੱਦਕੀ ਵਾਲੇ ਦੀ ਬੇਟੀ ਸੀ। ਟਿੱਕਾ ਦੀਪ ਸਿੰਘ ਤੇ ਕੌਰ ਅਣੋਖ ਸਿੰਘ ਇਸ ਦੇ ਉਦਰ ਤੋਂ ਪੈਦਾ ਹੋਏ ਸਨ। ਇਹ ਦੋਨੋਂ ਭਾਈ ਰਾਜਾ ਪਹਾੜਾ ਸਿੰਘ ਦੇ ਜੀਉਂਦੇ ਹੀ ਹੈਜ਼ੇ ਨਾਲ ਗੁਜ਼ਰ ਗਏ ਸਨ। ਤੀਜੀ ਰਾਣੀ ਜਸ ਕੌਰ ਸਰਦਾਰ ਰਾਇ ਸਿੰਘ ਖਿਆਲੀ ਵਾਲੇ ਦੀ ਬੇਟੀ ਸੀ। ਚੌਥੀ ਸਰਦਾਰ ਸਾਹਿਬ ਸਿੰਘ ਦੇ ਘਰ ਵਾਲੀ ਕਰੇਵੇ ਵਾਲੀ ਰਾਣੀ ਸੀ। ਸਰਦਾਰ ਪਹਾੜਾ ਸਿੰਘ ਦੇ ਛੋਟੇ ਭਾਈ ਮਹਿਤਾਬ ਸਿੰਘ ਨੂੰ ਇਕ ਪਿੰਡ ਗੁਜ਼ਾਰੇ ਲਈ ਮਿਲ ਚੁਕਾ ਸੀ।

## ਰਾਜਾ ਵਜ਼ੀਰ ਸਿੰਘ ਦਾ ਹਾਲ

ਰਾਜਾ ਵਜ਼ੀਰ ਸਿੰਘ ਸੰਮਤ ੧੮੭੨ ਬਿਕਰਮੀ ਵਿਚ ਪੈਦਾ ਹੋਇਆ ਸੀ। ਇਹ ਆਪਣੇ ਪਿਤਾ ਰਾਜਾ ਪਹਾੜਾ ਸਿੰਘ ਦੇ ਗੁਜ਼ਰਨ ਮਗਰੋਂ ਸੰਨ ੧੮੪੯ ਈਸਵੀ ਵਿੱਚ ਗੱਦੀ ਤੇ ਬੈਠਾ। ਇਸ ਨੇ ਮੁਲਤਾਨ ਤੇ ਚੇਲਿਆਂ ਵਾਲੀ ਜੰਗ ਵਿਚ ਅੰਗਰੇਜ਼ਾਂ ਨੂੰ ਮੱਦਤ ਦਿੱਤੀ। ਸੰਨ ੧੮੫੭ ਦੇ ਗ਼ਦਰ ਸਮੇਂ ਰਾਜਾ ਵਜ਼ੀਰ ਸਿੰਘ ਨੇ ਸਰਕਾਰ ਅੰਗਰੇਜ਼ੀ ਨੂੰ ਬੜੀ ਮਦਤ* ਦਿੱਤੀ। ਆਪਣੀ ਫੌਜ ਡਿਪਟੀ ਕਮਿਸ਼ਨਰ ਫੀਰੋਜ਼ਪੁਰ ਦੇ ਸਪੁਰਦ ਕਰਕੇ ਆਪ ਭੀ ਜੈਤੋ ਦੇ ਇਲਾਕੇ ਵਿੱਚ ਦੋ ਤੋਪਾਂ ਲਿਜਾ ਕੇ ਅਮਨ ਰੱਖਣ ਲਈ ਬੜੀ ਉਜਾਗਰ ਖਿਦਮਤ ਕੀਤੀ। ੩੫੦੦੦ ਰੁਪਿਆ ਨਕਦ ਮਦਦ ਦੇ ਤੌਰ ਤੇ

---

*ਇਸ ਮਦਤ ਸਮੇਂ ਰਾਜਾ ਵਜ਼ੀਰ ਸਿੰਘ ਨੇ ਜਨਰਲ ਕੋਟਲੈਂਡ ਦੀ ਸਹਾਇਤਾ ਕਰ ਕੇ ਦਬੜੀ ਖਾਨੇ ਵਾਲੇ ਸ਼ਾਮ ਦਾਸ ਨੂੰ ਹਾਰ ਦਿੱਤੀ ਸੀ।

ਸਰਕਾਰ ਅੰਗਰੇਜ਼ੀ ਨੂੰ ਦਿੱਤਾ । ਗ਼ਦਰ ਹਟਣ ਮਗਰੋਂ ਸਰਕਾਰ ਅੰਗਰੇਜ਼ੀ ਨੇ ਗ਼ਦਰ ਸਮੇਂ ਕੀਤੀ ਮਦਦ ਬਦਲੇ ਰਾਜਾ ਵਜ਼ੀਰ ਸਿੰਘ ਨੂੰ ਬੇਰਾੜ ਬੰਸ ਬਹਾਦਰ ਦਾ ਖ਼ਿਤਾਬ ਦੇ ਕੇ ਗਿਆਰਾਂ ਤੋਪਾਂ ਦੀ ਸਲਾਮੀ ਤੇ ਗਿਆਰਾਂ ਪਾਰਚੇ ਦਾ ਖਿਲਅਤ ਨੀਅਤ ਕੀਤੇ । ਜੋ ਦਸ ਸਵਾਰ ਰਿਆਸਤ ਵਲੋਂ ਸਰਕਾਰ ਅੰਗਰੇਜ਼ੀ ਦੀ ਖ਼ਿਦਮਤ ਲਈ ਹਾਜ਼ਰ ਰਹਿੰਦੇ ਸਨ, ਉਹ ਭੀ ਮਾਫ਼ ਕਰ ਦਿੱਤੇ । ਸਨ ੧੮੬੨ ਈਸਵੀ ਵਿੱਚ ਗਵਰਨਮੈਂਟ ਇੰਗਲਿਸ਼ੀਆ ਨੇ ਇਕ ਖਾਸ ਸਨਦ ਰਾਹੀਂ ਰਾਜਾ ਸਾਹਿਬ ਨੂੰ ਮੁਤਬੰਨਾ ਕਰ ਲੈਣ ਦਾ ਖਾਸ ਇਖਤਿਆਰ ਬਖਸ਼ਿਆ । ਰਾਜਾ ਵਜ਼ੀਰ ਸਿੰਘ ਨੇ ਰਿਆਸਤ ਦਾ ਕੰਮ ਟਿੱਕੇ ਬਿਕਰਮ ਸਿੰਘ ਦੇ ਸਪੁਰਦ ਕਰ ਕੇ ਆਪ ਆਪਣੇ ਵਜ਼ੀਰ ਸਰਦਾਰ ਬੀਰ ਸਿੰਘ ਮਾਨਸ਼ਾਹੀਏ ਨੂੰ ਨਾਲ ਲੈ ਕੇ ਤੀਰਥ ਯਾਤਰਾ ਲਈ ਚਾਲੇ ਪਾ ਦਿੱਤੇ । ਹਰਿਦੁਆਰ, ਪਰਾਗਰਾਜ, ਕਾਂਸ਼ੀ ਜਗਨ ਨਾਥ, ਅਬਚਲ ਨਗਰ, ਹਜ਼ੂਰ ਸਾਹਿਬ ਦੀ ਯਾਤਰਾ ਕਰਕੇ ਰਾਜਾ ਸਾਹਿਬ ਕੁਰਖੇਤਰ ਤੀਰਥ ਪੁਰ ਪੁੱਜ ਕੇ ਪੰਜ ਭੂਤਕ ਸਰੀਰ ਨੂੰ ਤਿਆਗ ਗਏ । ਰਾਜਾ ਵਜ਼ੀਰ ਸਿੰਘ ਬੜਾ ਨੇਕ ਪੁਰਸ਼ ਧਰਮਾਤਮਾ ਸਨ । ਇਹਨਾਂ ਨੇ ਮੁਕਤਸਰ, ਦੀਨੇ ਆਦਿਕ ਸਥਾਨਾਂ ਵਿਚ ਬੜੀ ਉਦਾਰਤਾ ਨਾਲ ਖਰਚ ਕਰ ਕੇ ਬੜੇ ਸੋਹਣੇ ਗੁਰਦਵਾਰੇ ਬਣਾਏ ਸਨ । ਲੱਖੀ ਜੰਗਲ ਦੇ ਇਲਾਕੇ ਵਿੱਚ ਜਿਥੇ ਲੋਕਾਂ ਨੂੰ ਖੂਹਾਂ ਦਾ ਪਾਣੀ ਪੀਣ ਲਈ ਨਹੀਂ ਮਿਲਦਾ ਸੀ, ਆਮ ਲੋਕਾਂ ਲਈ ਖੂਹ ਬਣਵਾਏ ਸਨ ।

## ਰਾਜਾ ਵਜ਼ੀਰ ਸਿੰਘ ਦਾ ਪਰਵਾਰ

ਰਾਜਾ ਵਜ਼ੀਰ ਸਿੰਘ ਦੀਆਂ ਚਾਰ ਰਾਣੀਆਂ ਸਨ । ਪਹਿਲੀ ਰਾਣੀ ਇੰਦਰ ਕੌਰ ਸਰਦਾਰ ਸ਼ਾਮ ਸਿੰਘ ਮਾਨਸ਼ਾਹੀਏ ਦੀ ਬੇਟੀ ਸੀ । ਇਸ ਦੇ ਪੇਟੋਂ ਰਾਜਾ ਬਿਕਰਮਾ ਸਿੰਘ ਜੀ ਪੈਦਾ ਹੋਏ ਸਨ । ਦੂਜੀ ਰਾਣੀ ਸਰਦਾਰ ਬਸਾਵਾ ਸਿੰਘ ਰਾਇਪੁਰੀਏ ਦੀ ਬੇਟੀ ਸੀ । ਤੀਜੀ ਰਾਣੀ ਸਰਦਾਰ ਗਜਾ ਸਿੰਘ ਲਾਹੌਰ ਵਾਲੇ ਦੀ ਬੇਟੀ ਸੀ । ਚੌਥੀ ਰਾਣੀ ਸਰਦਾਰ ਅਣੋਖ ਸਿੰਘ ਦੀ ਸਰਦਾਰਨੀ ਪਰੇਮ ਕੌਰ ਸੀ, ਜਿਸ ਨਾਲ ਰਾਜਾ ਸਾਹਿਬ ਨੇ ਕਰੇਵਾ ਕੀਤਾ ਸੀ ।

## ਰਾਜਾ ਬਿਕਰਮ ਸਿੰਘ

ਰਾਜਾ ਬਿਕਰਮ ਸਿੰਘ ੧੮੪੨ ਬਿਕਰਮੀ ਵਿੱਚ ਪੈਦਾ ਹੋਏ ਸਨ । ਇਨ੍ਹਾਂ ਨੇ ਆਪਣੇ ਪਿਤਾ ਰਾਜਾ ਵਜ਼ੀਰ ਸਿੰਘ ਦੇ ਗੁਜ਼ਰਨ ਮਗਰੋਂ ਸੰਨ ੧੮੭੪

ਈਸਵੀ ਵਿੱਚ ਰਿਆਸਤ ਫਰੀਦਕੋਟ ਦਾ ਕੰਮ ਸੰਭਾਲਿਆ ਸੀ। ਇਸ ਨੇ ਸੰਨ ੧੮੭੮-੭੯ ਦੀ ਕਾਬਲ ਦੀ ਲੜਾਈ ਸਮੇਂ ਸਰਕਾਰ ਅੰਗਰੇਜ਼ੀ ਨੂੰ ਬੜੀ ਮੱਦਤ ਦਿੱਤੀ ਸੀ। ਇਸ ਮੱਦਤ ਬਦਲੇ ਸਰਕਾਰ ਅੰਗਰੇਜ਼ੀ ਨੇ ਇਨ੍ਹਾਂ ਨੂੰ ਫਰਜ਼ੰਦ ਸੁਆਦਤ ਨਿਸ਼ਾਨ ਕੈਸਰ ਹਿੰਦ ਦਾ ਖ਼ਿਤਾਬ ਦਿੱਤਾ। ਇਸ ਤੋਂ ਮਗਰੋਂ ਇਹ ਸੰਨ ੧੮੯੮ ਈਸਵੀ ਵਿਚ ਗੁਜ਼ਰ ਗਏ। ਰਾਜਾ ਬਿਕਰਮ ਸਿੰਘ ਨੇ ਰਿਆਸਤ ਵਿਚ ਰੇਲਵੇ ਲਾਇਨ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। ਇਸ ਨੇ ਵਿਰਾਸਤ ਦਾ ਕਾਨੂੰਨ ਬਣਾਇਆ ਸੀ।

## ਰਾਜਾ ਬਲਬੀਰ ਸਿੰਘ

ਰਾਜਾ ਬਲਬੀਰ ਸਿੰਘ ਜੀ ਸੰਨ ੧੮੬੬ ਈਸਵੀ ਵਿੱਚ ਰਾਜਾ ਬਿਕਰਮ ਸਿੰਘ ਦੇ ਗੁਜ਼ਰਨ ਪਿਛੋਂ ਫਰੀਦਕੋਟ ਦੀ ਗੱਦੀ ਤੇ ਬੈਠੇ ਸਨ। ਇਨ੍ਹਾਂ ਨੇ ਪੰਜਾਬ ਦੇ ਵਡੇ ਵਡੇ ਸ਼ਹਿਰ, ਲਾਹੌਰ, ਲੁਧਿਆਣੇ ਤੇ ਸ਼ਿਮਲੇ ਵਿੱਚ ਬੜੀਆਂ ਚੰਗੀਆਂ ਇਮਾਰਤਾਂ ਬਣਵਾਈਆਂ ਸਨ। ਇਸ ਤੋਂ ਬਿਨਾਂ ਰਿਆਸਤ ਤੋਂ ਬਾਹਰ ਹਰੀ ਪੁਰ ਤੇ ਬੱਲੂਬ ਗੜ੍ਹ ਦੀ ਬਿਸਵੇਦਾਰੀ ਖਰੀਦ ਕੀਤੀ ਸੀ। ਰਾਜਾ ਬਲਬੀਰ ਸਿੰਘ ਨੇ ਸੰਨ ੧੯੦੧ ਈਸਵੀ ਵਿੱਚ ਆਪਣੇ ਭਾਈ ਕੌਰ ਰਾਜਿੰਦਰ ਸਿੰਘ ਦੇ ਬੇਟੇ ਨੂੰ ਆਪਣਾ ਮੁਤਬੰਨਾ ਬਣਾਇਆ। ਸੰਨ ੧੯੦੬ ਈਸਵੀ ਵਿੱਚ ਰਾਜਾ ਬਲਬੀਰ ਸਿੰਘ ਜੀ ਪਰਲੋਕ ਨੂੰ ਚਲੇ ਗਏ। ਰਾਜਾ ਬਲਬੀਰ ਸਿੰਘ ਜੀ ਸਿਖ ਧਰਮ ਦੇ ਵਡੇ ਸ਼ਰਧਾਲੂ ਸਨ। ਇਹਨਾਂ ਨੇ ਸ੍ਰੀ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਵਿੱਚ ਬਿਜਲੀ ਲਗਵਾਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਵਾਇਆ ਸੀ। ਇਹਨਾਂ ਦੇ ਨਾਮ ਦੀਆਂ ਫਰੀਦਕੋਟ ਵਿਖੇ ਕਈ ਯਾਦਗਾਰਾਂ ਹਨ।

## ਮਹਾਰਾਜਾ ਬਰਜਿੰਦਰ ਸਿੰਘ

ਰਾਜਾ ਬਰਜਿੰਦਰ ਸਿੰਘ ਜੀ ਆਪਣੇ ਤਾਏ ਰਾਜਾ ਬਲਬੀਰ ਸਿੰਘ ਦੇ ਗੁਜ਼ਰਨ ਮਗਰੋਂ ਫਰੀਦਕੋਟ ਦੀ ਗੱਦੀ ਤੇ ਬੈਠੇ ਸਨ। ਇਹਨਾਂ ਦੀ ਨਾਬਾਲਗੀ ਦੇ ਸਮੇਂ ਵਿੱਚ ਰਿਆਸਤ ਦਾ ਪ੍ਰਬੰਧ ਕੌਂਸਲ ਨੇ ਕੀਤਾ। ਰਾਜਾ ਸਾਹਿਬ ਨੇ ਲਾਹੌਰ ਦੇ ਚੀਫਸ ਕਾਲ ਵਿੱਚ ਉਚ ਵਿਦਿਆ ਪਰਾਪਤ ਕੀਤੀ ਸੀ। ਸੰਨ ੧੯੧੬ ਈਸਵੀ ਵਿੱਚ ਰਾਜ ਦਾ ਕੰਮ ਸੰਭਾਲਿਆ। ਰਾਜਾ ਬਰਜਿੰਦਰ ਸਿੰਘ ਜੀ ਨੇ ੧੯੧੪-੧੮ ਦੀ ਲੜਾਈ ਵਿੱਚ ਸਰਕਾਰ ਅੰਗਰੇਜ਼ੀ ਨੂੰ ਬੜੀ ਭਾਰੀ ਮੱਦਤ ਦਿਤੀ ਸੀ। ਇਸ ਮੱਦਤ ਬਦਲੇ ਸਰਕਾਰ ਅੰਗਰੇਜ਼ੀ

ਨੇ ਮੇਜਰ ਦਾ ਰੈਂਕ ਦੇ ਕੇ ਰਾਜਾ ਸਾਹਿਬ ਨੂੰ ਮਹਾਰਾਜਾ ਦਾ ਖ਼ਿਤਾਬ ਦਿੱਤਾ। ਰਾਜਾ ਸਾਹਿਬ ਨੇ ਮਹਾਰਾਜਾ ਦਾ ਖ਼ਿਤਾਬ ਲੈ ਕੇ ਰਿਆਸਤ ਵਿੱਚ ਦੌਰੇ ਕਰ ਕਰਕੇ ਰਿਆਇਆ ਦੇ ਬੜੇ ਦੁਖ ਸੁਣੇ। ਇਹਨਾਂ ਨੇ ਰਿਆਸਤ ਵਿੱਚ ਬਹੁਤ ਸਾਰੇ ਆਸ਼ਰਮ ਹਸਪਤਾਲ ਬਣਾਏ। ਕਈ ਸੜਕਾਂ ਕਢੀਆਂ। ਰਾਜਾ ਬਰਜਿੰਦਰ ਸਿੰਘ ਜੀ ਦਸੰਬਰ ਸੰਨ ੧੯੧੮ ਵਿੱਚ ਅਕਾਲ ਚਲਾਣਾ ਕਰ ਗਏ।

## ਮਹਾਰਾਜਾ ਹਰਇੰਦਰ ਸਿੰਘ

ਮਹਾਰਾਜਾ ਹਰਿੰਦਰ ਸਿੰਘ ਜੀ ਜਨਵਰੀ ਸਨ ੧੯੧੫ ਈਸਵੀ ਨੂੰ ਮਹਾਰਾਣੀ ਮਹਿੰਦਰ ਕੌਰ ਦੇ ਉਦਰ ਤੋਂ ਪੈਦਾ ਹੋਏ ਸਨ। ਇਹ ਮਹਾਰਾਜਾ ਬਰਜਿੰਦਰ ਸਿੰਘ ਦੇ ਗੁਜ਼ਰਨ ਮਗਰੋਂ ਛੋਟੀ ਉਮਰ ਵਿਚ ਰਿਆਸਤ ਫਰੀਦ ਕੋਟ ਦੀ ਗੱਦੀ ਦੇ ਮਾਲਕ ਕਰਾਰ ਦਿੱਤੇ ਗਏ। ਇਹਨਾਂ ਦੀ ਛੋਟੀ ਉਮਰ ਦੇ ਕਾਰਨ ਰਿਆਸਤ ਦੇ ਇੰਤਜ਼ਾਮ ਵਾਸਤੇ ਪਰਬੰਧਕ ਕੌਂਸਲ ਬਣਾਈ ਗਈ। ਇਸ ਕੌਂਸਲ ਵਿਚ ਸਰਦਾਰ ਇੰਦਰ ਸਿੰਘ ਬਰਸਾਲਾਂ ਵਾਲੇ ਨੇ ਤੇ ਸਰਦਾਰ ਫਤਹਿ ਸਿੰਘ ਮੌੜ ਨੇ ਮਹਾਰਾਜ ਦੇ ਨੌਜਵਾਨ ਹੋਣ ਤਕ ਬੜਾ ਸੋਹਣਾ ਕੰਮ ਕੀਤਾ। ਮਹਾਰਾਜਾ ਹਰਿੰਦਰ ਸਿੰਘ ਨੇ ਏਚਸਨ ਚੀਫਸ ਕਾਲਜ ਲਾਹੌਰ ਵਿਖੇ ਵਿਦਿਆ ਪਰਾਪਤ ਕੀਤੀ। ਇਹਨਾਂ ਨੇ ਸੰਨ ੧੯੧੯ ਈਸਵੀ ਵਿਚ ਪੰਜਾਬ ਦੇ ਫਸਾਦਾਂ ਵਿੱਚ ਤੇ ਕਾਬਲ ਦੀ ਮੁਹਿੰਮ ਵਿੱਚ ਸਰਕਾਰ ਅੰਗਰੇਜ਼ੀ ਦੀ ਮਦੱਤ ਕੀਤੀ। ਸੰਨ ੧੯੨੭ ਈਸਵੀ ਵਿੱਚ ਮਹਾਰਾਜਾ ਨੂੰ ਮੌਤ ਦੀ ਸਜ਼ਾ ਦੇਣ ਦਾ ਇਖਤਿਆਰ ਦਿੱਤਾ ਗਿਆ। ਸੰਨ ੧੯੩੪ ਈਸਵੀ ਵਿੱਚ ਮਹਾਰਾਜਾ ਹਰਿੰਦਰ ਸਿੰਘ ਨੂੰ ਹਕੂਮਤ ਕਰਨ ਦੇ ਅਧਿਕਾਰ ਦਿੱਤੇ ਗਏ। ਸੰਨ ੧੯੩੭ ਈਸਵੀ ਵਿੱਚ ਮਹਾਰਾਜਾ ਹਰਿੰਦਰ ਸਿੰਘ ਨੂੰ ੧-੧੧ ਨੰਬਰ ਸਿਖ ਪਲਟਣ ਵਿਚ ਲਫਟੈਨ ਦਾ ਰੈਂਕ ਦੇ ਕੇ ਵਜ਼ੀਰਸਤਾਨ ਭੇਜਿਆ ਗਿਆ। ਮਹਾਰਾਜਾ ਹਰਿੰਦਰ ਸਿੰਘ ਨੇ ਦੂਜੀ ਵੱਡੀ ਲੜਾਈ ਵਿੱਚ ਹਰ ਇੱਕ ਤਰ੍ਹਾਂ ਦੇ ਵਸੀਲਿਆਂ ਨਾਲ ਸਰਕਾਰ ਅੰਗਰੇਜ਼ੀ ਦੀ ਮੱਦਤ ਕੀਤੀ। ਮਹਾਰਾਜਾ ਸਾਹਿਬ ਨੇ ਰਿਆਸਤ ਦਾ ਅੰਦਰੂਨੀ ਇੰਤਜ਼ਾਮ ਭੀ ਬੜਾ ਸੋਹਣਾ ਕੀਤਾ। ਰਿਆਸਤ ਵਿਚ ਪੁਰਾਣੇ ਭਾਰਤਵਰਸ਼ ਦੇ ਰਾਜਿਆਂ ਵਾਂਗ ਫਿਰ ਕੇ ਜਨਤਾ ਦਾ ਦੁਖ ਸੁਣ ਕੇ ਰਿਆਇਆ ਨੂੰ ਬੜਾ ਸੁਖ ਦਿੱਤਾ। ਮਹਾਰਾਜਾ ਸਾਹਿਬ ਨੇ ਫਰੀਦਕੋਟ ਵਿਖੇ ਕਚਹਿਰੀ ਘਰ, ਹਸਪਤਾਲ, ਟਰੇਨਿੰਗ ਕਾਲਜ ਆਦਿ ਕਈ ਨਵੇਂ ਅਦਾਰੇ ਕਾਇਮ ਕੀਤੇ। ਰਿਆਸਤ ਵਿੱਚ ਸੜਕਾਂ ਦਾ ਜਾਲ ਵਿਛਾਇਆ।

ਗਲ ਕੀ ਹਰ ਇੱਕ ਪਹਿਲੂ ਨਾਲ ਰਿਆਸਤ ਨੂੰ ਤਰੱਕੀ ਦਿੱਤੀ। ਮਹਾਰਾਜਾ ਹਰਿੰਦਰ ਸਿੰਘ ਨੇ ਉਤਰੀ ਹਿੰਦੁਸਤਾਨ ਵਿਚ ਸਾਰੀਆਂ ਰਿਆਸਤਾਂ ਨਾਲੋਂ ਆਪਣੀ ਰਿਆਸਤ ਦਾ ਸੋਹਣਾ ਪ੍ਰਬੰਧ ਕੀਤਾ। ਮਹਾਰਾਜਾ ਹਰਿੰਦਰ ਸਿੰਘ ਜੀ ਤਜਾਰਤ ਦੇ ਕੰਮਾਂ ਨਾਲ ਬੜੀ ਦਿਲਚਸਪੀ ਰਖਦੇ ਹਨ। ਇਹਨਾਂ ਨੇ ਰਿਆਸਤ ਵਿੱਚ ਤਜਾਰਤ ਨੂੰ ਬੜੀ ਭਾਰੀ ਤਰੱਕੀ ਦਿੱਤੀ। ਤਜਾਰਤ ਬਦਲੇ ਮਹਾਰਾਜਾ ਸਾਹਿਬ ਦੀ ਰਿਆਸਤ ਦੇ ਸੇਠਾਂ ਨਾਲ ਵਿੱਗੜ ਗਈ। ਇਨ੍ਹਾਂ ਸੇਠਾਂ ਨੇ ਮਹਾਰਾਜੇ ਦੇ ਵਿਰੁਧ ਬੜਾ ਭਾਰੀ ਪਰਾਪੇ ਗੰਡਾ ਕੀਤਾ। ਮਹਾਰਾਜਾ ਦੇ ਵਿਰੁਧ ਦੋ ਵਾਰੀ ਪਰਜ਼ਾ ਮੰਡਲ ਨੇ ਐਜੀਟੇਸ਼ਨ ਕੀਤਾ। ਪਿਛਲੇ ਮੋਰਚੇ ਵਿਚ ਪੰਡਤ ਜਵਾਹਰ ਲਾਲ ਨਹਿਰੂ ਭੀ ਫਰੀਦ ਕੋਟ ਆਏ ਸਨ। ਮਹਾਰਾਜਾ ਹਰਇੰਦਰ ਸਿੰਘ ਜੀ ਭਾਈ ਚਾਰੇ ਨਾਲ ਭੀ ਬੜੀ ਦਿਲਚਸਪੀ ਰਖਦੇ ਹਨ। ਇਨ੍ਹਾਂ ਨੇ ਸਿਧੂ ਬੈਰਾੜ ਕੌਮ ਦੀ ਤਰੱਕੀ ਲਈ ਫਰੀਦ ਕੋਟ ਵਿਖੇ ਇੱਕ ਭਾਈਚਾਰਕ ਕਾਨਫਰੰਸ ਕਰਵਾਕੇ ਬੈਰਾੜ ਫੈਡਰੇਸ਼ਨ ਨਾਮੀ ਸੁਸਾਇਟੀ ਤਿਆਰ ਕਰਵਾਈ ਸੀ। ਮਹਾਰਾਜਾ ਹਰਿੰਦਰ ਸਿੰਘ ਤੇ ਪੱਛਮੀ ਤਹਿਜ਼ੀਬ ਦਾ ਕੋਈ ਅਸਰ ਨਹੀਂ ਪਿਆ। ਆਪ ਪੁਰਾਤਨ ਸਿੱਖ ਰਹੁ ਰੀਤੀ ਦੇ ਪੱਕੇ ਧਾਰਨੀ ਸਨ। ਆਪ ਅੰਮ੍ਰਿਤ ਵੇਲੇ ਉਠਕੇ ਸੈਰ ਇਸ਼ਨਾਨ ਕਰਕੇ ਰੋਜ਼ ਗੁਰਬਾਣੀ ਪੜ੍ਹਦੇ ਸਨ। ਮਹਾਰਾਜਾ ਹਰਇੰਦਰ ਸਿੰਘ ਨੇ ਹਿੰਦੁਸਤਾਨ ਦੇ ਆਜ਼ਾਦ ਹੋਣ ਦੇ ਪਿੱਛੋਂ ਆਪਣੀ ਰਿਆਸਤ ਫਰੀਦ ਕੋਟ ਨੂੰ (੧੫ ਜੁਲਾਈ ਸੰਨ ੧੯੪੮ ਈਸਵੀ ਵਿਖੇ) ਪਟਿਆਲਾ ਅਤੇ ਈਸਟ ਪੰਜਾਬ ਸਟੇਟ ਯੂਨੀਅਨ ਵਿਚ ਸ਼ਾਮਲ ਕਰਿ ਦਿੱਤਾ।

## ਕੌਰ ਮਨਜੀਤ ਇੰਦਰ ਸਿੰਘ ਜੀ

ਮਹਾਰਾਜਾ ਹਰਇੰਦਰ ਸਿੰਘ ਦੇ ਛੋਟੇ ਭਰਾਤਾ ਕੌਰ ਮਨਜੀਤ ਇੰਦਰ ਸਿੰਘ ਜੀ ਬੜੇ ਲਾਇਕ ਸਿਆਣੇ ਤੇ ਚੰਗੇ ਠੰਰ੍ਹਮੇ ਦੇ ਮਾਲਕ ਹਨ। ਆਪ ਨੇ ਦੋ ਵਾਰੀ ਪੈਪਸੂ ਅਸੈਂਬਲੀ ਦੀ ਚੋਣ ਲੜਕੇ ਬਹੁਤ ਜ਼ਿਆਦਾ ਵੋਟਾਂ ਨਾਲ ਜਿਤ ਪਰਾਪਤ ਕੀਤੀ। ਆਪ ਪੈਪਸੂ ਵਿਧਾਨ ਸਭਾ ਦੇ ਮਸ਼ਹੂਰ ਐਮ.ਐਲ.ਏ. ਸਨ।

## ਸਿਧੂਆਂ ਬੈਰਾੜਾਂ ਦੇ ਚਾਰ ਵਡਿਆਂ ਖ਼ਾਨਦਾਨਾਂ ਦਾ ਜ਼ਿਕਰ

ਸਿਧੂਆਂ ਬੈਰਾੜਾਂ ਦੀਆਂ ਪੰਜ ਰਿਆਸਤਾਂ ਤੋਂ ਬਿਨਾਂ ਭਦੌੜ, ਮਲੌਦ, ਬਡਰੁੱਖਾ, ਅਟਾਰੀ, ਚਾਰ ਵਡੇ ਖ਼ਾਨਦਾਨ ਹਨ। ਹੁਣ ਅਸੀਂ ਇਨ੍ਹਾਂ ਦਾ ਜ਼ਿਕਰ ਕਰਦੇ ਹਾਂ।

## ਖ਼ਾਨਦਾਨ ਭੱਦੌੜ

ਖਾਨਦਾਨ ਭਦੌੜ ਦਾ ਬਾਨੀ ਸਰਦਾਰ ਰਾਮ ਸਿੰਘ ਦਾ ਬੇਟਾ ਚੌਧਰੀ ਦੁੱਨਾ ਹੋਇਆ ਹੈ। ਇਹ ਸੰਮਤ ੧੭੩੩ ਬਿਕਰਮੀ ਵਿੱਚ ਢੱਬਾਲੀ ਪਿੰਡ ਵਿਖੇ ਪੈਦਾ ਹੋਇਆ ਸੀ। ਇਸ ਨੇ ਸੰਮਤ ੧੭੭੮ ਬਿਕਰਮੀ ਵਿਚ ਆਪਣੇ ਨਾਮ ਪੁਰ ਕੋਟ ਦੁੱਨਾ ਨਾਮੀ ਪਿੰਡ ਆਬਾਦ ਕੀਤਾ। ਇਸਨੇ ਭਦੌੜ ਵਿਖੇ ਆਪਣੀ ਰਾਜਧਾਨੀ ਕਾਇਮ ਕੀਤੀ। ਸਰਦਾਰ ਦੁੱਨਾ ਸਿਖਾਂ ਦੇ ਗਦਰ ਸਮੇਂ ਸਿਖਾਂ ਨਾਲ ਨਹੀਂ ਰਹਿਆ ਸੀ। ਇਹ ਮੁਗਲੀਆ ਸਰਕਾਰ ਦਾ ਵੱਫਾਦਾਰ ਰਿਹਾ ਸੀ। ਇਸਦੇ ਨਾਮ ਸ਼ਾਹੀ ਫੁਰਮਾਨ ਆਉਂਦੇ ਸਨ। ਇਸ ਜ਼ਮਾਨੇ ਵਿੱਚ ਫੂਲ ਕੇ ਰਈਸ ਲਾਹੌਰ ਦੇ ਸੂਬੇ ਦੇ ਮਾਤਹਿਤ ਸੰਨ। ੧੭੨੫ ਈਸਵੀ ਵਿੱਚ ਚੌਧਰੀ ਦੁੱਨਾ ਮੁਆਸਲ ਦੇ ਬਕਾਏ ਦੇ ਬਦਲੇ ਆਪਣੇ ਬੇਟੇ ਦਾਊ ਸਮੇਤ ਲਾਹੌਰ ਹਾਜ਼ਰ ਹੋਇਆ। ਇਸਨੂੰ ਇਸਦੇ ਬੇਟੇ ਸਮੇਤ ਕੈਦ ਕੀਤਾ ਗਿਆ। ਚੌਧਰੀ ਦੁੱਨੇ ਦੇ ਕੈਦ ਹੋਣ ਮਗਰੋਂ ਫੂਲ ਕੇ ਦੂਜੇ ਰਈਸਾਂ ਨੇ ਜਿਨ੍ਹਾਂ ਨੇ ਇਹਨੂੰ ਇਹ ਕਹਿਕੇ ਕਿ ਅਸੀਂ ਤੇਰੇ ਮਗਰੋਂ ਬਕਾਏ ਦਾ ਰੁਪਈਆ ਜਮ੍ਹਾਂ ਕਰਕੇ ਸਰਕਾਰ ਵਿਚ ਦਾਖਲ ਕਰ ਦਿਆਂਗੇ ਕੋਈ ਰੁਪਈਆ ਜਮ੍ਹਾਂ ਨਾ ਕੀਤਾ। ਚੌਧਰੀ ਦੁੱਨਾ ਤਕੜਾ ਚਿਰ ਕੈਦ ਰਿਹਾ। ਇਸ ਦਾ ਪੁੱਤਰ ਦਾਊ ਤਾਂ ਕੈਦ ਵਿੱਚ ਹੀ ਮਰ ਗਿਆ। ਚੌਧਰੀ ਦੁੱਨਾ ਆਪਣੇ ਇੱਕ ਮੁਸਲਮਾਨ ਦੋਸਤ ਅਲਿਆਸ ਦੀ ਫਰਮਾਇਸ਼ ਨਾਲ ਰਿਹਾ ਹੋਇਆ। ਇਹ ਆਪਣੇ ਇਸ ਦੋਸਤ ਦੇ ਘਰ ਖਵਾਕ ਪੁਰ ਪਹੁੰਚ ਕੇ ਗੁਜ਼ਰ ਗਿਆ। ਚੌਧਰੀ ਦੁੱਨੇ ਦੀ ਖਵਾਸ ਪੁਰੇ ਵਿੱਚ ਸਮਾਧ ਬਣੀ ਹੋਈ ਹੈ। ਚੌਧਰੀ ਦੁੱਨੇ ਦੇ ਗੁਜ਼ਰਨ ਮਗਰੋਂ ਇਸਦਾ ਬੇਟਾ ਬਿੱਘਾ ਸਿੰਘ ਸੰਮਤ ੧੭੮੩ ਬਿਕਰਮੀ ਵਿੱਚ ਭਦੌੜ ਦਾ ਚੌਧਰੀ ਬਣਿਆ। ਇਹ ਭੀ ਮਾਲ ਗੁਜ਼ਾਰੀ ਪਿੱਛੋਂ ਲਾਹੌਰ ਕੈਦ ਹੋ ਗਿਆ। ਇਸ ਦੇ ਕੈਦ ਹੋਣ ਮਗਰੋਂ ਇਸਦਾ ਇਕਲੋਤਾ ਬੇਟਾ ਗੁਰਦਾਸ ਮਰ ਗਿਆ। ਗੁਰਦਾਸ ਦੀ ਮਾਈ ਪੁੱਤ ਦੀ ਮੌਤ ਦੇ ਦੁਖ ਵਿੱਚ ਜ਼ਹਿਰ ਖਾ ਕੇ ਮਰ ਗਈ। ਚੌਧਰੀ ਬਿੱਘੇ ਨੇ ਕੈਦ ਵਿੱਚੋਂ ਆਕੇ ਭਦੌੜ ਦੀ ਚੌਧਰ ਆਪਣੇ ਭਾਈ ਸੁਖੂ ਨੂੰ ਸੰਭਾਲ ਕੇ ਖੁਦ ਉਦਾਸੀਨਤਾ ਗ੍ਰਹਿਣ ਕਰ ਲਈ। ਫੂਲ ਬੰਸੀ ਭਾਈ ਚਾਰੇ ਨੇ ਇਕੱਤਰ ਹੋ ਕੇ ਚੌਧਰੀ ਬਿੱਘੇ ਤੋਂ ਉਦਾਸੀਨਤਾ ਛਡਵਾਕੇ ਇਸ ਦਾ ਵਿਆਹ ਕਰਵਾ

੧—ਵੇਖੋ ਤਾਰੀਖ ਰਾਜਗਾਨ ਪੰਜਾਬ ਭਦੌੜ, ਸਫਾ ੩।

੨—ਇਹ ਖਵਾਸ ਪੁਰਾ ਪਿੰਡ ਜ਼ਿਲ੍ਹੇ ਅੰਮ੍ਰਿਤਸਰ ਵਿਚ ਸੀ।

ਦਿਤਾ। ਇਹ ਵਿਆਹ ਇਨ੍ਹਾਂ ਦਾ ਬਿਲਾਸ ਪੁਰ ਦੇ ਧਾਲੀਵਾਲ ਸਰਦਾਰਾਂ ਦੇ ਘਰ ਹੋਇਆ ਸੀ। ਇਸ ਸਰਦਾਰਨੀ ਦੇ ਪੇਟੋਂ ਚੂਹੜ ਸਿੰਘ ਤੇ ਮੋਹਰ ਸਿੰਘ ਦੋ ਬੇਟੇ ਪੈਦਾ ਹੋਏ। ਚੌਧਰੀ ਬਿੱਘੇ ਨੇ ਆਪਣੇ ਭਾਈ ਸੁਖੂ ਸਿੰਘ ਦੀ ਔਰਤ ਨਾਲ ਕਰੇਵਾ ਕੀਤਾ ਸੀ। ਇਸਦੇ ਪੇਟੋਂ ਇੱਕ ਦੱਲ ਸਿੰਘ ਨਾਮੀ ਬੇਟਾ ਪੈਦਾ ਹੋਇਆ। ਚੌਧਰੀ ਬਿੱਘਾ ਸੰਮਤ ੧੮੩੦ ਈ: ਵਿਚ ਕਾਲ ਵੱਸ ਹੋ ਗਿਆ। ਚੌਧਰੀ ਬਿੱਘੇ ਦੇ ਮਗਰੋਂ ਇਸਦਾ ਵਡਾ ਬੇਟਾ ਚੂਹੜ ਸਿੰਘ ਰਿਆਸਤ ਭਦੌੜ ਦਾ ਸਰਦਾਰ ਬਣਿਆ। ਛੋਟੇ ਬੇਟੇ ਮੋਹਰ ਸਿੰਘ ਨੂੰ ਇੱਕ ਪੱਤੀ ਭਦੌੜ ਵਿੱਚ ਮਿਲੀ।

ਸਰਦਾਰ ਚੂਹੜ ਸਿੰਘ ਬੜਾ ਜ਼ੋਰਾਵਰ ਤੇ ਹਿੰਮਤ ਵਾਲਾ ਸੀ। ਇਹ ਸਰਹੱਦ ਪੁਰ ਮਸ਼ਹੂਰ* ਧਾੜਵੀ ਸੀ। ਇਸ ਦੇ ਨਾਮ ਦੀ ਦੋਹਾਈ ਫਿਰ ਗਈ ਸੀ। ਸ: ਚੂਹੜ ਸਿੰਘ ਨੇ ਭਦੌੜ ਦੇ ਇਰਦ ਗਿਰਦ ਦੇ ਨੱਵੇ ਪਿੰਡਾਂ ਪੁਰ ਤਲਵਾਰ ਦੇ ਜ਼ੋਰ ਨਾਲ ਕਬਜ਼ਾ ਕਰ ਲਿਆ ਸੀ। ਸ਼ਾਹ ਤੈਮੂਰ ਨੇ ਇਸ ਨੂੰ ਇਲਾਕਾ ਤਿਹਾੜੇ ਦਾ ਤੇ ਭਦੌੜ ਦਾ ਚੌਧਰੀ ਤਸਲੀਮ ਕੀਤਾ। ਚੌਧਰੀ ਚੂਹੜ ਸਿੰਘ ਮਸ਼ਹੂਰ ਸਰਪੰਚ ਸੀ। ਇਹ ਲੋਕਾਂ ਨੂੰ ਬੜਾ ਦਾਨ ਦਿੰਦਾ ਸੀ। ਸੰਮਤ ੧੮੫੦ ਬਿ: ਵਿਚ ਚੌਧਰੀ ਚੂਹੜ ਸਿੰਘ ਨੂੰ ਇਸਦੇ ਸੁਤੇਲੇ ਭਾਈ ਦੱਲ ਸਿੰਘ ਸਮੇਤ ਸਜਣ ਬੈਰਾੜ ਨੂੰ ਆਪਣੇ ਪਿੰਡ ਘਣੀਏ ਲਿਜਾ ਕੇ ਧੋਖੇ ਨਾਲ ਇਕ ਬੁਰਜ ਵਿਚ ਅੱਗ ਲਾ ਕੇ ਸੁਆਹ ਕਰ ਦਿਤਾ ਸੀ। ਚੌਧਰੀ ਚੂਹੜ ਸਿੰਘ ਦੇ ਗੁਜ਼ਰਨ ਮਗਰੋਂ ਇਸ ਦੇ ਸਪੁੱਤਰ ਵੀਰ ਸਿੰਘ ਤੇ ਦੀਪ ਸਿੰਘ ਨੇ ਸੱਜਣ ਬੈਰਾੜ ਨੂੰ ਮਾਰਕੇ ਇਲਾਕੇ ਮਾਲਵੇ ਦੇ ਗਿਆਰਾਂ ਪਿੰਡਾਂ ਤੇ ਕਬਜ਼ਾ ਕੀਤਾ। ਸਰਦਾਰ ਵੀਰ ਸਿੰਘ ਤੇ ਦੀਪ ਸਿੰਘ ਦਾ ਆਪਸ ਵਿਚ ਰਾਮ ਲਛਮਣ ਵਾਗੂੰ ਪਿਆਰ ਸੀ। ਇਹ ਦੋਵੇਂ ਭਾਈ ਹਰ ਵੇਲੇ ਇਕੱਠੇ ਰਹਿੰਦੇ ਤੇ ਇਹ ਦੋਨੋਂ ਪੱਕੇ ਸਿੱਖ ਸਨ। ਇਨ੍ਹਾਂ ਨੇ ਜਥੇਦਾਰ ਬਘੇਲ ਸਿੰਘ ਪਾਸੋਂ ਅੰਮ੍ਰਿਤ ਛਕਿਆ ਸੀ ਇਨ੍ਹਾਂ ਨੇ ਅਕਾਲੀ ਫੂਲਾ ਸਿੰਘ ਨੂੰ ਆਪਣੇ ਇਲਾਕੇ ਵਿਚ ਪਨਾਹ ਦਿੱਤੀ ਸੀ। ਸੰਮਤ ੧੮੬੩ ਬਿ: ਵਿਚ ਜਦ ਮਹਾਰਾਜਾ ਰਣਜੀਤ ਸਿੰਘ ਨੇ ਕਪੂਰੇ ਦੇ ਬੈਰਾੜਾਂ ਦਾ ਇਲਾਕਾ ਜ਼ਬਤ ਕੀਤਾ ਤਦ ਉਨ੍ਹਾਂ ਦੀ ਇਸ ਵੇਲੇ ਭਦੌੜ ਪੁਰ ਭੀ ਅੱਖ ਸੀ। ਇਸ ਵੇਲੇ ਭਦੌੜੀਏ ਸਰਦਾਰਾਂ ਨੇ ਇਕ ਬੜਾ ਕੀਮਤੀ ਘੋੜਾ ਮਹਾਰਾਜਾ ਰਣਜੀਤ ਸਿੰਘ ਦੀ ਨਜ਼ਰ ਕਰਕੇ ਬੜੀ ਕੋਸ਼ਿਸ਼

*ਰਾਜਗਾਨ ਪੰਜਾਬ ਤਾਰੀਖ ਭਦੌੜ, ਸਫਾ ੬।

ਨਾਲ ਆਪਣਾ ਖਹਿੜਾ ਛੁਡਵਾਇਆ ਸੀ। ੧੯੦੯ ਈ: ਵਿਚ ਸਰਕਾਰ ਅੰਗਰੇਜ਼ੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਵਿਚਕਾਰ ਅਹਿਦਨਾਮਾ ਹੋਇਆ। ਇਸ ਵੇਲੇ ਭਦੌੜੀਏ ਸਰਦਾਰ ਸਰਕਾਰ ਅੰਗਰੇਜ਼ੀ ਦੇ ਮਾਤਹਿਤ ਹੋ ਗਏ। ਸਰਦਾਰ ਭਦੌੜੀਆਂ ਨੇ ਸਰਕਾਰ ਅੰਗਰੇਜ਼ੀ ਦੇ ਅਧੀਨ ਹੋ ਕੇ ਰਿਆਸਤ ਭਦੌੜ ਨੂੰ ਤਿੰਨ ਥਾਈਂ ਤਕਸੀਮ ਕੀਤਾ। ਇਕ ਪੱਤੀ ਵੀਰ ਸਿੰਘ ਇਕ ਪੱਤੀ ਦੀਪ ਸਿੰਘ,ਇਕ ਪੱਤੀ ਮੋਹਰ ਸਿੰਘ। ਭਦੌੜ ਵਿਚ ਤਿੰਨ ਪੱਤੀਆਂ ਕਾਇਮ ਹੋਣ ਪਿਛੋਂ ਸਰਦਾਰ ਦੀਪ ਸਿੰਘ ਦਾ ਪੁੱਤਰ ਸ੍ਰ: ਖੜਗ ਸਿੰਘ ਵੱਡਾ ਮੰਨਿਆ ਗਿਆ। ਇਸ ਨੇ ੧੯੧੪ਦੇ ਗਦਰ ਸਮੇਂ ਸਰਕਾਰ ਅੰਗਰੇਜ਼ੀ ਨੂੰ ਮੱਦਦ ਦਿੱਤੀ। ਸਰਦਾਰ ਖੜਗ ਸਿੰਘ ਸੰਮਤ ੧੯੧੫ ਬਿ: ਵਿਚ ਗੁਜ਼ਰ ਗਿਆ। ਇਸ ਤੋਂ ਪਿੱਛੋਂ ਇਸ ਦੀ ਜਗ੍ਹਾ ਇਸ ਦਾ ਬੇਟਾ ਅਤਰਿ ਸਿੰਘ ਸਰਦਾਰ ਬਣਿਆ। ਇਸ ਨੇ ਸਰਕਾਰ ਅੰਗਰੇਜ਼ੀ ਦੀ ਚੰਗੀ ਮੱਦਦ ਕੀਤੀ। ਇਸ ਨੂੰ ਸਰਕਾਰ ਅੰਗਰੇਜ਼ੀ ਵਲੋਂ ਸਰ ਦਾ ਖਿਤਾਬ ਮਿਲਿਆ। ਇਸ ਤੋਂ ਪਹਿਲਾਂ ਸਰਦਾਰ ਭਦੌੜੀਏ ਜ਼ਿਲ੍ਹਾ ਲੁਧਿਆਣੇ ਵਿਚ ਸਰਕਾਰ ਅੰਗਰੇਜ਼ੀ ਦੇ ਮਾਤਹਿਤ ਸਨ। ਸੰਨ ੧੮੫੯ ਈਸਵੀ ਵਿਚ ਰਿਆਸਤ ਪਟਿਆਲਾ ਦੇ ਅਧੀਨ ਹੋਏ। ਸਰਦਾਰ ਅਤਰ ਸਿੰਘ ਇਸ ਜ਼ਮਾਨੇ ਵਿੱਚ ਬੜੇ ਭਾਰੀ ਵਿਦਵਾਨ ਸਨ। ਇਹਨਾਂ ਨੇ ਆਪਣੇ ਮਾਤਹਿਤ ਇਲਾਕੇ ਵਿੱਚ ਵਿਦਿਆ ਦੀ ਉੱਨਤੀ ਲਈ ਬੜਾ ਕੰਮ ਕੀਤਾ ਸੀ। ਇਹ ਖਾਲਸਾ ਕਾਲਜ ਦੇ ਮੋਢੀਆਂ ਵਿਚੋਂ ਸਨ। ਇਹ ਪੰਜਾਬ ਯੂਨੀਵਰਸਿਟੀ ਦੀ ਸੈਨਿਟ ਦੇ ਮੈਂਬਰ ਸਨ। ਇਹਨਾਂ ਦਾ ਇਤਿਹਾਸ ਨਾਲ ਭੀ ਬੜਾ ਪਿਆਰ ਸੀ। ਇਹਨਾਂ ਨੇ ਬੜੀ ਕੋਸ਼ਿਸ਼ ਨਾਲ ਇਤਿਹਾਸਕ ਮਸਾਲਾ ਕੱਠਾ ਕਰ ਕੇ ਸਿੱਧੂ ਬੈਰਾੜ ਕੌਮ ਦਾ ਇਤਿਹਾਸ ਲਿਖਿਆ ਸੀ। ਸਰਦਾਰ ਅਤਰ ਸਿੰਘ ਜੀ ਨੇਕ ਕੰਮ ਕਰ ਕੇ ਗੁਰਪੁਰੀ ਨੂੰ ਸੁਧਾਰ ਗਏ। ਆਪ ਦੇ ਦੋ ਬੇਟੇ ਭਗਵੰਤ ਸਿੰਘ ਤੇ ਬਲਵੰਤ ਸਿੰਘ ਸਨ ਇਨ੍ਹਾਂ ਨੇ ਬੜਾ ਝਗੜਾ ਕਰ ਕੇ ਆਪਣੀ ਜਾਇਦਾਦ ਵੰਡੀ ਸੀ। ਸਰਦਾਰ ਭਗਵੰਤ ਸਿੰਘ ਦਾ ਬੇਟਾ ਹਰਚੰਦ ਸਿੰਘ ਸੀ। ਇਸ ਨੂੰ ਮਹਾਰਾਜਾ ਪਟਿਆਲਾ ਵਲੋਂ ਰਾਜੇ ਦਾ ਖਿਤਾਬ ਮਿਲਿਆ। ਇਹ ਰਿਆਸਤ ਪਟਿਆਲਾ ਦੇ ਹਾਊਸ ਹੋਲਡ ਮਨਿਸਟਰ ਭੀ ਸਨ। ਇਨ੍ਹਾਂ ਨੇ ਚੰਗਾ ਜਸ ਖਟਿਆ ਤੇ ਰਾਜ ਦਰਬਾਰ ਵਿਚ ਇੱਜ਼ਤ ਹਾਸਲ ਕੀਤੀ। ਇਨ੍ਹਾਂ ਦੇ ਦੋ ਬੇਟੇ ਰਾਜਾ ਸ਼ਿਵਪਰਤਾਪ ਸਿੰਘ ਤੇ ਰਾਜਾ ਰਾਮਪ੍ਰਤਾਪ ਸਿੰਘ ਹਨ।

ਸਰਦਾਰ ਬਲਵੰਤ ਸਿੰਘ ਦੇ ਦੋ ਬੇਟੇ ਸਨ, ਗੁਰਦਿਆਲ ਸਿੰਘ ਤੇ ਨਿਰਪਾਲ ਸਿੰਘ। ਸਰਦਾਰ ਗੁਰਦਿਆਲ ਸਿੰਘ ਦੇ ਦੋ ਲੜਕੇ ਸਰਦਾਰ ਪਰੀਤ ਮਹਿੰਦਰ ਸਿੰਘ ਤੇ ਗੀਤ ਮਹਿੰਦਰ ਸਿੰਘ ਪੈਪਸੂ ਵਿੱਚ ਵਡੇ ਅਹੁਦੇਦਾਰ ਸਨ। ਸਰਦਾਰ ਨਿਰਪਾਲ ਸਿੰਘ ਪਹਿਲਾਂ ਪਟਿਆਲਾ ਯੂਨੀਅਨ ਦੀ ਜ਼ੁਮੇਵਾਰ ਸਭਾ ਦੇ ਕਰਤਾ ਧਰਤਾ ਸਨ। ਫਿਰ ਕਾਂਗਰਸ ਵਿੱਚ ਸ਼ਾਮਲ ਹੋ ਗਏ ਸਨ। ਇਹਨਾਂ ਨੇ ਆਪਣੇ ਮੌਰੂਸੀ ਮਜ਼ਾਰਿਆਂ ਨੂੰ ਮੁਆਵਜ਼ਾ ਛੱਡ ਦਿੱਤਾ। ਸਰਦਾਰ ਵੀਰ ਸਿੰਘ ਪੱਤੀ ਵੀਰ ਸਿੰਘ ਦੇ ਬਾਨੀ ਦੇ ਤਿੰਨ ਬੇਟੇ ਸਨ ਜਵਾਹਰ ਸਿੰਘ ਜੈਮਲ ਸਿੰਘ, ਜਗਤ ਸਿੰਘ। ਜਵਾਹਰ ਸਿੰਘ ਦੇ ਇਕ ਲੜਕੀ ਸੀ, ਜੋ ਕੌਰ ਨੌਨਿਹਾਲ ਸਿੰਘ ਨਾਲ ਵਿਆਹੀ ਹੋਈ ਸੀ। ਸਰਦਾਰ ਜੈਮਲ ਸਿੰਘ ਦੇ ਦੋ ਬੇਟੇ ਸਨ,ਖ਼ਜਾਨ ਸਿੰਘ ਤੇ ਨਿਧਾਨ ਸਿੰਘ। ਖਜ਼ਾਨ ਸਿੰਘ ਦੇ ਪੁੱਤਰ ਮਹਾਂ ਸਿੰਘ ਦਾ ਬੇਟਾ ਈਸ਼ਰ ਸਿੰਘ ਲਾਵਲਦ ਗੁਜ਼ਰ ਗਿਆ। ਸਰਦਾਰ ਈਸ਼ਰ ਸਿੰਘ ਦੇ ਗੁਜ਼ਰਨ ਮਗਰੋਂ ਇਸ ਪੱਤੀ ਵਿਚ ਮਸ਼ਹੂਰ ਸਰਦਾਰ ਕਿਹਰ ਸਿੰਘ ਸਰਦਾਰ ਨਿਧਾਨ ਸਿੰਘ ਦਾ ਬੇਟਾ ਹੋਇਆ। ਇਸ ਨੇ ੧੮੫੭ ਦੇ ਗ਼ਦਰ ਵਿਚ ਸਰਕਾਰ ਅੰਗਰੇਜ਼ੀ ਦੀ ਮਦਦ ਕੀਤੀ। ਸਰਕਾਰ ਵਲੋਂ ਇਸ ਦੀ ਚੰਗੀ ਇਜ਼ਤ ਹੋਈ। ਸਰਦਾਰ ਕਿਹਰ ਸਿੰਘ ਦੇ ਦੋ ਬੇਟੇ ਸਨ ਸ੍ਰ: ਪਰਤਾਪ ਸਿੰਘ ਤੇ ਸ੍ਰ: ਅਵਤਾਰ ਸਿੰਘ। ਸ੍ਰ: ਪਰਤਾਪ ਸਿੰਘ ਦੇ ਦੋ ਬੇਟੇ ਨਾਨਕ ਸਿੰਘ ਤੇ ਜ਼ੋਰਾਵਰ ਸਿੰਘ ਸਨ। ਸਰਦਾਰ ਨਾਨਕ ਸਿੰਘ ਜੀ ਬਹੁਤ ਸਿਆਣੇ ਤੇ ਕਾਬਲ ਸਨ। ਇਹ ਪੱਕੇ ਸਿੱਖ, ਗੁਰੂ ਘਰ ਦੇ ਅਤਯੰਤ ਜ਼ਿਆਦਾ ਸ਼ਰਧਾਲੂ ਸਨ। ਇਹਨਾਂ ਦੇ ਸਮੇਂ ਭਦੌੜ ਸਿੱਖੀ ਦਾ ਕੇਂਦਰ ਬਣਿਆ ਹੋਇਆ ਸੀ। ਇਹ ਮਾਲਵਾ ਖਾਲਸਾ ਦੀਵਾਨ ਦੇ ਪਰੈਜੀਡੰਟ ਸਨ। ਸਰਦਾਰ ਨਾਨਕ ਸਿੰਘ ਦੇ ਦੋ ਬੇਟੇ ਸਨ ਹਰਨਰਾਇਣ ਸਿੰਘ ਤੇ ਗੁਰਦੇਵ ਸਿੰਘ। ਸਰਦਾਰ ਹਰ-ਨਰਾਇਣ ਸਿੰਘ ਜੀ ਪੱਤੀ ਵੀਰ ਸਿੰਘ ਦੀ ਵੱਡੀ ਸਾਖ ਵਿਚੋਂ ਸਨ। ਇਹ ਬੜੇ ਸਮਝਦਾਰ ਸਨ। ਸ੍ਰ: ਗੁਰਦੇਵ ਸਿੰਘ ਬੈਰਾੜ ਅਖਬਾਰ ਦੇ ਚੀਫ ਐਡੀਟਰ ਵੀ ਰਹਿ ਚੁਕੇ ਹਨ। ਸਰਦਾਰ ਜ਼ੋਰਾਵਰ ਸਿੰਘ ਜੀ ਭਦੌੜ ਵਿਚ ਮਸ਼ਹੂਰ ਸਰਦਾਰ ਸਨ। ਇਹ ਫੂਲ ਬੰਸ ਦਰਬਾਰ ਦੇ ਲਗਾਤਾਰ ਕਈ ਸਾਲ ਪਰਧਾਨ ਰਹੇ ਸਨ। ਸਰਦਾਰ ਅਵਤਾਰ ਸਿੰਘ ਦੇ ਦੋ ਬੇਟੇ ਸਨ ਨਥਾ ਸਿੰਘ ਤੇ ਸ਼ਿਵਦੇਵ ਸਿੰਘ। ਸ੍ਰ: ਨਥਾ ਸਿੰਘ ਹੁਰੀਂ ਗੁਜ਼ਰ ਗਏ ਹਨ ਤੇ ਸ੍ਰ: ਸ਼ਿਵਦੇਵ ਸਿੰਘ ਜੀ ਜਿਉਂਦੇ ਹਨ। ਇਹ ਬੜੇ ਮਿਲਨਸਾਰ ਹਨ। ਸ੍ਰ: ਵੀਰ ਸਿੰਘ ਦੇ

ਤੀਜੇ ਬੇਟੇ ਜਗਤ ਸਿੰਘ ਦੀ ਔਲਾਦ ਵਿੱਚੋਂ ਸ੍ਰ: ਹਰਜੰਗ ਸਿੰਘ ਇਸ ਵੇਲੇ ਕਾਇਮ ਹਨ। ਭਦੌੜ ਦੀ ਤੀਜੀ ਪਤੀ ਦੇ ਬਾਨੀ ਸ੍ਰ: ਮੋਹਰ ਸਿੰਘ ਦੀ ਔਲਾਦ ਦੀ ਲੜੀ ਖਤਮ ਹੋ ਚੁਕੀ ਹੈ।

## ਖ਼ਾਨਦਾਨ ਮਲੌਦ

ਖ਼ਾਨਦਾਨ ਮਲੌਦ ਦਾ ਬਾਨੀ ਸਰਦਾਰ ਰਾਮ ਸਿੰਘ ਦਾ ਚੌਥਾ ਬੇਟਾ ਬਖਤਾ ਹੋਇਆ ਹੈ। ਇਹ ਸੰਮਤ ੧੭੪੦ ਬਿ: ਵਿਚ ਢੱਬਾਲੀ ਪਿੰਡ ਵਿਖੇ ਪੈਦਾ ਹੋਇਆ ਸੀ। ਬਖਤੇ ਨੇ ਸੰਮਤ ੧੭੮੦ ਬਿ: ਵਿਚ ਆਪਣੇ ਨਾਮ ਪੁਰ ਬਖ਼ਤ ਗੜ੍ਹ ਪਿੰਡ ਆਬਾਦ ਕੀਤਾ ਸੀ। ਇਸ ਤੋਂ ਪਿੱਛੋਂ ਇਸ ਨੇ ਸੰਮਤ ੧੭੮੫ ਬਿ: ਵਿਚ ਸ਼ਹਿਣੇ ਵਿਖੇ ਆਪਣੀ ਰਾਜਧਾਨੀ ਕਾਇਮ ਕੀਤੀ। ਸਰਦਾਰ ਬਖਤਾ ਸ਼ਹਿਣੇ ਵਿਖੇ ਹੀ ਕਾਲਵੱਸ ਹੋ ਗਿਆ। ਸਰਦਾਰ ਬਖਤੇ ਦਾ ਇਕ ਬੇਟਾ ਮਾਨ ਸਿੰਘ ਸੀ। ਇਹ ਸੰਮਤ ੧੭੮੨ ਬਿ: ਨੂੰ ਸ਼ਹਿਣੇ ਵਿਖੇ ਹੋਇਆ ਸੀ। ਇਹ ਬੜਾ ਸੂਰਮਾ ਸਖੀ ਮਰਦ ਸੀ। ਇਸ ਦੀ ਦੂਰ ੨ ਤਕ ਉਪਮਾ ਫੈਲੀ ਹੋਈ ਸੀ। ਸਰਦਾਰ ਮਾਨ ਸਿੰਘ ਨੇ ਤਾਕਤ ਦੇ ਜ਼ੋਰ ਨਾਲ ਬਹੁਤ ਸਾਰਾ ਮੁਲਕ ਫਤਹਿ ਕੀਤਾ। ਇਸ ਨੇ ਸੰਮਤ ਸੰਨ ੧੭੫੪ ਈ: ਵਿੱਚ ਮਲੇਰਕੋਟਲੇ ਵਾਲੇ ਪਠਾਣਾਂ ਦੇ ਜ਼ਿਲੇ ਮਲੌਦ ਪਰ ਕਬਜ਼ਾ ਕਰਕੇ ਇਸ ਜਗ੍ਹਾ ਆਪਣੀ ਰਿਆਸਤ ਮਲੌਦ ਕਾਇਮ ਕੀਤੀ। ਸਰਦਾਰ ਮਾਨ ਸਿੰਘ ਸੰਨ ੧੭੭੮ ਈ: ਵਿੱਚ ਮਲੌਦ ਵਿਖੇ ਕਾਲਵੱਸ ਹੋ ਗਿਆ। ਸਰਦਾਰ ਮਾਨ ਸਿੰਘ ਦੇ ਗੁਜ਼ਰਨ ਵੇਲੇ ਇਸ ਦੇ ਦੋ ਬੇਟੇ ਦਲੇਲ ਸਿੰਘ ਤੇ ਬਾਘ ਸਿੰਘ ਸਨ। ਇਨ੍ਹਾਂ ਦਾ ਰਿਆਸਤ ਵੰਡਣ ਪਿੱਛੇ ਬੜਾ ਝਗੜਾ ਹੋਇਆ। ਇਸ ਝਗੜੇ ਨੂੰ ਸਰਦਾਰ ਚੂਹੜ ਸਿੰਘ ਭਦੌੜੀਏ ਨੇ ਨਬੇੜਿਆ। ਸਰਦਾਰ ਦਲੇਲ ਸਿੰਘ ਦੋ ਹਿੱਸੇ ਲੈਕੇ ਮਲੌਦ ਦਾ ਰਈਸ ਬਣਿਆ। ਸਰਦਾਰ ਬਾਘ ਸਿੰਘ ਇਕ ਹਿਸਾ ਲੈ ਕੇ ਇਲਾਕੇ ਬੇਰ ਦਾ ਮਾਲਕ ਬਣਿਆ। ਇਸ ਵੇਲੇ ਖ਼ਾਨਦਾਨ ਮਲੌਦ ਦੀਆਂ ਦੋ ਸ਼ਾਖਾਂ ਹੋ ਗਈਆਂ—ਇਕ ਮਲੌਦ, ਇਕ ਬੇਰ, ਹੁਣ ਅਸੀਂ ਇਨ੍ਹਾਂ ਦੋਹਾਂ ਸ਼ਾਖਾਂ ਦਾ ਜੁਦਾ ਜੁਦਾ ਹਾਲ ਲਿਖਾਂਗੇ। ਸਰਦਾਰ ਦਲੇਲ ਸਿੰਘ ਰਈਸ ਮਲੌਦ ਸਿੱਖ ਨਹੀਂ ਬਣਿਆ ਸੀ। ਇਹ ਕੱਟੜ ਬੈਰਾਗੀ ਸੀ। ਇਸਦੇ ਸਾਰੇ ਅਹਿਲਕਾਰ ਵੈਸ਼ਨੋਂ ਬੈਰਾਗੀ ਸਨ। ਇਸ ਦੇ ਇਲਾਕੇ ਅੰਦਰ ਕੋਈ ਆਦਮੀ ਸ਼ਿਕਾਰ ਨਹੀਂ ਖੇਡ ਸਕਦਾ ਸੀ। ਸਰਦਾਰ ਦਲੇਲ ਸਿੰਘ ਬਾਬੇ ਫੂਲ ਵਾਂਗੂ ਯੋਗ ਅਭਿਆਸ ਭੀ ਕਰਦਾ ਸੀ। ਇਸ ਤੋਂ ਪਹਿਲਾਂ ਫੂਲਕੀਆਂ ਦੇ ਖ਼ਾਨਦਾਨ ਵਿਚ ਇਸਤ੍ਰੀਆਂ ਪੜਦਾ ਨਹੀਂ

ਕਰਦੀਆਂ ਸਨ । ਇਸਨੇ ਸਭ ਤੋਂ ਪਹਿਲਾਂ ਫੂਲਕਿਆਂ ਦੇ ਖ਼ਾਨਦਾਨ ਵਿਚ ਪੜਦੇ ਦਾ ਰਿਵਾਜ਼ ਕਾਇਮ ਕੀਤਾ ਸੀ । ਸੰਮਤ ੧੮੬੩ ਬਿ: ਵਿਚ ਮਹਾ-ਰਾਜਾ ਰਣਜੀਤ ਸਿੰਘ ਜੀ ਵਾਲੀਏ ਲਾਹੌਰ ਦੌਰਾ ਕਰਦੇ ਹੋਏ ਮਲੌਦ ਕੋਲ ਦੀ ਲੰਘੇ । ਸਰਦਾਰ ਦਲੇਲ ਸਿੰਘ ਆਪ ਤਾਂ ਪੂਜਾ ਪਾਠ ਕਰਦਾ ਹੋਇਆ ਪੂਜਾ ਪਾਠ ਛੱਡਕੇ ਮਹਾਰਾਜੇ ਨੂੰ ਨਾ ਮਿਲਿਆ, ਆਪਣਾ ਟਿੱਕਾ ਫਤਹਿ ਸਿੰਘ ਮਹਾਰਾਜੇ ਦੇ ਪਾਸ ਘੱਲ ਦਿੱਤਾ । ਮਹਾਰਾਜਾ ਰਣਜੀਤ ਸਿੰਘ ਗੁੱਸੇ ਹੋ ਕੇ ਫਤਹਿ ਸਿੰਘ ਨੂੰ ਜੰਬੂਰਾ ਚੁਕਵਾਕੇ ਕਈ ਕੋਹ ਆਪਣੀ ਅੜਦਲੀ ਵਿੱਚ ਪੈਦਲ ਤੋਰਿਆ । ਇਸ ਤੋਂ ਬਾਦ ਮਹਾਰਾਜਾ ਨੇ ੨੨੦੦੦ ਰੁਪਈਆ ਨਕਦ ਲੈ ਕੇ ਮਲੌਦੀਏ ਸਰਦਾਰਾਂ ਦਾ ਖਹਿੜਾ ਛੱਡਿਆ । ਸੰਮਤ ੧੮੮੪ ਬਿ: ਵਿੱਚ ਸ੍ਰ: ਦਲੇਲ ਸਿੰਘ ਮਲੌਦ ਵਿਚ ਕਾਲਵੱਸ ਹੋ ਗਿਆ । ਸਰਦਾਰ ਦਲੇਲ ਸਿੰਘ ਦੇ ਫਤਹਿ ਸਿੰਘ ਤੇ ਮਿੱਤ ਸਿੰਘ ਦੋ ਬੇਟੇ ਸਨ । ਸਰਦਾਰ ਦਲੇਲ ਸਿੰਘ ਦਾ ਤੀਜਾ ਬੇਟਾ ਸੁਜਾਨ ਸਿੰਘ ਪਹਿਲਾਂ ਗੁਜ਼ਰ ਚੁਕਿਆ ਸੀ । ਸਰਦਾਰ ਫਤਹਿ ਸਿੰਘ ਸਰਦਾਰ ਚੂਹੜ ਸਿੰਘ ਦੇ ਮੁਕੱਰਰ ਕੀਤੇ ਕਾਇਦੇ ਅਨੁਸਾਰ ਦੋ ਹਿੱਸੇ ਲੈ ਕੇ, ਰਾਮ ਗੜ੍ਹ ਦਾ ਸਰਦਾਰ ਬਣਿਆਂ । ਸਰਦਾਰ ਮਿੱਤ ਸਿੰਘ ਇਕ ਹਿੱਸਾ ਲੈ ਕੇ ਮਲੌਦ ਦਾ ਸਰਦਾਰ ਬਣਿਆਂ । ਫਤਹਿ ਸਿੰਘ ਨੇ ਮ: ਰਣਜੀਤ ਸਿੰਘ ਨਾਲ ਦੁਸ਼ਮਨੀ ਹੋਣ ਦੇ ਸਬੱਬ ਸੰਮਤ ੧੯੦੨ ਦੀ ਲੜਾਈ ਵਿੱਚ ਅੰਗਰੇਜ਼ਾਂ ਨੂੰ ਮੱਦਦ ਦਿੱਤੀ । ਸਰਦਾਰ ਫਤਹਿ ਸਿੰਘ ਸੰਮਤ ੧੯੦੮ ਬਿ: ਵਿੱਚ ਰਾਮ ਗੜ੍ਹ ਵਿਖੇ ਕਾਲਵੱਸ ਹੋ ਗਿਆ । ਸਰਦਾਰ ਫਤਹਿ ਸਿੰਘ ਦੇ ਦੋ ਬੇਟੇ ਸਨ ਹਜ਼ੂਰਾ ਸਿੰਘ ਤੇ ਉਤਮ ਸਿੰਘ । ਹਜ਼ੂਰਾ ਸਿੰਘ ਸੰਮਤ ੧੯੧੧ ਬਿ: ਵਿਚ ਸ਼ਹਿਣੇ ਵਿਚ ਲਾਵਲਦ ਗੁਜ਼ਰ ਗਿਆ । ਇਸ ਤੋਂ ਪਿੱਛੋਂ ਸਰਦਾਰ ਉਤਮ ਸਿੰਘ ਭੀ ਗੁਜ਼ਰ ਗਿਆ । ਸਰਦਾਰ ਮਿੱਤ ਸਿੰਘ ਰਈਸ ਮਲੌਦ ਸੰਮਤ ੧੮੮੯ ਬਿ: ਵਿਚ ਪੈਦਾ ਹੋਇਆ ਸੀ । ਇਸਨੇ ਜੰਗ ਸਤਲੁਜ ਸਮੇਂ ੧੯੧੪ ਦੇ ਗੱਦਰ ਵਿਚ ਸਰਕਾਰ ਅੰਗਰੇਜ਼ੀ ਨੂੰ ਮੱਦਦ ਦਿੱਤੀ ਸੀ । ਸਰਦਾਰ ਮਿੱਤ ਸਿੰਘ ਦੇ ਦੋ ਬੇਟੇ ਬਦਨ ਸਿੰਘ ਤੇ ਸੁੰਦਰ ਸਿੰਘ ਸਨ । ਸਰਦਾਰ ਮਿੱਤ ਸਿੰਘ ਦੇ ਗੁਜ਼ਰਨ ਮਗਰੋਂ ਸਰਦਾਰ ਬਦਨ ਸਿੰਘ ਮਲੌਦ ਦਾ ਰਈਸ ਬਣਿਆ ਅਤੇ ਸਰਦਾਰ ਸੁੰਦਰ ਸਿੰਘ ਪੱਖੋ ਦਾ । ਸਰਦਾਰ ਬਦਨ ਸਿੰਘ ਦਾ ਇਕ ਬੇਟਾ ਸਰਦਾਰ ਦੱਲ ਸਿੰਘ ਰਈਸ ਮਲੌਦ ਸੀ ।

ਸਰਦਾਰ ਦੱਲ ਸਿੰਘ ਦੇ ਸਪੁੱਤਰ ਸਰਦਾਰ ਸੰਤ ਸਿੰਘ ਜੀ ਬੜੇ ਸੰਤ ਸੁਭਾਵ ਸਨ । ਸ੍ਰ: ਸੰਤ ਸਿੰਘ ਦੇ ਸਪੁੱਤਰ ਮੌਜੂਦਾ ਰਈਸ ਮਲੌਦ ਹਨ ।

ਸਰਦਾਰ ਸੁੰਦਰ ਸਿੰਘ, ਰਈਸ ਪੱਖੋ ਦੇ ਤਿੰਨ ਬੇਟੇ ਸਰਦਾਰ ਗੁਰਦਿੱਤ ਸਿੰਘ ਕਿਸ਼ਨ ਸਿੰਘ ਤੇ ਰਾਜਿੰਦਰ ਸਿੰਘ ਸਨ ।

ਸਰਦਾਰ ਰਾਜਿੰਦਰ ਸਿੰਘ ਦੇ ਤਿੰਨ ਬੇਟੇ ਹਨ । ਇਨ੍ਹਾਂ ਵਿਚੋਂ ਸਰਦਾਰ ਜੋਗਿੰਦਰ ਸਿੰਘ ਪੱਖੋ ਮਸ਼ਹੂਰ ਸਰਦਾਰ ਹੈ । ਇਹ ਪਬਲਿਕ ਕੰਮਾਂ ਵਿਚ ਤੇ ਭਾਈਚਾਰਕ ਸੁਸਾਇਟੀਆਂ ਵਿਚ ਚੰਗਾ ਹਿੱਸਾ ਲੈਂਦਾ ਹੈ ।

## ਖ਼ਾਨਦਾਨ ਮਲੌਦ ਦੀ ਦੂਜੀ ਸ਼ਾਖ ਬੇਰ ਦਾ ਹਾਲ

ਖ਼ਾਨਦਾਨ ਬੇਰ ਦਾ ਬਾਨੀ ਸਰਦਾਰ ਬਾਘ ਸਿੰਘ ਸੀ । ਇਸ ਨੂੰ ਆਪਣੇ ਬਾਪ ਦੇ ਗੁਜ਼ਰੇ ਮਗਰੋਂ ਇਲਾਕਾ ਬੇਰ ਤੇ ਚੀਮਾ ਮਿਲਿਆ ਸੀ। ਸਰਦਾਰ ਬਾਘ ਸਿੰਘ ਦੇ ਦੋ ਬੇਟੇ ਰਣਜੀਤ ਸਿੰਘ ਤੇ ਹਕੀਕਤ ਸਿੰਘ ਸਨ। ਸਰਦਾਰ ਰਣਜੀਤ ਸਿੰਘ ਨੂੰ ਲਾਟ ਸਾਹਿਬ ਦੇ ਦਰਬਾਰ ਵਿਚ ਕੁਰਸੀ ਮਿਲਦੀ ਸੀ । ਸਰਦਾਰ ਰਣਜੀਤ ਸਿੰਘ ਸੰਮਤ ੧੯੧੧ ਵਿਚ ਭੋਤਨੇ੧ ਪਿੰਡ ਵਿਚ ਗੁਜ਼ਰ ਗਿਆ । ਇਸ ਦੇ ਗੁਜ਼ਰਨ ਮਗਰੋਂ ਸਰਦਾਰ ਹਕੀਕਤ ਸਿੰਘ ਸਾਰੀ ਰਿਆਸਤ ਬੇਰ ਦਾ ਮਾਲਕ ਹੋ ਗਿਆ । ਮੌਜੂਦਾ ਬੇਰ ਵਾਲੇ ਸਰਦਾਰ ਇਸਦੀ ਔਲਾਦ ਹਨ ।

## ਖ਼ਾਨਦਾਨ ਬਡਰੁੱਖਾਂ

ਖ਼ਾਨਦਾਨ ਬਡਰੁੱਖਾਂ ਦਾ ਵੱਡਾ ਰਾਜਾ ਗਜਪਤ ਸਿੰਘ ਵਾਲੀਏ ਰਿਆਸਤ ਜੀਂਦ ਸੀ। ਇਸ ਨੇ ਰਿਆਸਤ ਜੀਂਦ ਦੀ ਕਾਇਮੀ ਤੋਂ ਪਹਿਲਾਂ ਬਡਰੁੱਖਾਂ ਵਿਖੇ ਆਪਣੀ ਰਿਆਸਤ ਦੀ ਰਾਜਧਾਨੀ ਕਾਇਮ ਕੀਤੀ ਸੀ। ਏਥੇ ਇਸ ਨੇ ਆਪਣੀ ਬੇਟੀ ਬੀਬੀ ਰਾਜ ਕੌਰ ਦੀ ਸ਼ਾਦੀ ਸ: ਚੜ੍ਹਤ ਸਿੰਘ ਸ਼ੁਕਰ-ਚੱਕੀਏ ਦੇ ਬੇਟੇ ਮਹਾਂ ਸਿੰਘ ਨਾਲ ਕੀਤੀ ਸੀ। ਬੀਬੀ ਰਾਜ ਕੌਰ ਦੇ ਪੇਟੋਂ ਸੰਨ ੧੮੩੭ ਈ: ਵਿੱਚ ਬਡਰੁਖਿਆਂ ਵਿਖੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ ਪੈਦਾ ਹੋਏ ਸਨ । ਬਹੁਤ ਸਾਰੇ ਇਤਿਹਾਸਕਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਗੁਜਰਾਂਵਾਲੇ ਹੋਇਆ ਲਿਖਿਆ ਹੈ । ਇਹ ਗਲਤ ਹੈ । ਮਹਾਰਾਜਾ ਰਣਜੀਤ ਸਿੰਘ ਜੀ ਬਿਲਕੁਲ ਠੀਕ ਬਡਰੁੱਖਾਂ ਵਿੱਚ ਪੈਦਾ ਹੋਏ ਸਨ। ਬਡਰੁੱਖਾਂ ਦੇ ਜਿਸ ਕਿਲ੍ਹੇ ਦੇ ਵਿਚਲੇ ਬੁਰਜ ਵਿਚ ਮਹਾਰਾਜਾ ਸਾਹਿਬ ਦਾ ਜਨਮ ਹੋਇਆ ਸੀ । ਉਹ ਅਜ ਤੀਕ ਕੱਚਾ ਬੁਰਜ ਕਾਇਮ ਹੈ । (ਇਸ ਬੁਰਜ ਨੂੰ ਅਜ ਤੱਕ ਇਜ਼ਤ ਦੀ ਨਿਗ੍ਹਾ ਨਾਲ ਵੇਖਿਆ ਜਾਂਦਾ ਹੈ ।

ਇਸ ਬੁਰਜ ਵਿਚ ਪੈਦਾ ਹੋ ਕੇ ਸ੍ਰ: ਸਰੂਪ ਸਿੰਘ ਜੀ ਜੀਂਦ ਦੇ ਰਾਜਾ ਬਣੇ ਸਨ। ਇਸ ਬੁਰਜ ਵਿਚ ਪੈਦਾ ਹੋਕੇ ਸ੍ਰ: ਹੀਰਾ ਸਿੰਘ ਜੀ ਨਾਭੇ ਦੇ ਰਾਜਾ ਬਣੇ ਸਨ।) ਰਾਜਾ ਗਜਪਤ ਸਿੰਘ ਦੇ ਗੁਜ਼ਰਨ ਮਗਰੋਂ ਬਡਰੁੱਖਾਂ ਦਾ ਸਰਦਾਰ ਰਾਜਾ ਗਜਪਤ ਸਿੰਘ ਦਾ ਬੇਟਾ ਭੂਪ ਸਿੰਘ ਹੋਇਆ। ਭੂਪ ਸਿੰਘ ਨੇ ਕਰਨਾਲ ਦਾ ਜ਼ਿਲ੍ਹਾ ਫਤਹਿ ਕੀਤਾ ਸੀ। ਮਗਰੋਂ ਮਹਾਰਾਜਾ ਜਸਵੰਤ ਰਾਓ ਹੁਲਕਰ ਨੂੰ ਨਜ਼ਰਾਨਾ ਨਾ ਦੇਣ ਦੇ ਸਬੱਬ ਇਸ ਨੂੰ ਛਡ ਆਇਆ ਸੀ। ਸੰਮਤ ੧੮੭੨ ਬਿ: ਵਿੱਚ ਸ੍ਰ: ਭੂਪ ਸਿੰਘ ਕਾਲ ਵਸ ਹੋਇਆ। ਸ੍ਰ: ਭੂਪ ਸਿੰਘ ਦੇ ਦੋ ਬੇਟੇ ਸਨ—ਕਰਮ ਸਿੰਘ ਤੇ ਬਸਾਵਾ ਸਿੰਘ। ਸ੍ਰ: ਭੂਪ ਸਿੰਘ ਵੱਡੇ ਬੇਟੇ ਕਰਮ ਸਿੰਘ ਨਾਲ ਨਾਰਾਜ਼ ਸੀ। ਇਸ ਵਾਸਤੇ ਇਸ ਨੂੰ ਬਡਰੁੱਖਾਂ ਤੋਂ ਬਾਹਰ ਵਜ਼ੀਦਪੁਰ ਦਾ ਇਲਾਕਾ ਦਿਤਾ ਗਿਆ। ਬਸਾਵਾ ਸਿੰਘ ਨੂੰ ਬਡਰੁੱਖਾਂ ਦਾ ਇਲਾਕਾ ਮਿਲਿਆ। ਸ੍ਰ. ਕਰਮ ਸਿੰਘ ਸੰਮਤ ੧੮੭੩ ਵਿਚ ਵਜ਼ੀਦਪੁਰ ਵਿਖੇ ਕਾਲ ਵਸ ਹੋ ਗਿਆ। ਇਸ ਦਾ ਬੇਟਾ ਸਰੂਪ ਸਿੰਘ, ਰਾਜਾ ਸੰਗਤ ਸਿੰਘ ਜੀਂਦ ਵਾਲੇ ਦੇ ਲਾਵਲਦ ਗੁਜ਼ਰਨ ਮਗਰੋਂ ਸੰਮਤ ੧੮੭੩ ਬਿ: ਵਿਚ ਜੀਂਦ ਦਾ ਰਾਜਾ ਬਣਿਆ। ਸ੍ਰ: ਬਸਾਵਾ ਸਿੰਘ ਸੰਮਤ ੧੮੮੮ ਬਿਕ੍ਰਮੀ ਵਿਚ ਬਡਰੁਖਿਆਂ ਵਿਚ ਗੁਜ਼ਰ ਗਿਆ। ਸ੍ਰ: ਬਸਾਵਾ ਸਿੰਘ ਦੇ ਸੁੱਖਾ ਸਿੰਘ ਤੇ ਭਗਵਾਨ ਸਿੰਘ ਦੋ ਬੇਟੇ ਸਨ। ਸਰਦਾਰ ਸੁਖਾ ਸਿੰਘ ਨੂੰ ਲਾਟ ਸਾਹਿਬ ਦੇ ਦਰਬਾਰ ਵਿਚ ਸਰਦਾਰੀ ਦੀ ਕੁਰਸੀ ਮਿਲਦੀ ਸੀ। ਇਹ ਸਰਦਾਰ ੧੯੧੯ ਬਿ: ਨੂੰ ਗੁਜ਼ਰ ਗਿਆ। ਇਸ ਦੇ ਦੋ ਬੇਟੇ ਸਨ। ਹਰਨਾਮ ਸਿੰਘ ਤੇ ਹੀਰਾ ਸਿੰਘ। ਹਰਨਾਮ ਸਿੰਘ ਲਾਵਲਦ ਗੁਜ਼ਰ ਗਿਆ। ਸਰਦਾਰ ਹੀਰਾ ਸਿੰਘ ਨਾਭੇ ਦੇ ਰਾਜਾ ਭਗਵਾਨ ਸਿੰਘ ਦੇ ਅੰਤ ਗੁਜ਼ਰਨ ਤੇ ਨਾਭੇ ਦਾ ਰਾਜਾ ਬਣਿਆ। ਸ੍ਰ: ਬਸਾਵਾ ਸਿੰਘ ਦੇ ਛੋਟੇ ਬੇਟੇ ਭਗਵਾਨ ਸਿੰਘ ਦੇ ਦੀਵਾਨ ਸਿੰਘ, ਚਤਰ ਸਿੰਘ, ਤੇ ਸ਼ੇਰ ਸਿੰਘ ਤਿੰਨ ਬੇਟੇ ਸਨ। ਸ੍ਰ: ਦੀਵਾਨ ਸਿੰਘ ਨੂੰ ਸਰਦਾਰੀ ਦੀ ਕੁਰਸੀ ਮਿਲਦੀ ਸੀ। ਸ੍ਰ: ਦੀਵਾਨ ਸਿੰਘ ਦੇ ਜ਼ਮਾਨੇ ਵਿੱਚ ਸੰਨ ੧੮੬੧ ਈ: ਵਿਚ ਬਡਰੁਖਿਆਂ ਵਾਲੇ ਸਰਦਾਰ ਰਿਆਸਤ ਜੀਂਦ ਦੇ ਮਾਤਹਿਤ ਹੋ ਗਏ। ਸ੍ਰ: ਦੀਵਾਨ ਸਿੰਘ ਦਾ ਇਕ ਬੇਟਾ ਸ਼ਮਸ਼ੇਰ ਸਿੰਘ ਜੀ। ਸਰਦਾਰ ਸ਼ਮਸ਼ੇਰ ਸਿੰਘ ਦੇ ਫਤਹਿ ਸਿੰਘ, ਤੇਜ ਸਿੰਘ ...... ਤਿੰਨ ਬੇਟੇ ਹਨ। ਸਰਦਾਰ ਸ਼ਮਸ਼ੇਰ ਸਿੰਘ ਦਾ ਵਡਾ ਬੇਟਾ ਸਰਦਾਰ ਫਤਹਿ ਸਿੰਘ ਅਸਟੇਟ ਬਡਰੁਖਿਆਂ ਦਾ ਮਾਲਕ ਹੈ। ਦੋਨੋਂ ਛੋਟਿਆਂ ਨੂੰ ਗੁਜ਼ਾਰਾ ਮਿਲ਼ਦਾ

ਹੈ। ਸਰਦਾਰ ਫਤਹਿ ਸਿੰਘ ਨੂੰ ਮਹਾਰਾਜਾ ਰਣਬੀਰ ਸਿੰਘ ਜੀਂਦ ਨੇ ਆਪਣਾ ਮੁਤਬੰਨਾ ਬਣਾਇਆ ਸੀ। ਸਰਦਾਰ ਫਤਹਿ ਸਿੰਘ ਜੀ ਭਾਈਚਾਰਕ ਸੁਸਾਇਟੀਆਂ ਵਿਚ ਚੰਗਾ ਹਿਸਾ ਲੈਂਦੇ ਰਹੇ ਹਨ। ਇਹ ਸਰਦਾਰ ਵੈਸ਼ਨੋ ਮਤ ਦੇ ਹਨ। ਬਡਰੁਖਿਆਂ ਦੇ ਕਿਲ੍ਹੇ ਅੰਦਰ ਮਾਸ ਸ਼ਰਾਬ ਖਾਣ ਪੀਣ ਤੋਂ ਪਰਹੇਜ਼ ਕੀਤਾ ਜਾਂਦਾ ਹੈ। ਸਰਦਾਰ ਫਤਹਿ ਸਿੰਘ ਦੇ ਲੜਕੇ ਬੜੇ ਨੇਕ ਸ਼ਖਸ ਹਨ।

## ਫੂਲਕੇ ਛੋਟੇ ਖ਼ਾਨਦਾਨਾ ਦਾ ਹਾਲ
## ਖ਼ਾਨਦਾਨ ਦਿਆਲਪੁਰਾ ਮਿਰਜ਼ਾ

ਇਹ ਖ਼ਾਨਦਾਨ ਚੌਧਰੀ ਫੂਲ ਦੇ ਵਡੇ ਬੇਟੇ ਚੌਧਰੀ ਤਲੋਕ ਸਿੰਘ ਦੇ ਪੋਤਰੇ ਰਾਜਾ ਗਜਪਤ ਸਿੰਘ ਦੇ ਛੋਟੇ ਭਾਈ ਸਰਦਾਰ ਬਲਾਕੀ ਸਿੰਘ ਦੀ ਉਲਾਦ ਹੈ। ਸਰਦਾਰ ਬਲਾਕੀ ਸਿੰਘ ਨੂੰ ਇਸ ਦੇ ਪਿਤਾ ਸਰਦਾਰ ਸੁਖਚੈਨ ਸਿੰਘ ਨੇ ਸੁਖਚੈਨ ਸਿੰਘ ਵਾਲਾ ਪਿੰਡ ਦਿੱਤਾ ਸੀ। ਸਰਦਾਰ ਬਲਾਕੀ ਸਿੰਘ ਜੀ ਮਗਰੋਂ ਬਾਲਿਆਂ ਵਾਲੀ ਵਿੱਚ ਭੀ ਰਹਿੰਦਾ ਰਿਹਾ। ਸਰਦਾਰ ਬਲਾਕੀ ਸਿੰਘ ਦੇ ਘਰ ਦੋ ਸਰਦਾਰਨੀਆਂ ਸਨ। ਪਹਿਲੀ ਖ਼ਾਨਦਾਨ ਸਿੰਧਵਾਂ ਦੀ ਬੇਟੀ ਤਾਰਾਂ ਜਿਸ ਦੇ ਪੇਟੋਂ ਮਿਰਜ਼ਾ ਸਿੰਘ ਪੈਦਾ ਹੋਇਆ, ਦੂਜੀ ਸਰਦਾਰਨੀ ਮਾਲਾ ਇਸ ਦੇ ਵਡੇ ਭਾਈ ਆਲਮ ਸਿੰਘ ਦੀ ਔਰਤ ਸੀ ਜਿਸ ਨਾਲ ਇਸ ਨੇ ਕਰੇਵਾ ਕੀਤਾ ਸੀ। ਇਸ ਦੇ ਪੇਟੋਂ ਜੀਤੂ ਸਿੰਘ ਜਨਮਿਆ ਸੀ। ਸਰਦਾਰ ਬਲਾਕੀ ਸਿੰਘ ਸੰਨ ੧੭੫੦ ਈ: ਵਿਚ ਗੁਜ਼ਰ ਗਿਆ। ਇਸ ਦੇ ਦੋਨੋਂ ਬੇਟੇ ਮਿਰਜ਼ਾ ਸਿੰਘ ਤੇ ਜੀਤੂ ਸਿੰਘ ਜਾਇਦਾਦ ਦੇ ਵਾਰਸ ਹੋਏ। ਸ੍ਰ: ਮਿਰਜ਼ਾ ਸਿੰਘ ਨੇ ਭਾਈ ਰੂਪ ਚੰਦ ਦੇ ਸਪੁੱਤਰ ਭਾਈ ਦਿਆਲ ਦਾਸ (ਜਿਸ ਨੇ ਭਾਈ ਰੂਪੇ ਤੋਂ ਉੱਠ ਕੇ ਦਿਆਲਪੁਰਾ ਨਾਮੀ ਪਿੰਡ ਆਬਾਦ ਕੀਤਾ ਸੀ) ਆਗਿਆ ਨਾਲ ਦਿਆਲਪੁਰਾ* ਮਿਰਜ਼ਾ ਸਿੰਘ ਨੇ ਆਪਣੇ ਨਾਮ ਪੁਰ ਆਬਾਦ ਕੀਤਾ। ਸ੍ਰ: ਮਿਰਜ਼ਾ ਸਿੰਘ ਤੇ ਸ੍ਰ: ਜੀਤੂ ਸਿੰਘ ਕਠੇ ਰਹਿੰਦੇ ਸਨ। ਸ: ਮਿਰਜ਼ਾ ਸਿੰਘ ਦੀ ਔਲਾਦ ਕੋਲ ਤਿੰਨ ਹਿਸੇ ਹਨ। ਸ੍ਰ: ਜੀਤੂ ਸਿੰਘ ਦੀ ਸੰਤਾਨ

*ਵੇਖੋ ਤਵਾਰੀਖ ਰਾਜਗਾਨ ਪੰਜਾਬ ਖਾਨਦਾਨ ਭਦੌੜ, ਸਫਾ ੩੪।

ਖ਼ਾਨਦਾਨ ਦਿਆਲ ਪੁਰਾ ਮਿਰਜ਼ਾ ਵਿਚੋਂ ਹਾਲ ਦੇ ਸਮੇਂ ਸ੍ਰ: ਸਜਨ ਸਿੰਘ ਪੁਤਰ ਸ੍ਰ: ਹਜੂਰ ਸਿੰਘ ਨੇ ਆਪਣੀ ਨੇਕ ਨੀਅਤ ਮਿਹਨਤ ਨਾਲ ''ਜੰਗਲ ਵਿੱਚ ਮੰਗਲ'' ਬਾਗ਼ ਲਗਾਕੇ ਤੇ ਫੂਲਕਾ ਹਾਊਸ ਬਣਾਕੇ ਨਾਮ ਪੈਦਾ ਕੀਤਾ ਹੈ।

ਕੋਲ ਇੱਕ ਹਿਸਾ। ਦਿਆਲ ਪੁਰੇ ਵਿਚ ਚਾਰ ਪੱਤੀਆਂ ਹਨ—ਪੱਤੀ ਬੀਰ ਸਿੰਘ, ਪੱਤੀ ਗੁਲਾਬ ਸਿੰਘ, ਪੱਤੀ ਮੱਖਣ ਸਿੰਘ, ਪੱਤੀ ਜੀਤੂ ਸਿੰਘ। ਦਿਆਲ ਪੁਰੀਏ ਸਰਦਾਰਾਂ ਵਿਚ ਸ: ਬਸਾਵਾ ਸਿੰਘ ਸਰਦਾਰ ਨਿਰਭੈ ਸਿੰਘ, ਸ. ਸੁਜਾਨ ਸਿੰਘ ਚੰਗੇ ਨਾਮਵਰ ਸਰਦਾਰ ਹੋਏ ਹਨ। ਇਨ੍ਹਾਂ ਵਿਚੋਂ ਸਰਦਾਰ ਹਰੀ ਸਿੰਘ ਤੇ ਸ: ਲਛਮਣ ਸਿੰਘ ਫੂਲਬੰਸ ਦਰਬਾਰ ਦੇ ਮਸ਼ਹੂਰ ਵਰਕਰ ਰਹੇ ਹਨ। ਸਰਦਾਰ ਦਿਆਲ ਪੁਰੀਆਂ ਵਿੱਚੋਂ ਸ: ਬਾਦਲ ਸਿੰਘ ਹੁਰੀਂ ਪੈਪਸੂ ਵਿਚ ਮਹਿਕਮਾ ਮੁਰੱਬਾਬੰਦੀ ਵਿਚ ਐਸ. ੳ. ਲਗੇ ਰਹੇ ਹਨ। ਇਹਨਾਂ ਚੋਂ ਸ: ਜ਼ੋਰਾ ਸਿੰਘ ਮਸ਼ਹੂਰ ਵਰਕਰ ਹਨ ਇਹਨਾਂ ਨੇ ਅਕਾਲੀ ਦਲ ਦੇ ਲਾਇਆਂ ਮੋਰਚਿਆਂ ਵਿਚ ਕਈ ਵਾਰੀ ਜੇਲ ਯਾਤਰਾ ਕੀਤੀ ਹੈ।

## ਖ਼ਾਨਦਾਨ ਦੂੰਨਾ ਕੋਟ

ਇਹ ਖ਼ਾਨਦਾਨ ਚੋਧਰੀ ਰਾਮ ਸਿੰਘ ਦੇ ਬੇਟੇ ਚੋਧਰੀ ਦੁੱਨੇ ਦੇ ਨਾਮ ਤੇ ਮਸ਼ਹੂਰ ਹੈ। ਚੋਧਰੀ ਦੁੱਨਾ ਸਿੰਘ ਨੇ ਦੂੰਨਾਕੋਟ ਆਪ ਦੇ ਨਾਮ ਪੁਰ ਆਬਾਦ ਕੀਤਾ ਸੀ। ਖ਼ਾਨਦਾਨ ਦੂੰਨਾਕੋਟ ਦਾ ਵੱਡਾ ਸ: ਦੱਲ ਸਿੰਘ ਹੋਇਆ ਹੈ। ਸਰਦਾਰ ਦੱਲ ਸਿੰਘ ਨੂੰ ਆਪਣੇ ਪਿਤਾ ਦੇ ਗੁਜ਼ਰਨ ਮਗਰੋਂ ਕੋਟ ਦੂੰਨਾ, ਬੁੱਗਰ ਮਾਨ, ਮਟਾਹੜਾ ਨਾਮੀ ਪਿੰਡ ਮਿਲੇ ਸਨ। ਸ: ਦੱਲ ਸਿੰਘ ਨੇ ਆਪਣੇ ਵਡੇ ਭਾਈ ਸ: ਚੂਹੜ ਸਿੰਘ ਨਾਲ ਮਿਲ ਕੇ ਮਾਰਾਂ ਮਾਰੀਆਂ ਸਨ। ਸਰਦਾਰ ਦੱਲ ਸਿੰਘ ਸੰਮਤ ੧੮੫੦ ਬਿਕ੍ਰਮੀ ਵਿਚ ਸਰਦਾਰ ਚੂਹੜ ਸਿੰਘ ਦੇ ਨਾਲ ਘਣੀਏ ਪਿੰਡ ਵਿਚ ਮਾਰਿਆ ਗਿਆ ਸੀ। ਸ: ਦੱਲ ਸਿੰਘ ਦਾ ਇਕ ਬੇਟਾ ਜੀਤ ਸਿਘ ਸੀ। ਸ: ਜੀਤ ਸਿੰਘ ਦੇ ਜੋਧ ਸਿੰਘ ਤੇ ਮਹਿਤਾਬ ਸਿੰਘ ਦੋ ਬੇਟੇ ਸਨ। ਇਨ੍ਹਾਂ ਤੋਂ ਖ਼ਾਨਦਾਨ ਦੂੰਨਾਕੋਟ ਦੇ ਸਰਦਾਰਾਂ ਦੀਆਂ ਦੋ ਸ਼ਾਖਾਂ ਹੋ ਗਈਆਂ। ਇਕ ਲੜੀ ਸਰਦਾਰ ਜੋਧ ਸਿੰਘ ਦੀ ਔਲਾਦ ਦੀ ਦੂਜੀ ਲੜੀ ਸਰਦਾਰ ਮਹਿਤਾਬ ਸਿੰਘ ਦੀ ਔਲਾਦ ਦੀ। ਦੁੱਨੇਕੋਟੀਏ ਸਰਦਾਰਾਂ ਵਿੱਚੋਂ ਸਿੰਘ ਸਭਾ ਦੀ ਲਹਿਰ ਵੇਲੇ ਸਰਦਾਤ ਮਿਹਰ ਸਿੰਘ ਦੁੱਨੇ ਕੋਟੀਆ ਬੜਾ ਸਿਆਣਾ ਤੇ ਨੇਕ ਸ਼ਖਸ ਹੋਇਆ ਹੈ। ਇਹ ਪੂਰਨ ਗੁਰਸਿੱਖ ਸੀ। ਇਸ ਨੇ ਸਿੰਘ ਸਭਾ ਦੀ ਲਹਿਰ ਵਿਚ ਸ਼ਲਾਘਾ ਯੋਗ ਕੰਮ ਕੀਤਾ ਸੀ। ਦਮਦਮੇ ਸਾਹਿਬ ਦਾ ਖਾਲਸਾ ਹਾਈ ਸਕੂਲ, ਬਠਿੰਡੇ ਦਾ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਤਿਆਰ ਹੋਣ ਵੇਲੇ ਇਹਨਾਂ ਨੇ ਬੜੀ ਭਾਰੀ ਸੇਵਾ ਕੀਤੀ ਸੀ। ਫੂਲਬੰਸ ਦਰਬਾਰ ਦੇ ਇਹ ਮੋਦੀ ਸਨ। ਸਰਦਾਰ ਮਿਹਰ ਸਿੰਘ ਜੀ ਸੁਨਾਮ ਵਿਖੇ ਮਾਲ ਅਫਸਰ ਲਗੇ ਹੋਏ ਸਨ ਜਦ ਉਹ ਕਾਲਵਸ ਹੋ ਗਏ।

ਦੁੱਨੇ ਕੋਟੀਏ ਸਰਦਾਰਾਂ ਵਿਚੋਂ ਸਰਦਾਰ ਬਿਰਜਰਾਜ ਸਿੰਘ ਜੀ ਫੂਲਬੰਸ ਦਰਬਾਰ ਦੇ ਸਕੱਤਰ ਰਹੇ ਹਨ। ਇਹਨਾਂ ਵਿਚੋਂ ਸ੍ਰ: ਜਸਮੇਰ ਸਿੰਘ ਜੀ ਭੀ ਚੰਗੇ ਹੁਸ਼ਿਆਰ ਆਦਮੀ ਹਨ।

## ਖ਼ਾਨਦਾਨ ਰਾਮਪੁਰਾ

ਇਹ ਖ਼ਾਨਦਾਨ ਚੋਧਰੀ ਦੁੱਨਾ ਸਿੰਘ ਦੇ ਪੰਜਵੇਂ ਬੇਟੇ ਸੂਮਾ ਸਿੰਘ ਦੀ ਔਲਾਦ ਹੈ। ਰਾਮਪੁਰਾ ਪਿੰਡ ਸਰਦਾਰ ਰਾਮ ਸਿੰਘ ਨੇ ਫੂਲੋਂ ਨਿਕਲਕੇ ਆਪਣੇ ਨਾਮ ਪੁਰ ਆਬਾਦ ਕੀਤਾ ਸੀ। ਖ਼ਾਨਦਾਨ ਰਾਮਪੁਰਾ ਦੀਆਂ ਚਾਰ ਪੱਤੀਆਂ ਹਨ। ਪੱਤੀ ਬੁੱਧ ਸਿੰਘ, ਪੱਤੀ ਟੇਕ ਸਿੰਘ, ਪੱਤੀ ਜੱਸਾ ਸਿੰਘ ਮੱਸਾ ਤੇ ਪੱਤੀ ਚੜ੍ਹਤ ਸਿੰਘ ਰਾਮਪੁਰੀਆਂ ਵਿੱਚੋਂ ਸਰਦਾਰ ਬੀਰ ਸਿੰਘ ਮਸ਼ਹੂਰ ਸਰਦਾਰ ਹੋਇਆ ਹੈ। ਇਨ੍ਹਾਂ ਤੋਂ ਪਿੱਛੋਂ ਸਰਦਾਰ ਕਾਹਲਾ ਸਿੰਘ ਤੇ ਸਰਦਾਰ ਬੂਟਾ ਸਿੰਘ ਫੂਲ ਬੰਸ ਦਰਬਾਰ ਦੇ ਮੋਦੀਆਂ ਵਿਚੋਂ ਹੋਏ ਹਨ। ਸਰਦਾਰ ਬੂਟਾ ਸਿੰਘ ਦੇ ਬੇਟੇ ਸਰਦਾਰ ਅਕਬਾਲ ਸਿੰਘ ਨੇ ਸੰਨ ੧੯੫੪ ਈਸਵੀ ਵਿੱਚ ਕਾਂਗਰਸ ਦੇ ਟਿਕਟ ਤੇ ਪੈਪਸੂ ਅਸੈਂਬਲੀ ਦੀ ਚੋਣ ਲੜੀ ਸੀ।

## ਖ਼ਾਨਦਾਨ ਜਿਉਂਦਾਂ

ਇਹ ਖਾਨਦਾਨ ਚੋਧਰੀ ਫੂਲ ਦੇ ਤੀਜੇ ਬੇਟੇ ਰੁਘੂ ਦੀ ਔਲਾਦ ਹੈ। ਸਰਦਾਰ ਰੁੱਘੂ ਆਪਣੇ ਸਾਹੁਰਿਆਂ ਦੇ ਘਰ ਜਿਉਂਦੀਂ* ਰਹਿੰਦਾ ਸੀ। ਇਥੇ ਇਹ ਸੰਨ ੧੭੧੭ ਈਸਵੀ ਨੂੰ ਗੁਜ਼ਰ ਗਿਆ। ਸਰਦਾਰ ਰੁਘੂ ਦੀ ਔਲਾਦ ਜਿਉਂਦਾਂ ਹੀ ਸਰਦਾਰ ਸੀ। ਜਿਉਂਦਾਂ ਵਾਲਿਆਂ ਦਾ ਜਿਉਂਦਾਂ ਤੋਂ ਬਿਨ੍ਹਾਂ ਰਘੂਆਣਾ ਮਸ਼ਹੂਰ ਪਿੰਡ ਹੈ। ਖ਼ਾਨਦਾਨ ਜਿਉਂਦਾਂ ਵਿੱਚ ਸਰਦਾਰ ਹਰਚੰਦ ਸਿੰਘ ਜਿਉਂਦਾਂ ਸਰਦਾਰ ਬਲਵੰਤ ਸਿੰਘ ਰੁਘੂਆਣਾ, ਸਰਦਾਰ ਭਾਗ ਸਿੰਘ ਗਾਟਵਾਲੀ ਫੂਲਬੰਸ ਦੇ ਮਸ਼ਹੂਰ ਵਰਕਰ ਸਨ।

## ਖ਼ਾਨਦਾਨ ਗੁਮਟੀ ਲੌਢਘਰੀਆ

ਇਹ ਖ਼ਾਨਦਾਨ ਚੋਧਰੀ ਫੂਲ ਦੇ ਲੌਢੇ ਟੱਬਰ ਦੀ ਔਲਾਦ ਹੋਣ ਕਰ ਕੇ ਲੌਢਘਰੀਆ ਮਸ਼ਹੂਰ ਹੈ। ਇਹ ਲੋਕ ਚੋਧਰੀ ਫੂਲ ਦੇ ਸਪੁੱਤਰ ਤਖਤ

*ਵੇਖੋ ਤਾਰੀਖ ਰਾਜਗਾਨ ਪੰਜਾਬ ਖਾਨਦਾਨ ਭਦੌੜ, ਸਫਾ ੩੨।

ਖ਼ਾਨਦਾਨ ਰਾਮਪੁਰਾ ਵਿਚੋਂ ਸ੍ਰ: ਕਾਹਲਾ ਸਿੰਘ ਦੇ ਸਪੁੱਤਰ ਸ੍ਰ: ਅਵਤਾਰ ਸਿੰਘ ਸਿੱਧੂ ਪੰਜਾਬ ਦੇ ਚੀਫ ਕਨਜ਼ਰਵੇਟਰ ਜੰਗਲਾਤ ਹਨ।

ਮਲ ਤੇ ਚੰਨੂ ਦੀ ਔਲਾਦ ਹਨ। ਲੌਂਢਘਰੀਆਂ ਦੀ ਮਾਈ ਚੌਧਰੀ ਤਲੋਕ ਸਿੰਘ ਤੇ ਸਰਦਾਰ ਰਾਮ ਸਿੰਘ ਨਾਲ ਗੁੱਸੇ ਹੋ ਕੇ ਆਪਣੀ ਭੈਣ ਕੋਲ ਸੁਖਾ ਨੰਦ ਪਿੰਡ ਚਲੀ ਗਈ ਸੀ। ਇਥੋਂ ਆ ਕੇ ਇਸ ਦੇ ਪੁੱਤਰਾਂ ਨੇ ਗੁੰਮਟੀ ਨਾਮੀ ਮਸ਼ਹੂਰ ਢਾਬ ਦੇ ਕਿਨਾਰੇ ਗੁੰਮਟੀ ਪਿੰਡ ਆਬਾਦ ਕੀਤਾ। ਇਸ ਦੀਆਂ ਬੀਰ, ਲਖਮੀਰ, ਭੋਮੀਆਂ, ਦੂਲਾ ਬਖਤਾ, ਕੈਲਾਸ ਮਸ਼ਹੂਰ ਸੱਤ ਪੱਤੀਆਂ ਹਨ। ਪਹਿਲੀਆਂ ਪੰਜ ਪੱਤੀਆਂ ਤਖਤ ਮਲ ਦੀ ਔਲਾਦ ਹਨ, ਪਿਛਲੀਆਂ ਦੋ ਪੱਤੀਆਂ ਚੰਨੂ ਦੀ। ਗੁੰਮਟੀ ਪਿੰਡ ਬੈਰਾੜਾਂ ਦੀਆਂ ਆਪੋ ਵਿੱਚ ਦੀਆਂ ਲੜਾਈਆਂ ਦਾ ਮੈਦਾਨ ਜੰਗ ਰਿਹਾ ਹੈ। ਗੁੰਮਟੀ ਪਿੰਡ ਦੀ ਜੂਹ ਵਿੱਚ ਬੈਰਾੜਾਂ ਦੀਆਂ ਆਪਸ ਵਿੱਚ ਕੋਈ ਵੀਹ, ਬਾਈ* ਲੜਾਈਆਂ ਹੋਈਆਂ ਹਨ। ਮਹਾਰਾਜਾ ਆਲਾ ਸਿੰਘ ਭੀ ਸੇਮੇਕਿਆਂ ਨਾਲ ਏਸੇ ਪਿੰਡ ਲੜੇ ਸਨ। ਉਸੇ ਵੇਲੇ ਇਥੇ ਸੇਮੇਕਿਆਂ ਦੇ ਹਮਰਾਹੀ ਅਠਾਰਾਂ ਆਦਮੀ ਸ਼ਹੀਦ ਹੋ ਗਏ ਸਨ। ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਇਕ ਸ਼ਹੀਦ ਗੰਜ ਬਣਿਆ ਹੋਇਆ ਹੈ। ਗੁੰਮਟੀ ਵਾਲੇ ਲੌਂਢਘਰੀਏ ਅਜ ਕੱਲ੍ਹ ਗੁੰਮਟੀ ਕਲਾਂ ਤੋਂ ਬਿਨਾਂ ਗੁੰਮਟੀ ਖੁਰਦ, ਝਾੜੀ ਵਾਲੇ ਆਦਿਕ ਕਈ ਹੋਰ ਪਿੰਡਾਂ ਵਿੱਚ ਵੀ ਆਬਾਦ ਹਨ। ਗੁੰਮਟੀ ਵਾਲਿਆਂ ਵਿਚੋਂ ਸਰਦਾਰ ਹਜ਼ੂਰਾ ਸਿੰਘ ਤੇ ਸਰਦਾਰ ਜੁਆਲਾ ਸਿੰਘ ਰਿਆਸਤ ਨਾਭਾ ਵਿੱਚ ਅਹਿਲਕਾਰ ਰਹੇ ਹਨ। ਲੌਂਢਘਰੀਆਂ ਵਿਚੋਂ ਸਰਦਾਰ ਸ਼ੇਰ ਸਿੰਘ ਲੌਂਢਘਰੀਆ ਦੇਸ਼ ਭਗਤ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦਾ ਮਸ਼ਹੂਰ ਹਮਦਰਦ ਹੋਇਆ ਹੈ। ਹਾਲ ਦੇ ਜ਼ਮਾਨੇ ਵਿਚ, ਇਸ ਪੁਸਤਕ ਦੇ ਕਰਤਾ ਦੇ ਸਪੁੱਤਰ, ਮਾਸਟਰ ਬਲਬੀਰ ਸਿੰਘ ਗੁੰਮਟੀ ਮਸ਼ਹੂਰ ਅਕਾਲੀ ਲੀਡਰ ਹੋਏ ਹਨ। ਇਹ ਰਾਜਿਆਂ ਮਹਾਰਾਜਿਆਂ ਤੋਂ ਲੈ ਕੇ ਛੋਟੇ

---

*ਵੇਖੋ ਤਾਰੀਖ ਰਾਜਗਾਨ ਪੰਜਾਬ ਖਾਨਦਾਨ ਭਦੌੜ, ਸਫਾ ੩੨।

ਲੌਂਢਘਰੀਆ ਖ਼ਾਨਦਾਨ ਵਿੱਚੋਂ ਸ੍ਰ: ਜਵਾਲ ਸਿੰਘ ਦੇ ਪੋਤਰੇ ਸ੍ਰ: ਹਰਦਿਆਲ ਸਿੰਘ ਬਰਾੜ ਮਹਿਕਮਾਂ ਕੁਅਪ੍ਰੇਟਿਵ ਪੰਜਾਬ ਦੇ ਇਕ ਧੜੱਲੇਦਾਰ ਅਫ਼ਸਰ ਬਤੌਰ ਜਾਇੰਟ ਰਜਿਸਟਰਾਰ ਰੀਟਾਇਰ ਹੋਏ ਹਨ।

ਇਸੇ ਹੀ ਖ਼ਾਨਦਾਨ ਦੇ ਸ੍ਰ: ਪਰੀਤਮ ਸਿੰਘ ਬਰਾੜ, ਡੀ. ਪੀ. ਈ. ਨੇ ਭਾਰਤ ਦੀਆਂ ਉਲੰਪਿਕ ਖੇਡਾਂ ਵਿੱਚ ਡਿਸਕਸ ਸੁਟਨ ਵਿੱਚ ਨਾਮ ਪੈਦਾ ਕੀਤਾ ਹੈ।

ਪੰਜਾਬੀ ਸਹਿਤ ਦੇ ਗੁਮਨਾਮ ਕਵੀ ਜੈਲਾਂ ਸਿੰਘ ਬਕਰੀਆਂ ਵਾਲਾ ਇਸੇ ਖ਼ਾਨਦਾਨ ਵਿਚੋਂ ਸੀ।

ਤੋਂ ਛੋਟੇ ਗਰੀਬ ਦੇ ਮਿੱਤਰ ਸਨ। ਟਿਹ ਬੜੀ ਪਹੁੰਚ ਵਾਲੇ ਤੇ ਹਿੰਮਤੀ ਆਦਮੀ ਸਨ । ਦਲੇਰੀ ਤੇ ਠਰੰਮ੍ਹਾਂ ਇਨ੍ਹਾਂ ਦੇ ਸੁਭਾ ਵਿੱਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਹਨਾਂ ਨੇ ਦੋ ਵਾਰੀ ਅਕਾਲੀ ਟਿਕਟ ਤੇ ਪੈਪਸੂ ਅਸੈਂਬਲੀ ਦੀ ਚੋਣ ਲੜੀ ਸੀ। ਗੁੰਮਟੀ ਵਾਲੇ ਲੌਢਘੜੀਆਂ ਵਿਚੋਂ ਸਰਦਾਰ ਹਜ਼ੂਰਾ ਸਿੰਘ ਦੇ ਪੋਤਰੇ ਡਾਕਟਰ ਗੁਰਦਿਅਲ ਸਿੰਘ (ਸਰਜਨ ਫ਼ਸਟ ਕਲਾਸ ਪੈਪਸੂ ਗਵਰਨਮੈਂਟ) ਮਸ਼ਹੂਰ ਆਦਮੀ ਸਨ । ਖ਼ਾਨਦਾਨ ਲੌਢ ਘਰੀਆਂ ਵਿਚੋਂ ਸ਼ੇਰ ਸਿੰਘ ਅਕਾਲੀ, ਮਸ਼ਹੂਰ ਅਕਾਲੀ ਵਰਕਰ ਹਨ। ਇਹਨਾਂ ਨੇ ਅਕਾਲੀ ਦਲ ਵੱਲੋਂ ਲਾਏ ਮੋਰਚਿਆਂ ਵਿੱਚ ਕਈ ਵਾਰੀ ਜੇਹਲ ਯਾਤਰਾ ਕੀਤੀ।

## ਖ਼ਾਨਦਾਨ ਬਾਹੀਆ

ਸਿੱਧੂ ਬੈਰਾੜਾਂ ਵਿੱਚੋਂ ਮਰਾਜ਼ੁਕਾ ਬਾਹੀਆ ਬਹੁਤ ਜ਼ਿਆਦਾ ਮਸ਼ਹੂਰ ਹੈ। ਇਸ ਵਾਸਤੇ ਇਸ ਦਾ ਵੀ ਖਾਸ ਜ਼ਿਕਰ ਕੀਤਾ ਜਾਂਦਾ ਹੈ। ਬਾਹੀਏਵਾਲੇ ਬੈਰਾੜ ਚੌਧਰੀ ਮੋਹਨ ਦੀ ਔਲਾਦ ਹਨ। ਇਹਨਾਂ ਦੇ ਵੱਡਿਆਂ ਨੇ ਸ਼ਹਿਨ-ਸ਼ਾਹ ਸ਼ਾਹਜਹਾਨ ਦੇ ਜ਼ਮਾਨੇ ਵਿੱਚ ਛੇਵੇਂ ਗੁਰੂ ਹਰਗੋਬਿੰਦ ਦੀ ਮਦਦ ਨਾਲ ਬਾਈ ਪਿੰਡਾਂ ਦੀ ਜ਼ਮੀਨ ਦਾ ਖਿੱਤਾ ਰੋਕਿਆ ਸੀ। ਇਸ ਖਿੱਤੇ ਦਾ ਇਲਾਕਾ ਮਰਾਜ਼ੁਕਾ ਬਾਹੀਆ ਮਸ਼ਹੂਰ ਹੈ। ਚੁਗੱਤਿਆਂ ਦੀ ਬਾਦਸ਼ਹੀ ਦੇ ਜ਼ੋਰ ਵੇਲੇ ਇਹ ਚੁਗੱਤਿਆਂ ਨੂੰ ਕੁਝ ਖਿਰਾਜ ਦਿੰਦੇ ਸਨ। ਜਦ ਚੁਗੱਤਿਆਂ ਦੀ ਬਾਦਸ਼ਾਹੀ ਢਿੱਲੀ ਹੋ ਗਈ, ਤਦ ਇਹ ਭੀ ਦੂਜੇ ਸਿਖ ਸਰਦਾਰਾਂ ਵਾਂਗ ਖੁਦ ਮੁਖਤਿਆਰ ਹੋ ਗਏ। ਇਹ ਇਸ ਤਰ੍ਹਾਂ ਸੰਨ ੧੯੩੩ ਈਸਵੀ ਤਕ ਆਜ਼ਾਦ ਰਹੇ। ਇਹਨਾਂ ਬੈਰਾੜਾਂ ਵਿਚ ਬੜੀ ਜੰਗਜੂ ਸਪਿਰਟ ਸੀ। ਇਹ ਬੜੇ ਬਹਾਦਰ ਤੇ ਤਾਕਤਵਰ ਸਨ। ਇਸ ਤਾਕਤ ਦਾ ਸਬੱਬ ਹੀ ਇਹ ਖੁਦ-ਮੁਖਤਿਆਰ ਰਹੇ ਸਨ। ਇਹਨਾਂ ਦੇ ਆਜ਼ਾਦ ਰਹਿਣ ਦੀ ਬਾਬਤ ਪਰਸਿੱਧ ਅੰਗਰੇਜ਼ ਇਤਿਹਾਸਕਾਰ ਸਰ ਲੈਪਲ ਗਰਿਫਨ ਸਾਹਿਬ ਨੇ ਆਪਣੀ ਮਸ਼ਹੂਰ ਇਤਿਹਾਸਕ ਪੁਸਤਕ ਤਾਰੀਖ ਰਾਜਗਾਨ ਸਾਹਿਬ ਵਿੱਚ ਇਸ ਤਰ੍ਹਾਂ ਜ਼ਿਕਰ ਕੀਤਾ ਹੈ, 'ਜਬ ਕੋਈ ਗੈਰ ਸ਼ਖਸ ਇਨ ਪਰ ਹਮਲਾਵਾਰ ਹੋਨਾ ਚਾਹਤਾ ਥਾ ਤੋ

ਡਾਕਟਰ ਗੁਰਦਿਆਲ ਸਿੰਘ ਦੇ ਪੋਤਰੇ ਸ੍ਰ: ਕਰਨਵੀਰ ਸਿੰਘ ਸਿੱਧੂ ਪੁਤਰ ਸ੍ਰ: ਗੁਰਸ਼ਰਨ ਸਿੰਘ ਮਰਹੂਮ ਨੇ ਭਾਰਤ ਦੇ, ਆਈ. ਏ. ਐਸ. ਮਕਾਬਲੇ ਵਿੱਚ ਦੂਜਾ ਨੰਬਰ ਲੈਕੇ ਇਸ ਖਾਨਦਾਨ ਦਾ ਨਾਉ ਰੋਸ਼ਨ ਕੀਤਾ ਹੈ ।

ਯੇਹਿ ਸਭ ਮੁਤਫਿਕ ਹੋ ਜਾਤੇ ਥੇ, ਔਰ ਇਨ ਕੀ ਕਸੀਰੁਲ ਤਾਦਾਦ ਹੋਨੇ ਕੀ ਔਰ ਫਿਰ ਇਨ ਕੀ ਬਹਾਦਰੀ ਔਰ ਜੰਗ ਜੂਈ ਕੀ ਆਦਤ ਕੇ ਸਬੱਬ ਲੋਗ ਇਨਕਾ ਲਿਹਾਜ਼ ਕਰਤੇ ਥੇ।' ਤਾਰੀਖ ਰਾਜਗਾਨ ਪੰਜਾਬ ਦੇ ਜ਼ਮੀਮੇ ਜੀ, ਵਿੱਚ ਜਿੱਥੇ ਸਤਲੁਜ ਜਮਨਾ ਦੇ ਵਿਚਕਾਰਲੇ ਇਲਾਕੇ ਦੇ ਰਈਸਾਂ ਦੇ ਨਾਮ ਲਿਖੇ ਹਨ, ਉਹਨਾਂ ਨਾਵਾਂ ਦੀ ਫਹਿਰਿਸਤ ਵਿੱਚ ਸੈਂਤੀਵੇਂ ਨੰਬਰ ਪੁਰ ਮਰਾਜੁਕੇ ਬੈਰਾੜ ਸਿੱਖਾਂ ਦਾ ਨਾਮ ਦਰਜ ਹੈ। ਗਲ ਕੀ ਇਸ ਵੇਲੇ ਮਰਾਜੁਕੇ ਬੈਰਾੜਾਂ ਵਿਚ ਜਮਹੂਰੀਅਤ ਦਾ ਪੂਰਾ ਬੋਲ ਬਾਲਾ ਸੀ। ਕੋਈ ਵੱਡਾ ਕੋਈ ਛੋਟਾ ਨਹੀਂ ਸੀ। ਕੋਈ ਕਿਸੇ ਦੀ ਧੌਂਸ ਨਹੀਂ ਸਹਾਰ ਸਕਦਾ ਸੀ। ਹਾਂ ਇਹ ਫੂਲਕੀਆਂ ਰਿਆਸਤਾਂ ਨੂੰ ਹਰ ਔਕੜ ਸਮੇਂ ਮਦਦ ਦਿੰਦੇ ਸਨ। ਸੰਮਤ ੧੮੯੨ ਬਿਕਰਮੀ ਵਿੱਚ ਬਾਹੀਏ ਵਾਲੇ ਸਰਦਾਰਾਂ ਨੇ ਅੰਗਰੇਜ਼ਾਂ ਦੀ ਅਧੀ-ਨਗੀ ਪਰਵਾਨ ਕਰ ਲਈ। ਇਸ ਤੋਂ ਪਿੱਛੋਂ ਇਹ ਅੰਗਰੇਜ਼ਾਂ ਨੂੰ ਮਦਦ ਦਿੰਦੇ ਰਹੇ।

ਬਾਹੀਏ ਵਾਲਿਆਂ ਵਿੱਚੋਂ ਹਾਲ ਦੇ ਜ਼ਮਾਨੇ ਵਿੱਚ ਸ਼ਰਦਾਰ ਪਰੀਤਮ ਸਿੰਘ ਸਿੱਧੂ, ਸਰਦਾਰ ਤਾਰਾ ਸਿੰਘ ਮਰਾਜੂ ਸਰਦਾਰ ਸੰਤ ਪਰਤਾਪ ਸਿੰਘ ਜੀ ਰਿਆਸਤ ਪਟਿਆਲਾ ਵਿੱਚ ਬੜੇ ਅਹਿਲਕਾਰ ਰਹੇ ਹਨ। ਇਸ ਵੇਲੇ ਭੀ ਮਰਾਜੂ ਕੇ ਕਈ ਬੈਰਾੜ ਪੈਪਸੂ ਵਿੱਚ ਚੰਗੇ ਚੰਗੇ ਆਹੁਦਿਆਂ ਤੇ ਲੱਗੇ ਹੋਏ ਹਨ।

ਬਾਹੀਏ ਵਿੱਚ ਸਰਦਾਰ ਪਰਜਾ ਸਿੰਘ ਮਰਾਜੂ, ਸਰਦਾਰ ਨਰੰਜਣ ਸਿੰਘ ਬਾਹੀਆ, ਸਰਦਾਰ ਸੁੰਦਰ ਸਿੰਘ ਕਲਿਆਣ, ਡਾਕਟਰ ਨੰਦ ਸਿੰਘ ਸਰਦਾਰ ਕਿਰਪਾਲ ਸਿੰਘ ਸੇਮਾਂ, ਗਿਆਨੀ ਹਰੀ ਸਿੰਘ ਮਰਾਜੂ ਪੁਲੀਟੀਕਲ ਵਰਕਰ ਹੋਏ ਹਨ।

## ਹਰੀ ਕੇ ਸਿੱਧੂਆਂ ਅਰਥਾਤ ਖ਼ਾਨਦਾਨ ਅਟਾਰੀ ਦਾ ਹਾਲ

ਹੁਣ ਅਸੀਂ ਹਰੀਂ ਕੇ ਸਿੱਧੂਆਂ ਤੇ ਇਨ੍ਹਾਂ ਦੇ ਮਸ਼ਹੂਰ ਖ਼ਾਨਦਾਨ ਅਟਾਰੀ ਦਾ ਹਾਲ ਲਿਖਦੇ ਹਾਂ। ਹਰੀ ਕੇ ਸਿੱਧੂ, ਸ਼ਿੱਧੂ ਰਾਓ ਦੇ ਉਸੇ ਬੇਟੇ ਭੂਹਰ ਦੀ ਔਲਾਦ ਹਨ ਜਿਸਦੀ ਕੇ ਬੈਰਾੜ ਹਨ। ਭੂਹਰ ਰਾਓ ਦਾ ਪੜੋਤਾ ਲਖੰਬਰ ਜਾਂ ਲਖਬੀਰ ਹਰੀ ਕੇ ਸਿੱਧੂਆਂ ਦੀ ਸ਼ਾਖ ਦਾ ਮੁੱਢ ਹੈ। ਲਖੰਬਰ ਦੇ ਘਰ ਹਰੀ ਨਾਮੇ ਬੜੇ ਨਮਿਸ਼ਤੇ ਵਾਲਾ ਬੇਟਾ ਪੈਦਾ ਹੋਇਆ ਸੀ। ਇਸਨੇ ਸਤਲੁਜ ਦੇ ਕਨਾਰੇ ਜਿਥੇ ਸਿਖਾਂ ਤੇ ਅੰਗਰੇਜ਼ਾਂ ਦੀ ਸਭਰਾਵਾਂ ਵਾਲੀ ਲੜਾਈ ਹੋਈ

ਸੀ। ਹਰੀਕੇ* ਨਾਮੀ ਨਗਰ ਆਬਾਦ ਕੀਤਾ ਸੀ। ਇਸ ਤੋਂ ਪਿਛੋਂ ਸੱਯਦਾਂ ਦੀ ਬਾਦਸ਼ਾਹੀ ਵੇਲੇ ਸਤਿਲੁਜ ਦੇ ਕਨਾਰੇ ਭਾਟਾ ਨੱਗਰ ਆਬਾਦ ਕਰਕੇ ਇਸ ਜਗ੍ਹਾ ਆਪਣੀ ਸਰਦਾਰੀ ਕਾਇਮ ਕੀਤੀ। ਸਰਦਾਰ ਹਰੀ ਰਾਓ ਬੈਰਾੜ ਵਾਗੂੰ ਰੋਸ਼ਨ ਸੀ। ਹਰੀ ਕਾ ਪੱਤਣ ਏਸੇ ਦੇ ਨਾਮ ਤੇ ਮਸ਼ਹੂਰ ਹੈ। ਸਰਦਾਰ ਹਰੀ ਦੇ ਦੋ ਬੇਟੇ ਸਨ-ਤਖ਼ਤ ਮੱਲ ਤੇ ਜਗਤ ਮੱਲ, ਤਖ਼ਤ ਮੱਲ ਭਾਟੇ ਦਾ ਬੜਾ ਮਸ਼ਹੂਰ ਸਰਦਾਰ ਹੋਇਆ ਹੈ। ਇਸਦੀ ਹਕੂਮਤ ਬਾਬਤ ਇਹ ਸ਼ੇਅਰ ਅੱਜ ਤੀਕ ਮਸ਼ਹੂਰ ਹੈ 'ਤਖਤ ਮੱਲ ਹਰੀ ਦਾ, 'ਪੈਰ ਮੌਜਾ ਜ਼ਰੀ ਦਾ, ਨੌ ਲੱਖ ਮਾਲ ਭਾਟੇ ਭਰੀ ਦਾ' ਤਖ਼ਤ ਮੱਲ ਬੜਾ ਸਖੀ ਸਰਦਾਰ ਸੀ। ਇਸਨੇ ਆਪਣੀ ਲੜਕੀ ਦਾ ਬੜੀ ਸ਼ਾਨ ਨਾਲ ਵਿਆਹ ਕੀਤਾ ਸੀ। ਜਦ ਲੜਕੀ ਵਿਦਾ ਹੋਣ ਲੱਗੀ ਤਦ ਉਹ ਇਸਦੇ ਗੱਲ ਲੱਗਕੇ ਰੋਣ ਲੱਗ ਪਈ ਕਿ ਮੈਨੂੰ ਇਤਨੀ ਜ਼ਿਆਦਾ ਦੂਰ ਕਿਉਂ ਵਿਆਹ ਦਿੱਤਾ ਹੈ। ਕਹਿੰਦੇ ਹਨ ਆਪਣੀ ਬੇਟੀ ਨੂੰ ਖੁਸ਼ ਕਰਨ ਲਈ ਤਖ਼ਤ ਮੱਲ ਨੇ ਛੇ ਮਹੀਨੇ ਜੰਞ ਨੂੰ ਨਹੀਂ ਤੋਰਿਆ ਸੀ। ਤਖ਼ਤ ਮੱਲ ਦੀ ਔਲਾਦ ਪੱਛਮੀ ਜੰਗਲ ਵਿੱਚ ਸਤਲੁਜ ਦੇ ਕਨਾਰੇ ਬਹੁਤ ਚਿਰ ਸਰਦਾਰੀ ਕਰਦੀ ਰਹੀ ਹੈ। ਇਸ ਵੇਲੇ ਤਖ਼ਤ ਮੱਲ ਦੀ ਔਲਾਦ ਦੇ ਬਹੁਤ ਸਾਰੇ ਹਰੀਕੇ ਸਿੱਧੂ ਜ਼ਿਲ੍ਹਾ ਫੀਰੋਜ਼ਪੁਰ ਵਿੱਚ ਫੱਤਣ, ਮੰਡੀਹਰ ਆਦਕ ਪਿੰਡਾਂ ਵਿਚ ਵਸਦੇ ਹਨ। ਇਨ੍ਹਾਂ ਵਿੱਚੋਂ ਸਰਦਾਰ ਪੂਰਨ ਸਿੰਘ ਮੰਡੀਹਰ ਪੰਜਾਬ ਅਸੈਂਬਲੀ ਦੇ ਮੈਂਬਰ ਹਨ। ਸਰਦਾਰ ਤਖਤ ਮੱਲ ਦੇ ਛੋਟੇ ਭਾਈ ਜਗਤ ਮੱਲ ਦੇ ਬੇਟੇ ਧੀਰ ਰਾਓ ਨੇ ਜਗਰਾਵਾਂ ਦੇ ਇਲਾਕੇ ਵਿੱਚ ਆਪਣੇ ਨਾਮ ਪੁਰ ਇੰਦਗੜ੍ਹ 'ਕਉਂਕਿ' ਨੱਗਰ ਆਬਾਦ ਕਰਕੇ ਇਸ ਜਗ੍ਹਾ ਸਰਦਾਰੀ ਕਾਇਮ ਕਰਨ ਲਈ ਲੱਕ ਬਨ੍ਹਿਆ। ਇਹ ਇਸ ਕਾਜ ਵਿੱਚ ਕਾਮਯਾਬ ਨਾ ਹੋ ਸੱਕਿਆ। ਧਾਲੀਵਾਲਾਂ ਗਿੱਲਾਂ, ਗਰੇਵਾਲਾਂ, ਰਾਇਕਿਆਂ ਨੇ ਇਸਨੂੰ ਵਧਣ ਫੁਲਣ ਨਾ ਦਿੱਤਾ। ਧੀਰ ਰਾਓ ਤੇ ਇਸਦੀ ਔਲਾਦ ਕਈ ਪੁਸ਼ਤਾਂ ਤੀਕ ਕਉਂਕਿਆਂ ਵਿੱਚ ਨਾਰਮਲ ਹਾਲਤ ਵਿਚ ਵਸਦੀ ਰਹੀ।

੧:—ਵੇਖੋ ਤਾਰੀਖ ਰਾਜਗਾਨ ਪੰਜਾਬ, ਸਫਾ ੧੩।

ਨੋਟ : ਇਸ ਜ਼ਮਾਨੇ ਵਿੱਚ ਕਉਂਕਿਆਂ ਦੇ ਇੱਕ ਪਾਸੇ ਧਾਲੀਵਾਲਾਂ ਦਾ, ਦੂਜੇ ਪਾਸੇ ਗਿੱਲਾਂ ਦਾ, ਤੀਜੇ ਪਾਸੇ ਗਰੇਵਾਲਾਂ ਦਾ ਤੇ ਚੌਥੇ ਪਾਸੇ ਰਾਇਕਿਆਂ ਦਾ ਇਲਾਕਾ ਸੀ। ਇਨ੍ਹਾਂ ਤਾਕਤਾਂ ਨੇ ਕਉਂਕਿਆਂ ਵਾਲਿਆਂ ਨੂੰ ਕਿਸੇ ਪਾਸੇ ਵਧਣ ਨਹੀਂ ਦਿਤਾ ਸੀ।

ਜਦ ਬਾਦਸ਼ਾਹ ਅਕਬਰ ਦੇ ਜ਼ਮਾਨੇ ਵਿੱਚ ਡੋਲਾ ਨਾ ਦੇਣ ਬਦਲੇ ਮਰਾਜ੍ਹ ਕੇ ਚੌਧਰੀ ਪੱਖੋ ਜ਼ਬਤ ਕਰਕੇ ਮਰਾਜ੍ਹਕਿਆਂ ਨੂੰ ਜੰਗਲ ਵਿੱਚੋਂ ਕਢਿਆ ਗਿਆ ਤਦ ਕਉਂਕਿਆਂ ਵਾਲੇ ਹਰੀ ਕੇ ਸਿੱਧੂਆਂ ਨੂੰ ਭੀ ਮਰਾਜ੍ਹਕਿਆਂ ਨਾਲ ਮੇਲ ਜੋਲ ਰੱਖਣ ਦੇ ਸਬੰਧ ਵਿੱਚ ਕਉਂਕਿਆਂ ਵਿਚੋਂ ਨਿਕਲਣਾ ਪਿਆ। ਹਰੀ ਕੇ ਸਿੱਧੂ ਕਉਂਕਿਆਂ ਵਿੱਚੋਂ ਨਿਕਲਕੇ ਕਈ ਥਾਈਂ ਖਿੰਡ ਗਏ। ਇਨ੍ਹਾਂ ਦਾ ਵੱਡਾ ਗੱਦੀ ਨਸ਼ੀਨ ਗਰੁਪ ਤਾਂ ਮਾਝੇ ਨੂੰ ਚਲਿਆ ਗਿਆ। ਦੂਜੇ ਗਰੁਪ ਦੇ ਮੈਂਬਰ ਪੁਆਧ ਤੇ ਦੁਆਬੇ ਵਿੱਚ ਆਬਾਦ ਜਾ ਹੋਏ। ਪੁਆਧ ਵਿੱਚ ਆਬਾਦ ਹੋਣ ਵਾਲਿਆਂ ਹਰੀਕਿਆਂ ਨੇ ਤਾਂ ਕਈ ਪਿੰਡ ਆਬਾਦ ਕਰਕੇ ਚੰਗੀ ਹਾਲਤ ਬਣਾ ਲਈ। ਇਨ੍ਹਾਂ ਦੀ ਔਲਾਦ ਅੱਜ ਤੀਕ ਪੁਆਧ ਵਿੱਚ ਆਬਾਦ ਹੈ। ਇਹ ਲੋਕ ਹਰੀ ਕੇ ਮਸ਼ਹੂਰ ਹਨ। ਰਿਆਸਤ ਪਟਿਆਲਾ ਵਿੱਚ ਇਨ੍ਹਾਂ ਦੇ ਬੜੇ ਬੜੇ ਅਹਿਲਕਾਰ ਰਹੇ ਹਨ। ਜਿਹੜੇ ਹਰੀ ਕੇ ਸਿੱਧੂ ਦੁਆਬੇ ਵਿੱਚ ਆਬਾਦ ਹੋਏ ਇਹ ਕਮਜ਼ੋਰ ਰਹੇ। ਇਨ੍ਹਾਂ ਦਾ ਕੋਈ ਮਸ਼ਹੂਰ ਖ਼ਾਨਦਾਨ ਨਹੀਂ ਹੋਇਆ। ਇਸ ਜ਼ਮਾਨੇ ਵਿੱਚ ਦੁਆਬੀਏ ਸਿੱਧੂਆਂ ਵਿੱਚੋਂ ਇਤਿਹਾਸ ਵਿੱਚ ਵਰਨਣ ਯੋਗ ਹਸਤੀ ਫ਼ਖਰੇ ਕੌਮ ਮਾਸਟਰ ਮੋਤਾ ਸਿੰਘ ਜੀ ਹਨ। ਇਨ੍ਹਾਂ ਨੇ ਪਤਰਾ, ਜ਼ਿਲ੍ਹਾ ਜਲੰਧਰ, ਵਿੱਚ ਪੈਦਾ ਹੋਕੇ ਅੰਗਰੇਜ਼ਾਂ ਦੀ ਬਦੇਸ਼ੀ ਹਕੂਮਤ ਨੂੰ ਖਤਮ ਕਰਨ ਲਈ ਬਹੁਤ ਜ਼ਿਆਦਾ ਕੁਰਬਾਨੀਆਂ ਕੀਤੀਆਂ ਸਨ। ਉਸ ਵੇਲੇ ਮਾਸਟਰ ਜੀ ਪੰਜਾਬ ਅਸੈਂਬਲੀ ਦੇ ਮੈਂਬਰ ਤੇ ਪੰਜਾਬ ਦੇ ਮਸ਼ਹੂਰ ਨੇਤਾ ਸਨ। ਦੁਆਬੇ ਵਿੱਚ ਸਿੱਧੂ ਕੌਮ ਦੇ ਚਮਕਦੇ ਸਤਾਰੇ ਹਨ। ਕਉਂਕਿਆਂ ਵਾਲੇ ਗੱਦੀ ਨਸ਼ੀਨ ਹਰੀਕੇ ਸਿੱਧੂ ਮਾਝੇ ਵਿੱਚ ਭੇਲੋਵਾਲ, ਕਉਂਕੇ, ਸਾਵ-ਣੀਆਂ ਆਦਕ ਨੱਗਰ ਆਬਾਦ ਕਰਕੇ ਮਾਝੇ ਦੇ ਪੱਕੇ ਵਸਨੀਕ ਹੋ ਗਏ। ਇਹ ਲੋਕ ਮਾਝੇ ਵਿੱਚ ਕਈ ਪੁਸ਼ਤਾਂ ਤਕ ਮਲਵਈ ਚੌਧਰੀ ਕਹਾਉਂਦੇ ਰਹੇ। ਇਨ੍ਹਾਂ ਦਾ ਇਸ ਵੇਲੇ ਕੋਈ ਇਤਿਹਾਸਕ ਕਾਰਨਾਮਾ ਨਹੀਂ ਲੱਭਿਆ। ਸਿੱਖਾਂ ਦੀਆਂ ਮਿਸਲਾਂ ਦੇ ਜ਼ਮਾਨੇ ਵਿੱਚ ਚੌਧਰੀ ਕਾਹਨ ਚੰਦ ਦੇ ਦੋ ਬੇਟੇ ਗੌਹਰ ਸਿੰਘ ਤੇ ਕੇਰ ਸਿੰਘ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਇਹ ਦੋਵੇਂ ਭਾਈ ਬੜੇ ਸੂਰਬੀਰ ਜਾਠ ਸਨ। ਇਨ੍ਹਾਂ ਤੋਂ ਇਰਦ ਗਿਰਦ ਦੇ ਕੁੱਲ ਲੋਕ ਡਰਦੇ ਸਨ। ਇਨ੍ਹਾਂ ਦਾ ਜ਼ੋਰ ਵਧਿਆ ਵੇਖਕੇ ਇਸ ਇਲਾਕੇ ਦੇ ਮਸ਼ਹੂਰ ਪੂਜਨੀਕ ਬੈਰਾਗੀ ਸੰਤ ਮੂਲ ਦਾਸ ਜੀ ਨੇ ਇਨ੍ਹਾਂ ਨੂੰ ਆਪਣੇ ਡੇਰੇ ਕੋਲ ਨਵਾਂ ਨਗਰ ਆਬਾਦ ਕਰਨ ਲਈ ਕਹਿਆ। ਸੰਤਾਂ ਦੇ ਕਹੇ ਗੌਹਰ

ਵੇਖੋ ਤਾਰੀਖ ਰਾਜਗਾਨ ਪੰਜਾਬ, ਸਫ਼ਾ ੧੧।

ਸਿੰਘ ਤੇ ਕੌਰ ਸਿੰਘ ਨੇ ਇੱਕ ਉਚੇ ਥੇਹ ਪੁਰ ਅਟਾਰੀ ਪਾ ਕੇ ਅਟਾਰੀ ਨਗਰ ਆਬਾਦ ਕੀਤਾ। ਇਸ ਤੋਂ ਪਿੱਛੋਂ ਇਨ੍ਹਾਂ ਨੇ ਭੰਗੀਆਂ ਦੀ ਮਿਸਲ ਨਾਲ ਸ਼ਾਮਲ ਹੋਕੇ ਕਈ ਹਜ਼ਾਰ ਦਾ ਅਟਾਰੀ ਦੇ ਇਰਦ ਗਿਰਦ ਦਾ ਇਲਾਕਾ ਆਪਣੇ ਕਬਜ਼ੇ ਵਿੱਚ ਕੀਤਾ। ਥੋੜੇ ਚਿਰ ਮਗਰੋਂ ਸਰਦਾਰ ਗੌਹਰ ਸਿੰਘ ਦੁੱਰਾਨੀਆਂ ਦੀ ਲੜਾਈ ਵਿੱਚ ਸ਼ਹੀਦ ਹੋ ਗਿਆ।

ਸਰਦਾਰ ਗੌਹਰ ਸਿੰਘ ਦੇ ਦੱਲ ਸਿੰਘ, ਦਿਆਲ ਸਿੰਘ ਤੇ ਨਿਹਾਲ ਸਿੰਘ ਤਿੰਨ ਬੇਟੇ ਸਨ। ਇਨ੍ਹਾਂ ਵਿਚੋਂ ਨਿਹਾਲ ਸਿੰਘ ਜ਼ਿਆਦਾ ਤਾਕਤ ਵਾਲਾ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਇਸ ਦਾ ਲੜਕਾ ਸੀ। ਇਨ੍ਹਾਂ ਦੋਹਾਂ ਪਿਓ ਪੁੱਤਰਾਂ ਦਾ ਹਾਲ ਅੱਗੇ ਲਿਖਿਆ ਜਾਵੇਗਾ। ਸਰਦਾਰ ਗੌਹਰ ਸਿੰਘ ਦੇ ਛੋਟੇ ਭਾਈ ਕੌਰ ਸਿੰਘ ਦੇ ਟੇਕ ਸਿੰਘ, ਜੋਧ ਸਿੰਘ, ਵਜ਼ੀਰ ਸਿੰਘ ਤੇ ਚੜ੍ਹਤ ਸਿੰਘ ਚਾਰ ਬੇਟੇ ਸਨ। ਇਨ੍ਹਾਂ ਵਿਚੋਂ ਜੋਧ ਸਿੰਘ ਦਾ ਬੇਟਾ ਸ਼ਰਦਾਰ ਚਤਰ ਸਿੰਘ, ਅਟਾਰੀ ਵਾਲਾ ਬਹੁਤ ਮਸ਼ਹੂਰ ਹੋਇਆ। ਇਹ ਹਜ਼ਾਰੇ ਦੇ ਸੂਬੇ ਦਾ ਗਵਰਨਰ* ਸੀ। ਲਾਹੌਰ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਪਿੱਛੋਂ ਸਰਦਾਰ ਚਤਰ ਸਿੰਘ ਨੇ ਪੰਜਾਹ ਹਜ਼ਾਰ* ਫੌਜ ਕੱਠੀ ਕਰਕੇ ਪੰਜਾਬ ਦੀ ਆਜ਼ਾਦੀ ਲਈ ਅੰਗਰੇਜ਼ਾਂ ਨਾਲ ਲੜਾਈ ਕੀਤੀ ਸੀ। ਸਰਦਾਰ ਚਤਰ ਸਿੰਘ ਦਾ ਬੇਟਾ ਰਾਜਾ ਸ਼ੇਰ ਸਿੰਘ ਅਟਾਰੀ ਵਾਲਾ ਭੀ ਬੜਾ ਸੂਰਬੀਰ ਸਿਪਾ ਸਾਲਾਰ† ਹੋਇਆ ਹੈ। ਇਸਨੇ ਭੀ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਲਈ ਚੇਲੀਆਂ ਵਾਲੀ ਦੇ ਮੈਦਾਨ ਵਿਚ ਆਪਣੀ ਜਰਨੈਲੀ ਦੀ ਲਿਆਕਤ ਦੇ ਬੜੇ ਜੌਹਰ ਵਿਖਾਏ ਸਨ। ਤਾਰੀਖ ਰਾਜਗਾਨ ਪੰਜਾਬ ਵਿਚ ਗ੍ਰਿਫਨ ਸਾਹਿਬ ਨੇ ਲਿਖਿਆ ਹੈ ਕਿ ਚੇਲੀਆਂ ਵਾਲੇ ਦੇ ਮੈਦਾਨ ਵਿਚ ਸਿੱਖਾਂ ਨੇ ਬਹਾਦਰੀ ਨਾਲ ਅੰਗਰੇਜ਼ੀ ਫੌਜ ਨੂੰ ਐਸੀ ਮੁਸੀਬਤ ਪਾ ਦਿੱਤੀ ਸੀ, ਜੈਸੀ ਇਸ ਨੂੰ ਅੱਠ ਸਾਲ ਪਹਿਲਾਂ ਅਫ਼ਗਾਨਸਤਾਨ ਵਿਚ ਪਈ ਸੀ। ਚੇਲੀਆਂ ਵਾਲੇ ਦੇ ਮੈਦਾਨ ਜੰਗ ਪਿਛੋਂ ਜਦ ਗੁਜਰਾਤ ਦੇ ਮੈਦਾਨ ਜੰਗ ਵਿਚ ਸਿੱਖਾਂ ਨੂੰ ਹਾਰ ਹੋ ਗਈ, ਤਦ ਅੰਗਰੇਜ਼ਾਂ ਨੇ ਸਰਦਾਰ ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਨੂੰ ਨਜ਼ਰ ਬੰਦ ਕਰਕੇ ਪੂਰਬ ਵੱਲ ਭੇਜ ਦਿੱਤਾ। ਏਥੇ ਸਰਦਾਰ ਚਤਰ ਸਿੰਘ, ਕਲਕਤੇ ਵਿਚ ਤੇ ਰਾਜਾ ਸ਼ੇਰ ਸਿੰਘ ਬਨਾਰਸ ਵਿੱਚ ਕਾਲਵੱਸ ਹੋ ਗਏ।

*ਤਾਵਾਰੀਖ ਰਾਜ ਖਾਲਸਾ, ਸਫਾ ੫੦੭।

†ਤਵਾਰੀਖ ਰਾਜਗਾਨ ਪੰਜਾਬ, ਸਫਾ ੧੧

## ਸਰਦਾਰ ਨਿਹਾਲ ਸਿੰਘ ਦਾ ਹਾਲ

ਸਰਦਾਰ ਨਿਹਾਲ ਸਿੰਘ ਆਪਣੇ ਬਾਪ ਗੋਹਰ ਸਿੰਘ ਦੇ ਗੁਜ਼ਰਨ ਮਗਰੋਂ ਪਹਿਲਾਂ ਤਾਂ ਭੰਗੀਆਂ ਦੀ ਮਿਸਲ ਵਿਚ ਸ਼ਾਮਲ ਰਿਹਾ ਪਰ ਜਦ ਭੰਗੀਆਂ ਸਰਦਾਰਾਂ ਨੇ ਨਿਹਾਲ ਸਿੰਘ ਦਾ ਕੁਝ ਇਲਾਕਾ ਜ਼ਬਤ ਕਰ ਲਿਆ ਤਦ ਆਪ ਮਹਾਰਾਜਾ ਰਣਜੀਤ ਸਿੰਘ ਨਾਲ ਮਿਲ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਨਿਹਾਲ ਸਿੰਘ ਨੂੰ ਪੰਜ ਸੌ ਸਿਪਾਹੀ ਦਾ ਸਿਪਾਹ-ਸਾਲਾਰ ਬਣਾ ਦਿੱਤਾ ਸੀ। ਸਰਦਾਰ ਨਿਹਾਲ ਸਿੰਘ ਨੇ ਚੰਗੇ ਕਾਰਨਾਮੇ ਕਰਕੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਬਹੁਤ ਜ਼ਿਆਦਾ ਰਸੂਖ ਪੈਦਾ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਪਸਰੂਰ ਤੇ ਕਸੂਰ ਦੇ ਇਲਾਕੇ ਸਰਦਾਰ ਨਿਹਾਲ ਸਿੰਘ ਦੇ ਤਾਬੇ ਕਰ ਦਿੱਤੇ। ਸਰਦਾਰ ਨਿਹਾਲ ਸਿੰਘ ਲੱਗ ਭੱਗ ਤਿੰਨ ਲੱਖ ਸਾਲਾਨਾ ਜਾਗੀਰ ਦਾ ਮਾਲਕ ਸੀ। ਸੰਮਤ ੧੮੧੭ ਈ: ਵਿਚ ਜਦ ਮਹਾਰਾਜਾ ਰਣਜੀਤ ਸਿੰਘ ਬਹੁਤ ਜ਼ਿਆਦਾ ਬੀਮਾਰ ਹੋ ਗਏ ਤਦ ਸਰਦਾਰ ਨਿਹਾਲ ਸਿੰਘ ਨੇ ਮਹਾਰਾਜਾ ਦੀ ਬੀਮਾਰੀ ਆਪਣੇ ਉਪਰ ਲੈਣ ਲਈ ਅਕਾਲ ਪੁਰਖ ਅੱਗੇ ਅਰਦਾਸ ਕੀਤੀ। ਕਹਿੰਦੇ ਹਨ ਇਸ ਵੇਲੇ ਮਹਾਰਾਜਾ ਰਣਜੀਤ ਸਿੰਘ ਜੀ ਰਾਜ਼ੀ ਹੋ ਗਏ। ਸਰਦਾਰ ਨਿਹਾਲ ਸਿੰਘ ਬੀਮਾਰ ਹੋ ਗਿਆ। ਸਰਦਾਰ ਨਿਹਾਲ ਸਿੰਘ ਕਈ ਮਹੀਨੇ ਬੀਮਾਰ ਰਹਿਕੇ ਸੰਨ ੧੮੧੮ ਈ:* ਵਿਚ ਅਟਾਰੀ ਵਿਖੇ ਕਾਲਵੱਸ ਹੋ ਗਏ।

## ਸਰਦਾਰ ਸ਼ਾਮ ਸਿੰਘ

ਸ: ਸ਼ਾਮ ਸਿੰਘ ਜੀ ਸਰਦਾਰ ਨਿਹਾਲ ਸਿੰਘ ਦੇ ਇਕਲੌਤੇ ਬੇਟੇ ਸਨ। ਇਹ ਸ: ਨਿਹਾਲ ਸਿੰਘ ਦੇ ਜਿਉਂਦੇ ਹੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸ਼ਾਮਲ ਹੋ ਗਏ। ਸੰਨ ੧੮੧੮ ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਨੇ ਮੁਲਤਾਨ ਤੇ ਆਖਰੀ ਧਾਵਾ ਕੀਤਾ। ਤਦ ਚੌਥੇ ਹਿੱਸੇ ਦੀ ਫੌਜ ਦੀ ਕਮਾਨ ਸ: ਸ਼ਾਮ ਸਿੰਘ ਦੇ ਸਪੁਰਦ ਸੀ। ਇਸ ਲੜਾਈ ਵਿਚ ਸ: ਸ਼ਾਮ ਸਿੰਘ ਨੇ ਚੰਗੇ ਜਰਨੈਲਾਂ ਵਾਲੇ ਲਿਆਕਤ ਤੇ ਬਹਾਦਰੀ ਦੇ ਜੌਹਰ ਵਿਖਾਏ। ਜਦ ਫੌਜ ਕਿਲ੍ਹੇ ਵਿਚ ਦਾਖਲ ਹੋਈ ਤਦ ਸਰਦਾਰ ਸ਼ਾਮ ਸਿੰਘ ਜੀ ਅਗਲੀ ਸਫ ਵਿਚ ਸਨ। ਰਸਤੇ ਵਿਚ ਨਵਾਬ ਮੁਜ਼ੱਫ਼ਰ ਖ਼ਾਂ ਦਾ ਬੇਟਾ ਸ਼ਾਹ ਨਿਵਾਜ਼ ਇਨ੍ਹਾਂ ਦੇ ਹੱਥੋਂ ਮਰਿਆ ਸੀ।

*ਵੇਖੋ ਪੁਸਤਕ ਸਰਦਾਰ ਸ਼ਾਮ ਸਿੰਘ, ਅਟਾਰੀ ਵਾਲਾ।

ਪੁਸਤਕ ਸ: ਸ਼ਾਮ ਸਿੰਘ ਅਟਾਰੀ ਵਾਲੇ ਵਿਚ ਲਿਖਿਆ ਹੈ ਕਿ ਸ: ਸ਼ਾਮ ਸਿੰਘ ਜੀ ਮੁਲਤਾਨ ਦੀ ਲੜਾਈ ਵਿਚ ਜ਼ਖਮੀ ਹੋ ਗਏ ਸਨ। ਇਨ੍ਹਾਂ ਦੇ ਮੋਢੇ ਤੇ ਤਲਵਾਰ ਦਾ ਘਾਓ ਲੱਗਿਆ ਸੀ। (ਵੇਖੋ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸਫ਼ਾ ੩੩) ਜਦ ਸੰਮਤ ੧੮੭੫ ਬਿਕ੍ਰਮੀ ਨੂੰ ਖਾਲਸੇ ਨੇ ਮੁਲਤਾਨ ਨੂੰ ਫਤਹਿ ਕਰਕੇ ਪੰਜਾਬ ? ੫੦ ਲੱਖ ਸਾਲਾਨਾ ਆਮਦਨੀ ਦਾ ਮੁਲਕ ਕਬਜ਼ੇ ਕੀਤਾ, ਤਦ ਸ: ਸ਼ਾਮ ਸਿੰਘ ਨੂੰ ਖਾਨਗੜ੍ਹ† ਦਾ ਪਰਗਣਾ ਮਿਲਿਆ। ਇਸ ਤੋਂ ਪਿੱਛੋਂ ਸਰਦਾਰ ਸ਼ਾਮ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਜਰਨੈਲ ਹੋਣ ਦੀ ਹੈਸੀਅਤ ਵਿਚ ਕਈ ਮੁਹਿੰਮਾਂ ਫਤਹਿ ਕੀਤੀਆਂ।

## ਸਰਦਾਰ ਸ਼ਾਮ ਸਿੰਘ ਦੀ ਸਪੁਤਰੀ ਦਾ ਦੁਨੀਆਂ ਭਰ ਚੋ ਵਡਾ ਵਿਆਹ

ਫੱਗਣ ਸੰਮਤ ੧੮੯੩ ਬਿਕਰਮੀ ਵਿਚ ਸਰਦਾਰ ਸ਼ਾਮ ਸਿੰਘ ਦੀ ਸਪੁਤਰੀ ਬੀਬੀ ਨਾਨਕੀ ਜੀ ਦਾ, ਮਹਾਰਾਜੇ ਰਣਜੀਤ ਸਿੰਘ ਦੇ ਪੋਤਰੇ ਕੰਵਲ ਨੌ ਨਿਹਾਲ ਸਿੰਘ ਨਾਲ, ਦੁਨੀਆਂ ਭਰ ਵਿੱਚੋਂ ਵੱਡਾ ਵਿਆਹ ਹੋਇਆ। ਇਸ ਵਿਆਹ ਦੀ ਤਫਸੀਲ, ਰਾਜ ਖਾਲਸਾ ਆਦਿਕ ਇਤਿਹਾਸਕ ਪੁਸਤਕਾਂ ਵਿਚੋ ਇਸ ਤਰ੍ਹਾਂ ਲਿਖੀ ਹੈ। ੨੬ ਫੱਗਣ ਸੰਨ ੧੮੯੩ ਨੂੰ ਸ੍ਰੀ ਅੰਮ੍ਰਿਤਸਰ ਤੋਂ ਦਰਬਾਰ ਸਾਹਿਬ ਮੱਥਾ ਟੇਕ ਕੇ ਜੰਞ ਚੜ੍ਹੀ। ਜੰਞ ਵਿਚ ਪੰਜ ਲੱਖ ਆਦਮੀ ਸੀ। ਪਤਵੰਤਿਆਂ ਬਰਾਤੀਆਂ ਵਿਚ ਪੰਜਾਬ ਭਰ ਦੇ ਕੁਲ ਰਾਜੇ ਮਹਾਰਾਜੇ, ਸਰਦਾਰ, ਸ਼ਾਹੂਕਾਰ ਸ਼ਾਮਲ ਸਨ। ਸਰਕਾਰ ਅੰਗਰੇਜ਼ੀ ਵੱਲੋਂ ਜੰਗੀ ਲਾਟ ਸਰ ਹੈਨਰੀ ਫੇਨ ਤੇ ਵੈਡ ਸਾਹਿਬ ਲੁਧਿਆਣੇ ਵਾਲੇ ਬਰਾਤ ਵਿਚ ਸ਼ਾਮਲ ਸਨ। ਜੰਨ ਦੇ ਜਲੂਸ ਦੀ ਤਰਤੀਬ ਇਸ ਪਰਕਾਰ ਸੀ। ਸਭ ਤੋਂ ਪਹਿਲਾਂ ਤਖਤੇ ਰਵਾਂ ਤੇ ਹੂਰਾਂ ਨਾਚ ਕਰਦੀਆਂ ਜਾ ਰਹੀਆਂ ਸਨ, ਇਸ ਤੋਂ ਪਿੱਛੇ ਚਾਰ ਚਾਰ ਦੀ ਕਤਾਰ ਵਿੱਚ ਸ਼ਤਾਰਾਂ ਸੌ ਹਾਥੀਆਂ ਉਤੇ ਪਤਵੰਤੇ ਬਰਾਤੀ ਸਵਾਰ ਸਨ। ਹਾਥੀਆਂ ਦੇ ਮਗਰ ਬੇਅੰਤ ਘੋੜੇ, ਊਠ, ਰਥ, ਗੱਡੇ, ਗੱਡੀਆਂ ਸਨ। ਜਦ ਜੰਨ ਅਟਾਰੀ ਦੇ ਤਿੰਨ ਕੋਹ ਨੇੜੇ ਪੁੱਜੀ ਤਾਂ ਤੋਪਾਂ ਦੀ ਸ਼ਲਕ ਹੋਈ। ਇਥੋਂ ਸਿੱਟ ਸਿੱਟਣੀ ਅਰੰਭ ਕੀਤੀ ਗਈ। ਮਹਾਰਾਜਾ ਸਾਹਿਬ ਤੇ ਅੰਗਰੇਜ਼ ਜੰਗੀ ਲਾਟ ਮੋਹਰਾਂ ਸਿਟਦੇ ਸਨ। ਦੂਜੇ

†ਵੇਖੋ ਤਵਾਰੀਖ ਰਾਜ ਖਾਲਸਾ, ਸਫ਼ਾ ੩੮੯।

ਪਤਵੰਤੇ ਰੁਪਈਆਂ, ਬੁਧਕੀਆਂ ਤੇ ਤੋਲਿਆਂ ਦੀ ਬਰਖਾ ਕਰਦੇ ਜਾ ਰਹੇ ਸਨ। ਇਹ ਜਲੂਸ ਅਟਾਰੀ ਪੁੱਜ ਕੇ ਸਰਦਾਰ ਸ਼ਾਮ ਸਿੰਘ ਦੇ ਦਰਵਾਜ਼ੇ ਕੋਲ ਖਤਮ ਹੋਇਆ। ਅਟਾਰੀ ਦੇ ਪੰਜ ਪੰਜ ਕੋਹ ਚਾਰ ਚੁਫੇਰੇ ਜੰਨ ਉਤਾਰੀ ਗਈ। ਰਾਤ ਨੂੰ ਬੇਅੰਤ ਆਤਸ਼ਬਾਜ਼ੀ ਛਡੀ ਗਈ। ਅਤਸ਼ਬਾਜ਼ੀ ਦੇ ਚੰਨ ਸੂਰਜ ਚਾਹੜੇ ਗਏ। ਰਾਤ ਦੇ ਨੌਂ ਵਜੇ ਦੂਲ੍ਹਾ ਦੁਲਹਨ ਦੇ ਫੇਰੇ*ਹੋਏ। ਦੂਜੇ ਦਿਨ ਇਕੱਠੀ ਹੋਈ ਆਮ ਦੁਨੀਆਂ ਨੂੰ ਫੌਜ ਦੇ ਘੇਰੇ ਦੇ ਕੋਟ ਵਿੱਚ ਬਹਾਕੇ ਪੰਜ ੨ ਰੁਪਈਏ ਬ੍ਰਹਿਮਣਾਂ ਫਕੀਰਾਂ ਨੂੰ ਤੇ ਦੋ ਦੋ ਰੁਪਈਏ ਦੂਜੇ ਆਮ ਆਦਮੀਆਂ ਨੂੰ ਖੈਰਾਇਤ ਵਜੋਂ ਦਿੱਤੇ ਗਏ। ਇਸ ਵੇਲੇ ਇਕ ਮੰਗਤਾ ਕੀੜਿਆਂ ਦਾ ਤੁੰਬਾ ਭਰਕੇ ਜੀ ਪ੍ਰਤੀ ਦੋ ਰੁਪੈ ਮੰਗਣ ਲੱਗਾ, ਉਸਦਾ ਬੁਧਕੀਆਂ ਨਾਲ, ਤੂੰਬਾ ਭਰ ਦਿਤਾ ਗਿਆ। ਇਸ ਵਿਆਹ ਵਿਚ ਸਤ ਸੌ ਤੋਹਫਾ ਕੰਜਰੀਆਂ ਦਾ ਸੀ। ਰਾਗੀ, ਰਬਾਬੀ, ਗਮੰਤਰੀਆਂ, ਨਕਲੀਆਂ, ਡੂੰਮਾਂ, ਮਰਾਸੀਆਂ, ਭੱਟਾਂ ਆਦਿਕ ਦਾ ਕੋਈ ਅੰਤ ਨਹੀਂ ਸੀ। ਇਹਨਾਂ ਲੋਕਾਂ ਨੂੰ ਇਕ ਸੌ ਤੋਂ ਲੈ ਕੇ ਗਿਆਰਾਂ ਸੌ ਰੁਪਈਏ ਤਕ ਇਨਾਮ ਦਿੱਤਾ ਗਿਆ। ੨੨ ਲਖ ਰੁਪਿਆ ਇਸ ਤਰ੍ਹਾਂ ਮਹਾਰਾਜੇ ਦਾ ਖਰਚ ਹੋ ਗਿਆ ਸੀ। ਖੱਟ ਵੇਲੇ ਹੇਠ ਲਿਖਿਆ ਕੁਝ ਸਰਦਾਰ ਸ਼ਾਮ ਸਿੰਘ ਵਲੋਂ ਦਾਜ ਵਿਚ ਦਿੱਤਾ ਗਿਆ-੧੦੧ ਘੋੜਾ, ੧੦੧ ਉਠ, ੧੦੧ ਗਊ, ੧੧ ਹਾਥੀ, ੨੧ ਰਥ, ਇਕਵੰਜਾ ਹਜ਼ਾਰ ਦੇ ਭਾਂਡੇ, ੫੧ ਹਜ਼ਾਰ ਦੇ ਜ਼ੇਵਰ, ੫੧ ਹਜ਼ਾਰ ਦੇ ਬਸਤਰ, ੨॥) ਲਖ ਦਾ ਹੀਰਾ ਮੋਤੀ, ੧੫ ਹਜ਼ਾਰ ਨਕਦ। ਜਿਨਾਂ ਚਿਰ ਜੰਨ ਅਟਾਰੀ ਰਹੀ ਇੰਨਾਂ ਚਿਰ ਸਾਰੀਆਂ ਰਾਤਾਂ ਅੰਗੂਰੀ ਸ਼ਰਾਬ ਦਾ ਖੁਲ੍ਹਾ ਦੌਰ ਚਲਦਾ ਰਿਹਾ। ਹਿੰਦੁਸਤਾਨ ਦੇ ਦੂਰ ੨ ਹਿੱਸਿਆਂ ਤੋਂ ਆਈਆਂ ਹੂਰਾਂ ਪਰੀਆਂ ਨੱਚ ਕੇ, ਗਾ ਕੇ ਜਾਂਜੀਆਂ ਦੇ ਦਿਲ ਪਰਚਾਉਂਦੀਆਂ ਰਹੀਆਂ। ਤੀਜੇ ਦਿਨ ਸ: ਸ਼ਾਮ ਸਿੰਘ ਨੇ ਬੜੀ ਆਜਜ਼ੀ ਨਾਲ ਅੱਖੀਆਂ ਭਰ ਕੇ ਆਪ ਨੂੰ ਗਰੀਬ ਜ਼ਾਹਰ ਕਰ ਕੇ ਭੁੱਲ ਚੁੱਕ ਦੀ ਮਾਫੀ ਮੰਗ ਕੇ ਜੰਞ ਨੂੰ ਵਿਦਾ ਕੀਤਾ। ਤਵਾਰੀਖ ਰਾਜ ਖਾਲਸਾ ਵਿਚ ਲਿਖਿਆ ਹੈ ਕਿ ਇਸ ਵਿਆਹ ਪਰ ਇਕ ਕਰੋੜ ਚੁਹੱਤਰ ਲਖ ਰੁਪਿਆ ਮਹਾਰਾਜਾ ਰਣਜੀਤ ਸਿੰਘ ਦਾ ਤੇ ੧੫ ਲੱਖ ਸ: ਸ਼ਾਮ ਸਿੰਘ ਦਾ ਖਰਚ ਹੋਇਆ ਸੀ। ਗੱਲ ਕੀ ਇਹ ਵਿਆਹ ਦੁਨੀਆਂ ਭਰ ਵਿਚੋਂ ਵਡਾ ਵਿਆਹ ਹੋਇਆ ਸੀ। ਇਹੋ ਜਿਹਾ ਵਿਆਹ ਨਾ ਤਾਂ ਦੁਨੀਆਂ ਵਿਚ ਹੋਇਆ ਹੈ, ਨਾ ਹੋਣਾ ਹੈ।

*ਵੇਖੋ ਖਾਲਸ ਤਵਾਰੀਖਾ, ਸਫਾ, ੪੩੫।

ਜਦ ਸੰਨ ੧੮੪੦ ਈਸਵੀ ਵਿੱਚ ਡੋਗਰਿਆਂ ਦੀ ਸਾਜ਼ਸ਼ ਨਾਲ ਮਹਾਰਾਜਾ ਖੜਕ ਸਿੰਘ ਤੇ ਕੌਰ ਨੌਨਿਹਾਲ ਸਿੰਘ ਦੀਆਂ ਇਕੱਠੀਆਂ ਮੌਤਾਂ ਹੋ ਗਈਆਂ, ਤਦ ਸਰਦਾਰ ਸ਼ਾਮ ਸਿੰਘ ਆਪਣੇ ਕੁੜਮ ਤੇ ਜਵਾਈ ਦੀਆਂ ਮੌਤਾਂ ਨਾਲ ਨਿਢਾਲ ਹੋ ਕੇ ਅਟਾਰੀ ਵਿੱਚ ਖਾਮੋਸ਼ੀ ਨਾਲ ਬੈਠ ਗਿਆ। ਇਥੇ ਬੈਠਾ ਹੋਇਆ ਡੋਗਰਿਆਂ ਦੀਆਂ ਕਰਤੂਤਾਂ ਤੇ ਦੰਦ ਪੀਂਹਦਾ ਰਿਹਾ। ਜਦ ਸੰਮਤ ੧੯੦੨ ਬਿਕਰਮੀ ਨੂੰ ਸਤਲੁਜ ਦੀ ਲੜਾਈ ਸਮੇਂ ਸਿਖ ਆਪਣੇ ਬੇਈਮਾਨ ਸੈਨਾਪਤੀ ਤੇਜਾ ਸਿੰਘ ਤੇ ਲਾਲ ਸਿੰਘ ਦੀ ਗੱਦਾਰੀ ਨਾਲ ਮੁਦੱਕੀ ਤੇ ਫੇਰੂ ਦੇ ਮੈਦਾਨ ਜੰਗ ਵਿੱਚ ਹਾਰ ਖਾ ਗਏ, ਤਦ ਮਹਾਰਾਣੀ ਜਿੰਦ ਕੌਰ ਨੇ ਸਿੱਖ ਰਾਜ ਤਬਾਹ ਹੁੰਦਾ ਵੇਖ ਕੇ ਸਿੱਖ ਰਾਜ ਨੂੰ ਬਚਾਉਣ ਦਾ ਵਾਸਤਾ ਪਾ ਕੇ ਸ: ਸ਼ਾਮ ਸਿੰਘ ਨੂੰ ਅਟਾਰੀ ਤੋਂ ਬੁਲਾਇਆ। ਸ: ਸ਼ਾਮ ਸਿੰਘ ਜੀ ਮਹਾਰਾਣੀ ਜਿੰਦ ਕੌਰ ਦਾ ਸੱਦਾ ਪੱਤ੍ਰ ਮਨਜ਼ੂਰ ਕਰ ਕੇ ਸਿੱਖ ਰਾਜ ਨੂੰ ਬਚਾਉਣ ਖਾਤਰ ਮੈਦਾਨ ਜੰਗ ਵਿਚ ਆ ਗਏ। ਸਭਰਾਵਾਂ ਦੀ ਲੜਾਈ ਤੋਂ ਪਹਿਲਾਂ ਮਿਸ਼ਰ ਤੇਜਾ ਸਿੰਘ ਨੇ ਸ: ਸ਼ਾਮ ਸਿੰਘ ਨੂੰ ਆਪਣੇ ਨਾਲ ਰਲਣ ਲਈ ਕਿਹਾ। ਸ: ਸ਼ਾਮ ਸਿੰਘ ਨੇ ਇਸ ਦੀ ਗਲ ਨਾ ਮੰਨੀ। ੧੦ ਫਰਵਰੀ ੧੮੪੬ ਈਸਵੀ ਨੂੰ ਸ: ਸ਼ਾਮ ਸਿੰਘ ਨੇ ਸਫੇਦ ਪੁਸ਼ਾਕ ਪਾ ਕੇ ਘੋੜੇ ਤੇ ਚੜ੍ਹਕੇ ਸਿੰਘਾਂ ਨੂੰ ਉਪਦੇਸ਼ ਦਿੱਤਾ ਕਿ ਖਾਲਸਾ ਜੀ ਪਿੱਛੇ ਮੁੜਕੇ ਆਪਣੀ ਕੌਮ ਨੂੰ ਕਲੰਕ ਨਾ ਲਗਾਉਣਾ, ਸਾਹਮਣੇ ਮਥੇ ਜੂਝ ਕੇ ਮਰਨਾ। ਪਿੱਛੇ ਸਾਡੇ ਗੱਦਾਰ ਅਫਸਰ ਪੁਲ ਤੋੜ ਗਏ ਹਨ। ਭੱਜ ਕੇ ਕਿੱਥੇ ਜਾਓਗੇ। ਭਜਿਆ ਨੂੰ ਦੁਸ਼ਮਨ ਬੁਰਾ ਹਾਲ ਕਰ ਕੇ ਮਾਰੇਗਾ। ਅੰਗਰੇਜ਼ਾਂ ਨੂੰ ਸਿੱਖ ਕੌਮ ਦੀ ਬਹਾਦਰੀ ਦੇ ਜੌਹਰ ਵਿਖਾ ਕੇ ਸਾਹਮਣੇ ਮੱਥੇ ਸ਼ਹੀਦੀਆਂ ਪਰਾਪਤ ਕਰੋ। ਇਸ ਉਪਦੇਸ਼ ਨੇ ਸਿੰਘਾਂ ਦੇ ਹੌਸਲੇ ਵਧਾ ਦਿੱਤੇ। ਸਾਰੇ ਸਿੰਘ ਪੁਰਜ਼ਾ ੨ ਕਟ ਕੇ ਮਰਨ ਨੂੰ ਤਿਆਰ ਹੋ ਗਏ। ਸਿੰਘਾਂ ਦੀ ਫੌਜ ਨੇ ਸ: ਸ਼ਾਮ ਸਿੰਘ ਦੀ ਕਮਾਨ ਹੇਠ ਹਮਲਾ ਕਰਕੇ ਤਲਵਾਰਾਂ ਦੇ ਵਾਰਾਂ ਨਾਲ ਅੰਗਰੇਜ਼ਾਂ ਨੂੰ ਅਫੜਾ ਦਫੜੀ ਪਾ ਦਿੱਤੀ। ਮੈਦਾਨ ਜੰਗ ਵਿਚ ਆਏ ਅੰਗਰੇਜ਼ ਇਸ ਹਮਲੇ ਨੂੰ ਸਾਰੀ ਉਮਰ ਨਹੀਂ ਭੁਲੇ। ਸ: ਸ਼ਾਮ ਸਿੰਘ ਆਪਣੀ ਤਲਵਾਰ ਧੂਹ ਕੇ, 'ਕਿੱਥੇ ਹੈ ਲਾਟ ਸਾਹਿਬ? ਕਹਿੰਦਾ* ਹੋਇਆ ਅੰਗਰੇਜ਼ਾਂ ਦੀ ਫੌਜ ਵਿਚ ਜਾ ਧਸਿਆ। ਬਹੁਤ ਸਾਰੇ ਅੰਗਰੇਜ਼ਾਂ ਨੂੰ ਮਾਰ ਕੇ ਉਸ ਜਗ੍ਹਾ

*ਵੇਖੋ ਤਵਾਰੀਖ ਰਾਜ ਖਾਲਸਾ, ਸਫ਼ਾ ੪੯੮।

ਸ਼ਹੀਦ ਹੋ ਗਿਆ। ਜੰਗ ਥੰਮੇ ਤੋਂ ਅੰਗਰੇਜ਼ ਅਫ਼ਸਰਾਂ ਦੀ ਇਜਾਜ਼ਤ ਨਾਲ ਸ: ਸ਼ਾਮ ਸਿੰਘ ਜੀ ਦੀ ਲੋਥ ਮੈਦਾਨ ਜੰਗ ਵਿੱਚੋਂ ਭਾਲ ਕੇ ਅਟਾਰੀ ਲੈਜਾਈ ਗਈ। ਏਥੇ ੧੨ ਫਰਵਰੀ ੧੮੪੬ ਈ: ਨੂੰ ਸਸਕਾਰ ਕੀਤਾ ਗਿਆ। ਸ: ਸ਼ਾਮ ਸਿੰਘ ਜੀ ਜੱਟ ਸਿੱਧੂ ਕੌਮ ਦੇ ਇੱਕ ਰੋਸ਼ਨ ਮੁਨਾਰੇ ਹੋਏ ਹਨ। ਜਿਸ ਤਰ੍ਹਾਂ ਮਹਾਰਾਜਾ ਆਲਾ ਸਿੰਘ ਨੂੰ ਸ਼ੇਰਿ ਮਲਵਈ ਕਹਿਆ ਜਾਂਦਾ ਹੈ, ਇਸ ਤਰ੍ਹਾਂ ਇਹਨਾਂ ਨੂੰ ਸ਼ੇਰਿ ਮਝੈਲ ਕਿਹਾ ਜਾਂਦਾ ਹੈ। ਇਹ ਖਾਲਸਾ ਰਾਜ ਦੇ ਇੱਕ ਬਹੁਤ, ਵੱਡੇ ਉਸਰਈਏ ਸਨ। ਇਹਨਾਂ ਨੇ 'ਫਤਹਿ ਲਏ ਬਿਨਾਂ ਨਹੀਂ ਮੁੜਾਂਗਾ' ਆਪਣਾ ਇਹ ਪਰਣ ਸਭਰਾਵਾਂ ਦੀ ਧਰਤੀ ਦੇ ਮੈਦਾਨੇ ਜੰਗ ਵਿਚ ਪੂਰਾ ਕੀਤਾ ਸੀ। ਸ: ਸ਼ਾਮ ਸਿੰਘ ਦੀ ਮੌਤ ਦੇ ਨਾਲ ਹੀ ਸਿੱਖ ਰਾਜ ਦੀ ਮੌਤ ਹੋ ਗਈ।

## ਸਰਦਾਰ ਸ਼ਾਮ ਸਿੰਘ ਦੀ ਔਲਾਦ

ਸਰਦਾਰ ਸ਼ਾਮ ਸਿੰਘ ਦੇ ਠਾਕਰ ਸਿੰਘ, ਕਾਹਨ ਸਿੰਘ ਨਾਮੀ ਦੋ ਬੇਟੇ ਤੇ ਇੱਕ ਬੇਟੀ ਬੀਬੀ ਨਾਨਕੀ ਜੀ ਸਨ। ਸਰਦਾਰ ਠਾਕਰ ਸਿੰਘ ਦੇ ਜੀਵਨ ਸਿੰਘ, ਹਰੀ ਸਿੰਘ, ਅਜੀਤ ਸਿੰਘ ਤਿੰਨ ਸਪੁੱਤਰ ਸਨ। ਸਰਦਾਰ ਅਜੀਤ ਸਿੰਘ ਦੇ ਬਲਵੰਤ ਸਿੰਘ, ਹਰਬੰਸ ਸਿੰਘ, ਜਸਵੰਤ ਸਿੰਘ, ਕੁਲਵੰਤ ਸਿੰਘ, ਬਸੰਤ ਸਿੰਘ ਨਾਮੀ ਪੰਜ ਬੇਟੇ ਸਨ। ਇਨ੍ਹਾਂ ਵਿਚੋਂ ਸਰਦਾਰ ਹਰਬੰਸ ਸਿੰਘ ਅਟਾਰੀ ਬਹੁਤ ਮਸ਼ਹੂਰ ਹੋਏ ਹਨ। ਇਹ ਸਿੰਘ ਸਭਾ ਦੇ ਜ਼ਮਾਨੇ ਵਿਚ ਮਸ਼ਹੂਰ ਸਿੱਖ ਲੀਡਰ ਸਨ। ਇਹ ਪੱਛਮੀ ਤਹਿਜ਼ੀਬ ਦੇ ਕਾਇਲ ਨਹੀਂ ਸਨ। ਪੁਰਾਤਨ ਸਿੱਖ ਰਹੁਰੀਤ ਦੇ ਪੱਕੇ ਧਾਰਨੀ ਸਨ।

⁂

## ਸ਼ਿਜਰਾ ਖ਼ਾਨਦਾਨ ਅਟਾਰੀ




## ਸਿੱਧੂਆਂ ਬੈਰਾੜਾਂ ਦੀਆਂ ਭਾਈਚਾਰਕ ਸੋਸਾਇਟੀਆਂ

ਸਭ ਤੋਂ ਪਹਿਲਾਂ ਫੂਲ ਬੰਸੀਆਂ ਨੇ ਮਹਾਰਾਜਾ ਭੂਪਿੰਦਰ ਸਿੰਘ ਪਟਿ-ਆਲਾ ਦੇ ਕਹਿਣ ਤੇ ਭਾਈਚਾਰਕ ਉਨਤੀ ਲਈ ਫੂਲ ਬੰਸ ਦਰਬਾਰ ਨਾਮ

ਦੀ ਭਾਈਚਾਰਕ ਸੁਸਾਇਟੀ ਕਾਇਮ ਕੀਤੀ । ਸਰਦਾਰ ਹਰਨਾਮ ਸਿੰਘ ਗੁੰਮਟੀ, ਸਰਦਾਰ ਪੂਰਨ ਸਿੰਘ ਗੁੰਮਟੀ, ਸਰਦਾਰ ਬਲਬੀਰ ਸਿੰਘ ਗੁੰਮਟੀ ਸਰਗਰਮ ਮੈਂਬਰ ਸਨ । ਇਹ ਸੁਸਾਇਟੀ ਭਾਈਚਾਰੇ ਵਿਚ ਮੇਲ ਜੋਲ ਪੈਦਾ ਨਹੀਂ ਕਰ ਸਕੀ । ਕੋਈ ਨਿੱਗਰ ਕੰਮ ਇਸ ਤੋਂ ਨਹੀਂ ਹੋ ਸਕਿਆ । ਇਸ ਤੋਂ ਪਿਛੋਂ ਜ਼ਿਲ੍ਹਾ ਫੀਰੋਜ਼ਪੁਰ ਦੇ ਕੁਝ ਬੈਰਾੜਾਂ ਨੇ ਰਲ ਕੇ ਭਾਈਚਾਰਕ ਸੁਧਾਰ ਵਾਸਤੇ ਸਿੱਧੂ ਬੈਰਾੜ ਨਾਮੀ ਸੁਸਾਇਟੀ ਕਾਇਮ ਕੀਤੀ । ਇਸ ਕਮੇਟੀ ਨੇ ਭਾਈਚਾਰੇ ਦੇ ਕਈ ਇਜਲਾਸ ਬੁਲਾਕੇ ਸਿੱਧੂ ਬੈਰਾੜਾਂ ਨੂੰ ਆਪਣੇ ਗੋਤ ਵਿਚ ਰਿਸ਼ਤੇ ਨਾਤੇ ਕਰਨ ਲਈ ਕਹਿਆ । ਪਰ ਇਸ ਕਾਜ ਸਬੰਧੀ ਕੋਈ ਕਾਰਵਾਈ ਨਹੀਂ ਕਰਵਾ ਸਕੇ । ਇਸ ਕਮੇਟੀ ਦੇ ਮੋਢੀਆਂ ਵਿਚ ਸਰਦਾਰ ਇੰਦਰ ਸਿੰਘ ਸਰਦਾਰ ਪਿਰਥੀ ਸਿੰਘ ਵਕੀਲ ਫੀਰੋਜ਼ਪੁਰ, ਭਾਈ ਉਤਮ ਸਿੰਘ ਫੱਖਸਰ ਥੇਹੜੀ ਸਨ । ਇਸ ਸੁਸਾਇਟੀ ਦੇ ਢਿੱਲੇ ਪੈਣ ਮਗਰੋਂ ਸੰਘਰ ਕੇ ਬੈਰਾੜਾਂ ਨੇ ਰਾਜਾ ਹਰਿੰਦਰ ਸਿੰਘ ਫਰੀਦ ਕੋਟ ਦੇ ਕਹਿਣ ਤੇ ਫਰੀਦ ਕੋਟ ਵਿਖੇ ਇਕ ਸਿੱਧੂ ਬੈਰਾੜਾਂ ਦੀ ਭਾਈਚਾਰਕ ਕਾਨਫਰੰਸ ਕਰਕੇ ਸਿੱਧੂ ਬੈਰਾੜ ਫੈਡਰੇਸ਼ਨ ਤਿਆਰ ਕਰਨ ਦੀ ਸਕੀਮ ਬਣਾਈ । ਇਹ ਸਕੀਮ ਵਿੱਚੇ ਹੀ ਰਹਿ ਗਈ । ਇਸ ਤੋਂ ਮਗਰੋਂ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਦੇ ਕਹਿਣ ਤੇ ਸਿੱਧੂ ਬੈਰਾੜ ਦਲ ਨਾਮੀ ਸੁਸਾਇਟੀ ਕਾਇਮ ਕੀਤੀ ਗਈ । ਇਸ ਸੁਸਾਇਟੀ ਨੇ ਸਿੱਧੂ ਬੈਰਾੜ ਕੌਮ ਦਾ ਭਾਈਚਾਰਕ ਸੁਧਾਰ ਕਰਨ ਲਈ ਇਕ ਵੱਡੀਭਾਗੀ ਭਾਈਚਾਰਕ ਕਾਨਫਰੰਜ ਕਰਨ ਦਾ ਮਤਾ ਸੋਧਿਆ । ੨੮ ਨਵੰਬਰ ਸੰ: ੧੯੫੮ ਈ: ਨੂੰ ਮਹਾਰਾਜਾ ਯਾਦਵਿੰਦਰ ਸਿੰਘ ਰਾਜਪਰਮੁਖ ਪੈਪਸੂ ਦੀ ਪਰਧਾਨਗੀ ਹੇਠ ਫੂਲ ਨਗਰ ਵਿਖੇ ਸਿੱਧੂ ਬੈਰਾੜਾਂ ਦੀ ਭਾਈਚਾਰਕ ਕਾਨਫਰੰਜ ਹੋਈ । ਇਜ ਕਾਨਫਰੰਸ ਵਿਚ ਕੁੱਲ ਸਿੱਧੂਆਂ ਦੀਆਂ ਲੜੀਆਂ ਦੇ ਸਿੱਧੂ ਸ਼ਾਮਲ ਹੋਏ । ਫਰੀਦ ਕੋਟ ਦੇ ਇਲਾਕੇ ਦੇ ਬੈਰਾੜ ਖਾਸ ਕਰਕੇ ਇਕ ਜੱਥੇ ਦੀ ਸੂਰਤ ਵਿਚ ਇਕੱਠੇ ਹੋਕੇ ਜੱਥੇ ਦੇ ਮੁਖੀ ਸਰਦਾਰ ਦਲੀਪ ਸਿੰਘ ਖੱਚੜ ਤੇ ਕਰਨਲ ਰਾਮ ਸਿੰਘ ਖੱਚੜ ਸਨ । ਕਾਨਫਰੰਸ ਬੜੀ ਕਾਮਯਾਬੀ ਨਾਲ ਪੂਰਨ ਹੋਈ । ਇਸ ਕਾਨਫਰੰਸ ਮਗਰੋਂ ਸਿੱਧੂਆਂ ਬੈਰਾੜਾਂ ਦਾ ਅਜਿਹਾ ਇਕੱਠ ਕਦੇ ਨਹੀਂ ਹੋਇਆ । ਸਿੱਧੂ ਬੈਰਾੜ ਦਲ ਇਸ ਤੋਂ ਮਗਰੋ ਵੀ ਚਲਦਾ ਰਿਹਾ ।

## ਸਿੱਧੂ ਬੈਰਾੜਾਂ ਦੀ ਜਮਹੂਰੀਅਤ ਦੇ ਜ਼ਮਾਨੇ ਵਿਚ ਤਰੱਕੀ

ਜਿਥੇ ਸਿੱਧੂ ਬੈਰਾੜ ਸ਼ਖਸੀ ਹਕੂਮਤ ਦੇ ਜ਼ਮਾਨੇ ਵਿਚ ਅਗੇ ਵਧੇ ਹੋਏ ਸਨ ਤੇ ਇਨ੍ਹਾਂ ਦੀਆਂ ਪੰਜਾਬ ਵਿਚ ਪੰਜ ਰਿਆਸਤਾਂ ਸਨ, ਉਥੇ ਇਨ੍ਹਾਂ ਜਮਹੂਰੀਅਤ ਦੇ ਜ਼ਮਾਨੇ ਵਿਚ ਭੀ ਤਰੱਕੀ ਨੂੰ ਹਥੋਂ ਨਹੀਂ ਜਾਣ ਦਿਤਾ। ਅੰਗਰੇਜ਼ਾਂ ਦੇ ਸਮੇਂ ਇਨ੍ਹਾਂ ਵਿਚ ਸਰਦਾਰ ਤਾਰਾ ਸਿੰਘ ਮਰਾਜ੍ਹ, ਸਰਦਾਰ ਪਰੀਤਮ ਸਿੰਘ ਪੂਹਲਾ, ਸਰਦਾਰ ਕਰਤਾਰ ਸਿੰਘ ਸ਼ੇਰੇ ਵਾਲੀਆਂ, ਭਾਈ ਫ਼ਤੇ ਜੰਗ ਸਿੰਘ ਸਿੱਧੂ ਵਾਲੀਆ ਪੰਜਾਬ ਕਾਨੂੰਨ ਘੜਨੀ ਕੌਂਸਲ ਦੇ ਚੋਣ ਰਾਹੀਂ ਕਾਮਯਾਬ ਹੋਏ ਮੈਂਬਰ ਸਨ। ਸਰਦਾਰ ਨਰੋਤਮ ਸਿੰਘ ਚੱਕਾਂ ਵਾਲੇ ਪੰਜਾਬ ਦੇ ਰੈਵਨਿਊ ਮਨਿਸਟਰ ਰਹੇ ਹਨ। ਇਸ ਵੇਲੇ ਅੱਠ ਸਿੱਧੂ ਪੈਪਸੂ ਵਿਧਾਨ ਸਭਾ ਦੇ ਮੈਂਬਰ ਹਨ। (੧) ਰਾਜਾ ਹਰਿੰਦਰ ਸਿੰਘ, ਫਰੀਦਕੋਟ। (੨) ਕੰਵਰ ਮਨਜੀਤ ਇੰਦਰ ਸਿੰਘ ਕੋਟ ਕਪੂਰਾ। (੩) ਸਰਦਾਰ ਹੀਰਾ ਸਿੰਘ ਖੱਚਰ ਜੈਤੋ (੪) ਸਰਦਾਰ ਸ਼ਮਸ਼ੇਰ ਸਿੰਘ ਮੋੜ। (੫) ਸਰਦਾਰ ਕਰਤਾਰ ਸਿੰਘ ਦੀਵਾਨਾ, ਬਰਨਾਲਾ। (੬) ਕਾਮਰੇਡ ਅਰਜਣ ਸਿੰਘ ਫੂਲ। (੭) ਰਾਜਾ ਮਹੇਸ਼ਇੰਦਰ ਸਿੰਘ ਸੁਨਾਮ। (੮) ਸਰਦਾਰ ਭਗਵੰਤ ਸਿੰਘ ਭਾਦਸੋਂ।

## ਜਮਹੂਰੀ ਸਿੱਧੂ ਲੀਡਰਾਂ ਦਾ ਜ਼ਿਕਰ

ਸਿੱਧੂ ਬੈਰਾੜ ਨਿਰੇ ਰਜਵਾੜਾ ਸ਼ਾਹੀ ਤੇ ਜਾਗੀਰ ਦਾਰੀ ਦੇ ਹੀ ਪੁਜਾਰੀ ਨਹੀਂ। ਇਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਅਗੇ ਵਧੂ ਜੱਥੇ ਬੰਦੀਆਂ ਵਿਚ ਸ਼ਾਮਲ ਹੋ ਚੁਕੇ ਹਨ। ਕਾਂਗਰਸੀ ਸਿੱਧੂ ਲੀਡਰਾਂ ਵਿਚੋਂ ਮਾਸਟਰ ਮੋਤਾ ਸਿੰਘ ਜੀ ਪੰਜਾਬ ਦੇ ਮਸ਼ਹੂਰ ਲੀਡਰ ਹਨ। ਇਸ ਵੇਲੇ ਕਾਂਗਰਸ ਨਾਲ ਇਹ ਕਈ ਗੱਲਾਂ ਕਾਰਨ ਕੁਝ ਦੇਰ ਤੋਂ ਨਾਰਾਜ਼ ਹਨ। ਸ: ਭਗਵੰਤ ਸਿੰਘ ਨਾਭਾ, ਪੈਪਸੂ ਦੀ ਵਿਧਾਨ ਸਭਾ ਵਿਚ ਕਾਂਗਰਸ ਅਸੈਂਬਲੀ ਪਾਰਟੀ ਦੇ ਮਸ਼ਹੂਰ ਸਪੀਕਰ

---

ਸਰਦਾਰ ਜੰਗੀਰ ਸਿੰਘ ਰੋੜਾ ਕਾਲਵਾਸ ਹੋ ਚੁੱਕੇ ਹਨ।
ਸ੍ਰ: ਭਗਵੰਤ ਸਿੰਘ ਸਿੱਧੂ ਮਰਹੂਮ ਸਾਬਕਾ ਐਡਵੋਕੇਟ ਜਨਰੱਲ ਪੰਜਾਬ ਦੇ ਸਪੁਤਰ
ਸ੍ਰ: ਨਵਜੋਤ ਸਿੰਘ ਸਿੱਧੂ ਭਾਰਤ ਦੀ ਕ੍ਰਿਕਟ ਟੀਮ ਦੇ ਮਸ਼ਹੂਰ ਖਡਾਰੀ ਹਨ।
ਸ੍ਰ: ਪਰਸ਼ੋਤਮ ਸਿੰਘ ਚੱਕਾਂ ਵਾਲੇ ਪੰਜਾਬ ਦੇ ਐਮ. ਐਲ. ਏ. ਹਨ।
ਹਾਲ ਦੇ ਸਮੇਂ ਬਾਬਾ ਜੋਗਿੰਦਰ ਸਿੰਘ ਜੀ ਰੋੜੇ ਸੰਯੁਕਤ ਅਕਾਲੀ ਦੱਲ ਦੇ ਕਾਰਜਕਾਰੀ ਪ੍ਰਧਾਨ ਹਨ।

ਸ੍ਰ: ਹਰਬੰਸ ਸਿੰਘ ਸਿੱਧੂ ਪੰਜਾਬ ਦੇ ਐਮ. ਐਲ. ਏ. ਰਹੇ ਹਨ।

ਹਨ। ਅਕਾਲੀ ਦਲ ਦੇ ਲੀਡਰਾਂ ਵਿਚੋਂ ਸਰਦਾਰ ਰਾਇ ਸਿੰਘ ਉਰਫ ਦਲਜੀਤ ਸਿੰਘ ਰੋਣੀ ਵਾਲੇ ਪਰਸਿਧ ਦੇਸ਼ ਭਗਤ ਹੋਏ ਹਨ। ਇਹ ਕਾਮਾ-ਗਾਟਾ ਮਾਰੂ ਜਹਾਜ਼ ਦੇ ਸਕੱਤਰ ਸਨ। ਫੀਰੋਜ਼ਪੁਰ ਦੇ ਜ਼ਿਲ੍ਹੇ ਵਿਚੋਂ ਦੂਜੇ ਨੰਬਰ ਤੇ ਜਥੇਦਾਰ ਸੁੱਚਾ ਸਿੰਘ ਰੋੜੇ ਹਨ। ਇਹ ਅਕਾਲੀ ਜੱਥਾ ਜ਼ਿਲ੍ਹਾ ਫੀਰੋਜ਼ਪੁਰ ਦੇ ਜੱਥੇਦਾਰ ਰਹੇ ਹਨ। ਇਨ੍ਹਾਂ ਤੋਂ ਬਿਨਾਂ ਸਰਦਾਰ ਦੁੱਲਾ ਸਿੰਘ ਰੋੜਾ, ਸਰਦਾਰ ਕ੍ਰਿਰਪਾਲ ਸਿੰਘ ਰੋੜਾ, ਸਰਦਾਰ ਜਾਗੀਰ ਸਿੰਘ ਰੋੜਾ, ਮਸ਼ਹੂਰ ਅਕਾਲੀ ਲੀਡਰ ਹਨ। ਸਰਦਾਰ ਨਰੰਜਣ ਸਿੰਘ ਬਾਹੀਆ ਭੀ ਮਸ਼ਹੂਰ ਅਕਾਲੀ ਲੀਡਰ ਹਨ। ਤਹਿਸੀਲ ਮੁਕਤਸਰ ਵਿੱਚੋਂ ਸਰਦਾਰ ਪੂਰਨ ਸਿੰਘ ਮੰਡੀਹਰ ਅਕਾਲੀ ਐਮ. ਐਲ. ਏ. ਹਨ। ਪੈਪਸੂ ਵਿਚ ਸਰਦਾਰ ਕਰਤਾਰ ਸਿੰਘ ਦੀਵਾਨਾ ਪ੍ਰਸਿੱਧ ਅਕਾਲੀ ਲੀਡਰ ਸਨ। ਆਪ ਪੈਪਸੂ ਦੀ ਰਾਜਧਾਨੀ ਪਟਿਆਲਾ ਸ਼ਹਿਰ ਦੇ ਜਥੇਦਾਰ ਰਹਿ ਚੁੱਕੇ ਸਨ। ਬਠਿੰਡੇ ਦੇ ਜ਼ਿਲ੍ਹੇ ਵਿਚ ਜੱਥੇਦਾਰ ਇੰਦਰ ਸਿੰਘ ਲਹਿਰੀ ਮਸ਼ਹੂਰ ਅਕਾਲੀ ਲੀਡਰ ਸਨ। ਇਹ ਪੈਪਸੂ ਅਸੈਂਬਲੀ ਦੇ ਮੈਂਬਰ ਭੀ ਰਹਿ ਚੁੱਕੇ ਸਨ। ਜੱਥੇਦਾਰ ਨੰਦ ਸਿੰਘ ਮੱਤਾ ਫਰੀਦਕੋਟ ਦੇ ਇਲਾਕੇ ਦੇ ਬਹੁਤ ਪੁਰਾਣੇ ਅਕਾਲੀ ਲੀਡਰ ਹਨ। ਨੌਜਵਾਨ ਸਿੱਧੂ ਬਰਾੜਾਂ ਵਿਚੋਂ ਮਾਸਟਰ ਬਲਬੀਰ ਸਿੰਘ ਜੀ ਗੁੰਮਟੀ ਵਾਲੇ ਮਸ਼ਹੂਰ ਅਕਾਲੀ ਲੀਡਰ ਸਨ। ਇਹ ਦੋ ਵਾਰੀ ਪੰਥਕ ਟਿਕਟ ਤੇ ਪੈਪਸੂ ਅਸੈਂਬਲੀ ਦੀ ਚੋਣ ਲੜੇ ਸਨ। ਪਹਿਲਾਂ ਮਹਿਲਕਲਾਂ ਹਲਕੇ ਤੋਂ ਤੇ ਦੂਜੀ ਵਾਰ ਫੂਲ ਦੇ ਹਲਕੇ ਤੋਂ। ਫੂਲ ਦੇ ਹਲਕੇ ਤੋਂ ਇਨ੍ਹਾਂ ਨੇ ਆਪਣੇ ਵਿਰੋਧੀਆਂ ਤੋਂ ਜ਼ਿਆਦਾ ਵੋਟਾਂ ਹਾਸਲ ਕੀਤੀਆਂ ਸਨ। ਪਰ ਕਨੂੰਨੀ ਖਾਮੀ ਦੇ ਕਾਰਣ ਇਨ੍ਹਾਂ ਦੀਆਂ ੪੦੦ ਦੇ ਕਰੀਬ ਵੋਟਾਂ ਰੱਦ ਹੋਣ ਦੇ ਕਾਰਣ ਇਸ ਵੇਲੇ ਭੀ ਨਾਂ ਕਾਮਯਾਬ ਮੰਨੇ ਗਏ। ਇਹ ਆਪਣੀ ਪਟੀਸ਼ਨ ਕਰਨ ਦੀ ਜ਼ਬਰਦਸਤ ਤਿਆਰੀ ਕਰ ਰਹੇ ਸਨ ਕਿ ਇਨ੍ਹਾਂ ਦਿਨਾਂ ਵਿਚ ਹੀ ੧੧ ਅਪਰੈਲ ਸੰਨ ੧੯੫੪ ਦੀ ਰਾਤ ਨੂੰ ਨਾਭੇ ਦੇ ਸਿਵਲ ਹਸਪਤਾਲ ਵਿਚ ਕਾਲਵੱਸ ਹੋ ਗਏ। ਕਮਿਊਨਿਸਟ ਪਾਰਟੀ ਦੇ ਲੀਡਰਾਂ ਵਿਚੋਂ ਕਾਮਰੇਡ ਅਰਜਨ ਸਿੰਘ ਭਦੌੜ ਮਸ਼ਹੂਰ ਕਮਿਊਨਿਸਟ ਲੀਡਰ ਸਨ। ਇਹ ਪੈਪਸੂ ਦੇ ਮੁਜ਼ਾਰਿਆਂ ਦੇ ਵਾਹਦ ਆਗੂ ਸਨ। ਇਹ ਕਮਿਊਨਿਸਟ ਪਾਰਟੀ ਦੇ ਟਿਕਟ ਤੇ ਦੋ ਵਾਰੀ ਪੈਪਸੂ ਅਸੈਂਬਲੀ ਦੇ ਮੈਂਬਰ ਬਣ ਚੁਕੇ ਸਨ। ਨੌਜਵਾਨ

ਤਹਿਸੀਲ ਮੁਕਤਸਰ ਦੇ ਸ੍ਰ. ਹਰਚੰਦ ਸਿੰਘ ਫਤਿਨ ਵਾਲੀਆਂ ਮਸ਼ਹੂਰ ਐਮ ਐਲ.ਏ. ਹੋਏ ਹਨ ਤੇ ਹਾਲ ਦੇ ਸਮੇਂ ਮਹਿੰਦਰ ਸਿੰਘ ਬਰਾੜ ਕੋਟਕਪੂਰਾ ਤੋਂ ਅਕਾਲੀ ਐਮ ਐਲ.ਏ. ਹਨ।

ਸਿੱਧੂ ਬੈਰਾੜਾਂ ਵਿਚੋਂ ਕਾਮਰੇਡ ਪਰਤਾਪ ਸਿੰਘ ਬਾਗੀ ਮਸ਼ਹੂਰ ਕਮਿਊਨਿਸਟ ਆਗੂ ਹਨ। ਇਹ ਜਖੇਪਲ ਪਿੰਡ ਦੇ ਵਸਨੀਕ ਸੁਨਾਮ ਦੇ ਹਲਕੇ ਵਿਚ ਕਮਿਊਨਿਸਟ ਪਾਰਟੀ ਵਲੋਂ ਪੈਪਸੂ ਅਸੈਂਬਲੀ ਦੀ ਚੋਣ ਲੜੇ ਸਨ। ਇਸ ਵੇਲੇ ਇਹ ਕਿਸਾਨ ਸਭਾ ਜ਼ਿਲਾ ਸੰਗਰੂਰ ਦੇ ਸੈਕਟਰੀ ਹਨ।

## ਕੁਝ ਉੱਚ ਅਹੁਦੇਦਾਰ ਬੈਰਾੜ ਸਰਦਾਰਾਂ ਦਾ ਜ਼ਿਕਰ

ਜਰਨਲ ਬਲਵੰਤ ਸਿੰਘ ਪਟਿਆਲਾ,ਸਰਦਾਰ ਦਿਗੰਬਰ ਸਿੰਘ ਬੈਰਾੜ ਤੇ ਸਰਦਾਰ ਰਾਮ ਸਿੰਘ ਖੱਚੜਏ.ਆਈ.ਜੀ.ਪੈਪਸੂ, ਬਰਗੇਡੀਅਰ ਇੰਦਰਪਾਲ ਸਿੰਘ ਨਥਾਨਾ।

## ਸਿੱਧੂ ਬੈਰਾੜ ਕੌਮ ਦੀਆਂ ਇਤਿਹਾਸਕ ਵਿਸ਼ੇਸ਼ਤਾਈਆਂ

ਪਿਆਰੇ ਪਾਠਕੋ ! ਸਿੱਧੂ ਬੈਰਾੜ ਕੌਮ ਨੂੰ ਖਾਸ ਇਤਿਹਾਸਕ ਵਿਸ਼ੇਸ਼-ਤਾਈਆਂ ਪਰਾਪਤ ਹਨ। ਇਹ ਕੌਮ ਇਕ ਅੱਗੇ ਵਧੂ ਸਮੇਂ ਦੇ ਨਾਲ ਨਾਲ ਤਬਦੀਲ ਹੁੰਦੀ ਆਈ ਹੈ। ਇਹ ਇਸ ਕੌਮ ਦੀ ਇਤਿਹਾਸਕ ਵਡਿੱਤਣ ਹੈ। ਤੁਹਾਨੂੰ ਇਸ ਕੌਮ ਦੇ ਇਤਿਹਾਸਕ ਕਾਰਨਾਮੇ ਪੜ੍ਹਨ ਤੋਂ ਪਤਾ ਲੱਗ ਗਿਆ ਹੋਵੇਗਾ, ਪਈ ਇਹ ਕੌਮ ਕਿੰਨੇ ਚੰਗੇ ਗੁਣਾਂ ਦੀ ਮਾਲਕ ਹੈ। ਅੱਜ ਕੱਲ੍ਹ ਤਾਂ ਜਾਤ ਪਾਤ ਖ਼ਤਮ ਹੋ ਚੁੱਕੀ ਹੈ। ਜਾਤਪਾਤ ਦੇ ਲਿਹਾਜ਼ ਨਾਲ ਕਿਸੇ ਕੌਮ ਨੂੰ ਉੱਚਾ ਸਮਝਣਾ ਕਿਸੇ ਨੂੰ ਨੀਵਾਂ ਇਹ ਵੱਡਾ ਅਹਿਮਕ ਪੁਣਾ ਹੈ। ਸਿੱਧੂ ਬੈਰਾੜ ਕੌਮ ਨੂੰ ਇਹ ਖਾਸ ਵਿਸ਼ੇਸ਼ਤਾਈ ਪਰਾਪਤ ਹੈ ਪਈ ਇਹ ਕੌਮ ਕਦੀਮ ਜ਼ਮਾਨੇ ਤੋਂ ਹੀ ਜ਼ਾਤ ਪਾਤ ਦੀ ਕਾਇਲ ਨਹੀਂ ਰਹੀ। ਇਸ ਕੌਮ ਦੇ ਮਸ਼ਹੂਰ ਮਹਾਰਾਜਾ ਸਾਲਵਾਹਨ ਨੇ ਕਦੀਮ ਜ਼ਮਾਨੇ ਵਿਚ ਹੀ ਜ਼ਾਤਪਾਤ ਨੂੰ ਤੋੜਕੇ ਲੂਣਾਂ ਚਮਿਆਰੀ ਨੂੰ ਵਿਆਹਿਆ ਸੀ। ਇਸ ਤੋਂ ਪਿਛੋਂ ਰਾਜੇ ਖੀਵਾ ਰਾਓ ਨੇ ਰਾਜਪੂਤਾਂ ਦੀ ਕੁਲ ਰੀਤੀ ਨੂੰ ਭੰਨਕੇ ਜੱਟਾਂ ਦਾ ਰਿਸ਼ਤਾ ਲੈਕੇ ਜਾਟ ਕਹਾਉਣ ਨੂੰ ਚੰਗਾ ਸਮਝਿਆ ਸੀ। ਇਸ ਕੌਮ ਨੇ ਕਰੇਵੇ ਦੇ ਰਿਵਾਜ ਨੂੰ ਭੀ ਹਿੰਦੂਆਂ ਦੇ ਕੁਲ ਖ਼ਾਨਦਾਨਾਂ ਤੋਂ ਪਹਿਲਾਂ ਅਪਣਾਇਆ ਸੀ। ਇਸ ਕੌਮ ਵਿਚ ਔਰਤ ਨੂੰ ਖਾਸ ਹਕੂਕ ਪਰਾਪਤ ਸਨ। ਜ਼ਮੀਨ ਔਰਤਾਂ ਮਗਰ ਵੰਡੀ ਜਾਂਦੀ ਸੀ। ਇਸ ਰਿਵਾਜ ਨੂੰ ਚੂੰਡੇ ਵੰਡ ਕਹਿਆ ਜਾਂਦਾ ਸੀ। ਔਰਤ ਜਾਗੀਰ ਦੀ ਮਾਲਕ ਹੁੰਦੀ ਸੀ। ਜੇ ਔਰਤ ਅਪਣੇ ਪਤੀ ਦੇ ਮਰਨ ਪਿਛੋਂ ਕਿਸੇ ਦੂਜੇ ਨਾਲ ਕਰੇਵਾ ਕਰਦੀ ਸੀ ਤਾਂ ਉਹ ਆਪਣੇ ਸੁਰਗਵਾਸੀ ਪਤੀ ਦੀ ਜਾਇਦਾਦ ਦੀ ਹੀ ਮਾਲਕ ਰਹਿੰਦੀ ਸੀ। ਇਸ ਕੌਮ ਦੀਆਂ ਔਰਤਾਂ ਪੜਦਾ ਭੀ ਨਹੀਂ ਕਰਦੀਆਂ ਸਨ। ਇਹ ਯੁੱਧਾਂ ਜੰਗਾਂ ਵਿਚ ਮਰਦ ਦੇ ਬਰਾਬਰ ਲੜਦੀਆਂ ਸਨ। ਬੀਬੀ ਰਾਜਿੰਦਰ ਕੌਰ ਪੋਤਰੀ ਮਹਾਰਾਜਾ

ਆਲਾ ਸਿੰਘ, ਬੀਬੀ ਸਾਹਿਬ ਕੌਰ ਸਪੁਤਰੀ ਮਹਾਰਾਜਾ ਅਮਰ ਸਿੰਘ, ਰਾਣੀ ਦੇਸੋ ਸਪੁਤਨੀ ਰਾਜਾ ਹਮੀਰ ਸਿੰਘ, ਰਾਣੀ ਆਸ ਕੌਰ ਸੁਪੱਤਨੀ ਮਹਾਰਾਜਾ ਸਾਹਿਬ ਸਿੰਘ ਹੁਰਾਂ ਦੇ ਕੀਤੇ ਯੁੱਧ ਜੰਗ ਇਤਿਹਾਸਕ ਦੁਨੀਆਂ ਵਿਚ ਰੋਸ਼ਨ ਹਨ। ਇਸ ਕੌਮ ਨੂੰ ਦੇਸ਼ ਭਗਤੀ ਕਰਨ ਵਿਚ ਭੀ ਵਿਸ਼ੇਸ਼ਤਾਈ ਪਰਾਪਤ ਹੈ। ਅੰਗਰੇਜ਼ਾਂ ਦੇ ਰਾਜ ਵਿਚ ਜਦ ਹਿੰਦੁਸਤਾਨ ਦੇ ਰਾਜੇ ਮਹਾਰਾਜੇ ਅੰਗਰੇਜ਼ਾਂ ਤੋਂ ਡਰਦੇ ਥਰ ਥਰ ਕੰਬਦੇ ਸਨ ਤਦ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਅੰਗਰੇਜ਼ਾਂ ਦੀ ਵਿਰੋਧਤਾ ਕਰਕੇ ਨਜ਼ਰਬੰਦੀ ਕਬੂਲ ਕਰਕੇ ਦੇਸ਼ ਭਗਤੀ ਦਾ ਪੱਕਾ ਸਬੂਤ ਦਿਤਾ ਸੀ। ਹੁਣ ਜਦ ਹਿੰਦੁਸਤਾਨ ਦੇ ਆਜ਼ਾਦ ਹੋਣ ਪਿਛੋਂ ਅੰਗਰੇਜ਼ ਕੁੱਲ ਰਾਜਿਆਂ ਮਹਾਂਰਾਜਿਆਂ ਨੂੰ ਖੁਲ੍ਹੇ ਆਜ਼ਾਦ ਕਰ ਗਏ ਸਨ, ਤਦ ਸਭ ਤੋਂ ਪਹਿਲਾਂ ਇਸ ਨੂੰ ਗੜਬੜ ਤੋਂ ਬਚਾਉਣ ਵਾਸਤੇ, ਸਿੱਧੂ ਬੈਰਾੜ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਨੇ ਨਰਿੰਦਰ ਮੰਡਲ ਨੂੰ ਤੋੜਕੇ ਆਪਣੀ ਰਿਆਸਤ ਨੂੰ ਹਿੰਦ ਯੂਨੀਅਨ ਵਿਚ ਸ਼ਾਮਲ ਕੀਤਾ ਸੀ। ਇਸ ਵੇਲੇ ਬਹੁਤ ਸਾਰੇ ਸਿੱਧੂ ਬੈਰਾੜ ਸੋਸ਼ਲਿਜ਼ਮ ਸਮਾਜ ਵੱਲ ਵਧ ਰਹੇ ਹਨ। ਅੱਜ ਕੱਲ੍ਹ ਦੇ ਜ਼ਮਾਨੇ ਵਿਚ ਲੜਾਈਆਂ ਨੂੰ ਜੰਗਲੀ ਜ਼ਮਾਨੇ ਦੀ ਪੈਦਾਇਸ਼ ਕਹਿਆ ਜਾਂਦਾ ਹੈ। ਅੱਜ ਦੇ ਸਿਆਣੇ ਯੁੱਧ ਜੰਗਾਂ ਦਾ ਰਾਹ ਛੱਡ ਕੇ ਦੁਨੀਆਂ ਦੇ ਕੁਲ ਝਗੜਿਆਂ ਨੂੰ ਅਮਨ ਨਾਲ ਨਿਪਟਾਉਣਾ ਚਾਹੁੰਦੇ ਹਨ। ਸਿੱਧੂ ਬੈਰਾੜਾਂ ਦੇ ਬਜ਼ੁਰਗ ਸਿੱਧੂ ਤਿਲੋਕ ਰਾਓ ਨੇ ਲੜਾਈ ਕਰਨੋ ਇਨਕਾਰ ਕਰਕੇ ਅਮਨ ਦਾ ਦੇਵਤਾ ਬਣਨ ਦੀ ਲਾਸਾਨੀ ਮਿਸਾਲ ਕਾਇਮ ਕੀਤੀ ਸੀ ਕਦੀਮ ਜ਼ਮਾਨੇ ਵਿਚ ਸਿੱਧੂ ਬੈਰਾੜਾਂ ਵਿਚ ਆਮ ਮਲਵਈਆਂ ਵਾਂਗੂੰ ਚੰਗੀ ਪ੍ਰਾਹੁਣ ਚਾਰੀ ਕਰਨ ਦਾ ਸੁਭਾਵ ਪੱਕਿਆ ਹੋਇਆ ਹੈ। ਇਨ੍ਹਾਂ ਦੇ ਪਿੰਡਾਂ ਵਿੱਚ ਉਨ੍ਹੀਵੀਂ ਸਦੀ ਈਸਵੀ ਦੇ ਅਖੀਰ ਤੀਕ (ਏਦੂੰ ਮਗਰੋਂ ਕੁਝ ਫਰਕ ਪੈ ਗਿਆ ਹੈ) ਘਰ ਆਏ ਅਤਿਥੀ ਦਾ ਹੱਦੋਂ ਪਰੇ ਆਦਰ ਸਤਿਕਾਰ ਕੀਤਾ ਜਾਂਦਾ ਸੀ। ਲੱਸੀ ਪੀਣ ਦੇ ਚਾਹਵਾਨ ਮੁਸਾਫਰ ਨੂੰ ਬਾਜਰੇ ਦੀ ਰੋਟੀ ਨਾਲ ਮੱਖਣ ਦਾ ਪੇੜਾ ਬਿਨਾਂ ਪੁੱਛੇ ਮਿਲ ਜਾਂਦਾ ਸੀ। ਰਿਸ਼ਤੇਦਾਰ ਪ੍ਰਾਹੁਣੇ ਨੂੰ ਕੁੱਲ ਨਜ਼ੀਕੀ ਘਰ ਇੱਕ ਇੱਕ ਛੰਨਾ ਦੁਧ ਦਾ ਪੀਣ ਲਈ ਲਾਜ਼ਮੀ ਦਿੰਦੇ ਸਨ। ਹਰ ਇੱਕ ਐਸੇ ਪ੍ਰਾਹੁਣੇ ਨੂੰ ਪੰਦਰਾਂ ਪੰਦਰਾਂ ਬੀਹਾਂ ਬੀਹਾਂ ਛੰਨਿਆਂ ਵਿਚੋਂ ਦੁਧ ਪੀਣਾ ਪੈਂਦਾ ਸੀ। ਪੇਂਡੂ ਬੈਰਾੜਾਂ ਦੀ ਆਮ ਮਾਲਵੇ ਦੇ ਵਸਨੀਕਾਂ ਵਾਂਗੂੰ ਪੁੰਨਦਾਨ ਕਰਨ ਤੇ ਅਪਾਰ ਸ਼ਰਧਾ ਸੀ। ਇਹ ਲੋਕ ਦਾਣੇ ਕੱਢਣ ਦੇ ਮੌਕੇ

ਪਿੜਾਂ ਵਿਚੋਂ ਮਿਹਨਾਂ ਧਰਮਸ਼ਾਲਾਂ ਗੁਰਦਆਰਿਆਂ ਨੂੰ ਬੜੀਆਂ ਖੁਲ੍ਹੀਆਂ ਡੁਲ੍ਹੀਆ* ਭਰਨਾ ਦਿੰਦੇ ਸਨ। ਫਸਲਾਂ ਆਈਆਂ ਤੋਂ ਬੈਰਾੜ ਲੋਕ ਬੇਦੀਆਂ, ਸੋਢੀਆਂ, ਭਾਈਕਿਆਂ ਨੂੰ ਦਾਣਿਆਂ ਦੀਆਂ ਬੜੀਆਂ ੨ ਕਾਰਾਂ ਭੇਟਾ ਦਿੰਦੇ ਸਨ। ਧੀਰਕਿਆਂ ਨੂੰ ਸਵਾ ਮਣ ਠੂਠਾ ਦਾਣਿਆਂ ਦਾ ਭਰਕੇ ਦੇਣ ਦਾ ਆਮ ਰਿਵਾਜ ਪ੍ਰਚੱਲਤ ਸੀ। ਉਨ੍ਹੀਵੀਂ ਸਦੀ ਈਸਵੀ ਦੇ ਅਖੀਰ ਤਕ ਮੇਲਿਆਂ ਦੇ ਮੌਕੇ ਟਾਂਵੇਂ ੨ ਸਾਧਾਂ ਨੂੰ ਜਿਨ੍ਹਾਂ ਦੇ ਨਾਲ ਸਾਧਣੀਆਂ ਭੀ ਹੁੰਦੀਆਂ ਸਨ, ਸ਼ਰਾਬ ਦੀਆਂ ਬੋਤਲਾਂ ਭੇਟ ਕਰਨ ਦਾ ਭੀ ਥੋੜਾ, ਥੋੜਾ ਰਿਵਾਜ ਪ੍ਰਚੱਲਤ ਸੀ। ਏਸ ਜ਼ਮਾਨੇ ਵਿਚ ਸਾਧਾਂ ਦੀਆਂ ਜਮਾਤਾਂ ਦੇ ਮੈਂਬਰ ਪਿੰਡਾਂ ਵਿਚੋਂ ਤੱਤੇ ਧਰੇ ਦੁੱਧ ਦੀਆਂ ਤੌੜੀਆਂ ਚੁਕ ਲਜਾਂਦੇ ਸਨ। ਜੰਗਜੂ ਜ਼ਿਹਨੀਅਤ ਰੱਖਣ ਵਾਲੇ ਬੈਰਾੜ ਲੋਕ ਸ਼ਰਧਾ ਦੇ ਗੜੱਸੇ ਹੋਏ ਇਨ੍ਹਾਂ ਨੂੰ ਕੁਝ ਨਹੀਂ ਕਹਿੰਦੇ ਸਨ, ਸਗੋਂ ਇਨ੍ਹਾਂ ਦੀ ਹੋਰ ਸੇਵਾ ਕਰਦੇ ਸਨ।

## ਸਿੱਧੂ ਬੈਰਾੜਾਂ ਦੀਆਂ ਊਣਤਾਈਆਂ ਦਾ ਜ਼ਿਕਰ

ਹੁਣ ਮੈਂ ਸਿਧੂ ਬੈਰਾੜਾਂ ਦੀਆਂ ਇਕ ਦੋ ਊਣਤਾਈਆਂ ਦਾ ਜ਼ਿਕਰ ਕਰਦਾ ਹਾਂ। ਮੈਂ ਸਮਝਦਾ ਹਾਂ ਕੇ ਜੇ ਕਰ ਮੈਂ ਇਹ ਜ਼ਿਕਰ ਨਾ ਕਰਾਂ ਤਾਂ ਮੈਂ ਆਪਣੇ ਇਤਿਹਾਸਕਾਰ ਦੇ ਫਰਜ਼ ਤੋਂ ਪਛੜਿਆ ਸਮਝਿਆ ਜਾਵਾਂਗਾ। ਸਿੱਧੂ ਬੈਰਾੜਾਂ ਵਿੱਚ ਮਸ਼ਹੂਰ ਤੇ ਰੋਸ਼ਨ ਸੁਲ੍ਹਾ ਕੁਲ ਹਸਤੀ ਬਾਬਾ ਆਲਾ ਸਿੰਘ ਜੀ ਹੀ ਹੋਏ ਹਨ। ਨਹੀਂ ਤਾਂ ਦੂਜੇ ਬੈਰਾੜ ਰਈਸ ਜੰਗਜੂ ਜ਼ਹਿਨੀ-ਅਤ ਰੱਖਣ ਦੇ ਕਾਰਣ ਜ਼ਿਆਦਾ ਫੁੱਟ ਦਾ ਸ਼ਿਕਾਰ ਹੁੰਦੇ ਰਹੇ ਹਨ। ਇੱਕ ਭਾਈ ਦੂਜੇ ਭਾਈ ਨੂੰ ਨਫਰਤ ਦੀ ਨਿਗਾ ਨਾਲ ਵੇਖਦਾ ਰਿਹਾ ਹੈ। ਚੌਧਰੀ ਤਲੋਕ ਸਿੰਘ ਨੇ ਆਪਣੇ ਭਾਈ ਸਰਦਾਰ ਰਾਮ ਸਿੰਘ ਨੂੰ ਸਹੁਰੇ ਘਰੋਂ ਮੁੜਕੇ ਆਏ ਨੂੰ ਫੂਲ ਵਿੱਚ ਵੜਨ ਨਹੀਂ ਦਿੱਤਾ ਸੀ। ਸਰਦਾਰ ਰਾਮ ਸਿੰਘ ਨੇ ਰਾਮ ਪੁਰਾ ਪਿੰਡ ਆਬਾਦ ਕਰਕੇ ਏਥੇ ਆਪਣੀ ਰਿਹਾਇਸ਼ ਕੀਤੀ ਸੀ। ਰਾਜੇ ਗਜਪਤ ਸਿੰਘ ਜੀਂਦ ਵਾਲੇ ਨੇ ਆਪਣੇ ਤਾਏ ਦੇ ਪੁਤਰ ਰਾਜੇ ਹਮੀਰ ਸਿੰਘ ਨਾਭੇ ਵਾਲੇ ਨੂੰ ਬੀਮਾਰ ਹੋਣ ਦੇ ਬਹਾਨੇ ਘਰ ਬੁਲਾ ਕੇ ਕੈਦ ਕਰ ਲਿਆ ਸੀ। (ਵੇਖੋ ਤਾਰੀਖ ਰਾਜਗਾਨ ਪੰਜਾਬ ਜੀਂਦ, ਸਫਾ ੮੭)।

*ਭਰਨ ਉਨ੍ਹਾਂ ਦਾਣਿਆਂ ਨੂੰ ਆਖਦੇ ਹਨ ਜੋ ਕਿਸ਼ਾਨ ਲੋਕ ਪੁਨ ਕਰਨ ਲਈ ਦਾਣਿਆਂ ਦੇ ਬੋਹਲਾਂ ਅਗੇ ਰਖਦੇ ਹਨ। ਪਿਛਲੇ ਜ਼ਮਾਨੇ ਦੇ ਸਾਧਾਰਨ ਕਿਸਾਨ ਸਮਝਦੇ ਸਨ ਕੇ ਭਰਨ ਰੱਖੀ ਤੋਂ ਬਿਨ੍ਹਾਂ ਬੋਹਲ ਵਿਚੋਂ ਭੂਤ ਦਾਣੇ ਲੈ ਜਾਣਗੇ।

ਮਹਾਰਾਜਾ ਅਮਰ ਸਿੰਘ ਪਟਿਆਲਾ ਦੀ ਆਪਣੇ ਭਾਈ ਕੌਰ ਹਿੰਮਤ ਸਿੰਘ ਨਾਲ ਰਿਆਸਤ ਦੀ ਮਾਲਕੀ ਪਿੱਛੇ ਪਟਿਆਲੇ ਵਿਖੇ ਲੜਾਈ ਹੋਈ ਸੀ। (ਵੇਖੋ ਤਾਰੀਖ ਰਾਜਗਾਨ ਪੰਜਾਬ ਪਟਿਆਲਾ, ਸਫਾ ੪੧)।

ਮਹਾਰਾਜਾ ਸਾਹਿਬ ਸਿੰਘ ਪਟਿਆਲਾ ਨੇ ਆਪਣੀ ਮਸ਼ਹੂਰ ਬਹਾਦਰ ਭੈਣ ਬੀਬੀ ਸਾਹਿਬ ਕੌਰ ਨੂੰ ਭਵਾਨੀਗੜ੍ਹ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ ਸੀ (ਵੇਖੋ ਤਵਾਰੀਖ ਰਾਜਗਾਨ ਪੰਜਾਬ ਪਟਿਆਲਾ, ਸਫਾ ੬੯) ਰਾਜੇ ਜਸਵੰਤ ਸਿੰਘ ਨਾਭੇ ਵਾਲੇ ਦੀ ਆਪਣੇ ਬੇਟੇ ਟਿੱਕੇ ਰਣਜੀਤ ਸਿੰਘ ਨਾਲ ਬੜੀ ਭਾਰੀ ਅੱਣ ਬਣ ਸੀ। ਰਾਜਾ ਸਾਹਿਬ ਨੇ ਟਿੱਕਾ ਜੀ ਤੇ ਇਲਜ਼ਾਮ ਲਾਇਆ ਸੀ ਕੇ ਇਹ ਮੈਨੂੰ ਕਤਲ ਕਰਾਉਣ ਦੀ ਸਾਜ਼ਸ਼ ਕਰ ਰਿਹਾ ਹੈ। ਟਿੱਕਾ ਜੀ ਦੇ ਗੁਜ਼ਰਨ ਤੋਂ ਰਾਜਾ ਜਸਵੰਤ ਸਿੰਘ ਤੇ ਇਲਜ਼ਾਮ ਲੱਗਿਆ ਸੀ ਕੇ ਟਿੱਕੇ ਨੂੰ ਏਸ ਨੇ ਮਰਵਾਇਆ ਹੈ (ਵੇਖੋ ਤਾਰੀਖ ਰਾਜਗਾਨ ਪੰਜਾਬ ਨਾਭਾ, ਸਫਾ ੧੭ ਤੋਂ ੧੮) ਰਾਜੇ ਭਾਗ ਸਿੰਘ ਜੀਂਦ ਵਾਲੇ ਦੇ ਗੁਜ਼ਰਨ ਮਗਰੋਂ ਰਾਜੇ ਫਤਹਿ ਸਿੰਘ ਦੇ ਛੋਟੇ ਭਾਈ ਕੌਰ ਪਰਤਾਪ ਸਿੰਘ ਨੇ ਗੱਦੀ ਨਸ਼ੀਨੀ ਪਿੱਛੇ ਬਗ਼ਾਵਤ ਕੀਤੀ ਸੀ (ਵੇਖੋ ਤਾਰੀਖ ਰਾਜਗਾਨ ਪੰਜਾਬ ਜੀਂਦ, ਸਫਾ ੪੧)। ਕਪੂਰੇ ਕੇ ਸਰਦਾਰ ਜਗਤ ਸਿੰਘ ਨੇ ਆਪਣੇ ਪਿਤਾ ਸਰਦਾਰ ਟੇਕ ਸਿੰਘ ਨੂੰ ਸੰਨ ੧੮੦੬ ਈ: ਵਿੱਚ ਕੋਟਕਪੂਰੇ ਵਿਖੇ ਉਸਦੇ ਮਕਾਨ ਨੂੰ ਅੱਗ ਲਾਕੇ ਜਿਉਂਦੇ ਨੂੰ ਵਿੱਚੇ ਭੁੰਨ ਦਿੱਤਾ ਸੀ (ਵੇਖੋ ਤਾਰੀਖ ਰਾਜਗਾਨ ਪੰਜਾਬ ਫਰੀਦਕੋਟ, ਸਫਾ ੧੧)। ਸਰਦਾਰ ਚੜ੍ਹਤ ਸਿੰਘ* ਫਰੀਦਕੋਟ ਵਾਲੇ ਨੇ ਆਪਣੇ ਪਿਤਾ ਸਰਦਾਰ ਮੋਹਰ ਸਿੰਘ ਦੇ ਵਿਰੁਧ ਬਗਾਵਤ ਕਰਕੇ ਫਰੀਦਕੋਟ ਤੇ ਕਬਜ਼ਾ ਕਰਕੇ ਸਰਦਾਰ ਮੋਹਰ ਸਿੰਘ ਨੂੰ ਸ਼ੇਰ ਸਿੰਘ ਵਾਲੇ ਵਿੱਚ ਕੈਦ ਕਰ ਦਿੱਤਾ ਸੀ। (ਵੇਖੋ ਤਾਰੀਖ ਰਾਜਗਾਨ ਪੰਜਾਬ, ਸਫਾ ੧੨ ਤੇ ੧੩)। ਸਰਦਾਰ ਚੜ੍ਹਤ ਸਿੰਘ ਫਰੀਦਕੋਟ ਵਾਲੇ ਨੂੰ ਉਸਦੇ ਚਾਚੇ ਦੱਲ ਸਿੰਘ ਨੇ ਫਰੀਦਕੋਟ ਤੇ ਹਮਲਾ ਕਰਕੇ ਕਤਲ ਕਰ ਦਿੱਤਾ ਸੀ (ਵੇਖੋ ਤਾਰੀਖ ਰਾਜਗਾਨ

---

*ਤਾਰੀਖ ਰਾਜਗਾਨ ਪੰਜਾਬ (ਫਰੀਦ ਕੋਟ) ਵਿੱਚ ਲਿਖਿਆ ਹੈ ਕਿ ਸਰਦਾਰ ਮੋਹਰ ਸਿੰਘ ਦੇ ਘਰ ਇੱਕ ਤੇਜੀ ਨਾਮੀ ਮੁਸਲਮਾਨ ਔਰਤ ਸੀ। ਇਸ ਔਰਤ ਦਾ ਇੱਕ ਭੂਪਾ ਨਾਮੀ ਬੇਟਾ ਸੀ। ਸਰਦਾਰ ਮੋਹਰ ਸਿੰਘ ਭੂਪੇ ਨਾਲ ਜ਼ਿਆਦਾ ਪਿਆਰ ਮੁਹੱਬਤ ਕਰਦੇ ਸਨ। ਇਸ ਗੱਲੋਂ ਨਾਰਾਜ਼ ਹੋ ਕੇ ਸਰਦਾਰ ਚੜ੍ਹਤ ਸਿੰਘ ਨੇ ਬਗਾਵਤ ਕੀਤੀ ਸੀ।

ਪੰਜਾਬ ਫਰੀਦਕੋਟ, ਸਫਾ ੧੪)। ਇਨ੍ਹਾਂ ਬੈਰਾੜ ਰਈਸਾਂ ਤੋਂ ਇਲਾਵਾ ਮਰਾਜ਼, ਕੇ ਤੇ ਸੰਘਰ ਕੇ ਬੈਰਾੜ ਆਪਸ ਵਿਚ ਭੀ ਬਹੁਤ ਲੜਦੇ ਭਿੜਦੇ ਰਹਿੰਦੇ ਸਨ। ਇਨ੍ਹਾਂ ਲੜਾਈਆਂ ਭਿੜਾਈਆਂ, ਦਾ ਕੇਂਦਰ ਗੁਮਟੀ† ਜਲਾਲ, ਭਗਤਾ, ਕੋਠਾ ਗੁਰੂ ਤੇ ਮਲੂਕੇ ਪਿੰਡ ਦੀਆਂ ਜੂਹਾਂ ਸਨ। ਪਿਛਲੇ ਜ਼ਮਾਨੇ ਨੂੰ ਛਡਕੇ ਹੁਣ ਦੇ ਜ਼ਮਾਨੇ ਵਿਚ ਹੀ ਵੇਖੋ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਤੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਆਪਸ ਵਿਚ ਝਗੜਾ ਖੜ੍ਹਾ ਕਰਕੇ ਬੜਾ ਭਾਰੀ ਨੁਕਸਾਨ ਉਠਾਇਆ ਸੀ। ਇਸ ਵੇਲੇ ਭੀ ਕਈ ਬੈਰਾੜਾਂ ਰਈਸਾਂ ਦਾ ਆਪਸ ਵਿੱਚ ਅੰਦਰੂਨੀ ਮੇਲ ਨਹੀਂ ਹੈ। ਮੈਂ ਸਿਧੂ ਬੈਰਾੜ ਅੱਗੇ ਅਪੀਲ ਕਰਦਾ ਹਾਂ ਕਿ ਹੁਣ ਬਹੁਤ ਚਿਰਾਂ ਤੋਂ ਮਗਰ ਲੱਗੀ ਹੋਈ ਫੁੱਟ ਨੂੰ ਤਿਲਾਂਜਲੀ ਦੇ ਦਿਓ। ਹੁਣ ਕੋਈ ਗਦੀਆਂ ਤੇ ਇਲਾਕਿਆਂ ਦੇ ਝਗੜੇ ਨਹੀਂ ਰਹੇ। ਇਸ ਲਈ ਪੂਰਨ ਮਿਲਾਪ ਰੱਖਕੇ ਜਮਹੂਰੀਅਤ ਦਾ ਸੁਖ ਮਾਣੋ। ਇਕ ਭਰਾ ਦੂਜੇ ਦਾ ਪੂਰਨ ਹਮਦਰਦ ਬਣਕੇ ਰਹੇ।

ਦੂਜੀ ਊਣਤਾਈ ਸਿਧੂ ਬੈਰਾੜਾਂ ਵਿਚ ਦੁਖਤਰ† ਕੁਸ਼ੀ ਕਰਨ ਦੀ ਰਹੀ ਹੈ। ਇਹ ਭੈੜਾ ਰਿਵਾਜ਼ ਸਿੱਧੂ ਬੈਰਾੜਾਂ ਵਿੱਚ ਪਹਿਲਾਂ ਜ਼ਿਆਦਾ ਪਰ ਫੇਰ ਉਨ੍ਹੀਵੀਂ ਸਦੀ ਦੇ ਆਖੀਰ ਤਕ ਟਾਵਾਂ ਟਾਵਾਂ ਰਿਹਾ ਹੈ। ਕਹਿੰਦੇ ਹਨ ਬੀਬੀ ਰਾਜ ਕੌਰ ਮਾਤਾ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਸਾਹਿਬ ਭੀ ਬੀਬੀ ਜੀ ਦੇ ਪਿਤਾ ਰਾਜੇ ਗਜਪਤ ਸਿੰਘ ਜੀ ਨੇ ਦੱਬੇ ਹੋਏ ਬਾਹਰ ਕੱਢਵਾਏ ਸਨ। ਸ਼ੁਕਰ ਹੈ ਕਿ ਇਹ ਭੈੜੀ ਰਸਮ ਸਿੱਧੂ ਬੈਰਾੜਾਂ ਵਿਚ ਹੁਣ ਬਿਲਕੁਲ ਬੰਦ ਹੋ ਚੁਕੀ ਹੈ।

†ਵੇਖੋ ਤਵਾਰੀਖ ਸਿਧੂ ਬੈਬਾੜਾਂ ਅਰਥਾਤ ਖ਼ਾਨਦਾਨ ਫੂਲ, ਰਚਿਤ ਸਰਦਾਰ ਅਤਰ ਸਿੰਘ ਚੀਫ ਆਫ ਭਦੌੜ।

†ਵੇਖੋ ਤਾਰੀਖ ਰਾਜਗਾਨ ਪੰਜਾਬ (ਪਟਿਆਲਾ), ਸਫਾ ੨੧੬ ਤੇ ੨੧੭।

ਹਾਲ ਦੇ ਸਮੇਂ ਸ੍ਰ. ਹਰਚਰਨ ਸਿੰਘ ਬਰਾੜ ਸਾਬਕਾ ਗਵਰਨਰ ਹਰਿਆਣਾ ਤੇ ਉਹਨਾਂ ਦੀ ਸੁਪੱਤਨੀ ਸਰਦਾਰਨੀ ਗੁਰਬਿੰਦਰ ਕੌਰ ਬਰਾੜ ਪੰਜਾਬ ਅਸੈਂਬਲੀ ਦੀ ਅਪੁਜੀਸ਼ਨ ਲੀਡਰ ਮਸ਼ਹੂਰ ਸਿਆਸਤ ਦਾਨ ਹਨ।

ਮੇਜਰ ਜਨਰੱਲ ਐਮ. ਐਸ. ਬਰਾੜ ਪੀ. ਵੀ. ਐਸ. ਐਮ. ਪੰਜਾਬ ਪਬਲਿਕ ਸਰਵਸ ਕਮਿਸ਼ਨ ਦੇ ਚੇਅਰਮੈਨ, ਉਚ ਅਧਿਕਾਰੀਆਂ ਵਿਚੋਂ ਇਕ ਹਨ।

ਸ਼ਿਜਰਾ ਨਸਬ ਦੁੱਲ ਕੇ ਬੈਰਾੜਾਂ ਦਾ

ਬੈਰਾੜ

ਦੁੱਲ

ਬਿਨੇ ਪਾਲ — ਜਿਤ

ਰਤਨ ਪਾਲ — ਇਸ ਦੀ ਔਲਾਦ ਅਬਲੂ ਮਹਿਮੇ ਕੇ ਬੈਰਾੜ ਹਨ।

ਲਖਨਪਾਲ। — ਇਸ ਦੀ ਔਲਾਦ ਦਿਊਲ ਕੇ ਬੈਰਾੜ ਹਨ।

ਸੋਹਨ ਪਾਲ। — ਇਸ ਦੀ ਔਲਾਦ ਸਰਾਏ ਨਾਂਗਾ ਆਦਿ ਪਿੰਡਾਂ ਚ' ਆਬਾਦ ਹੈ।

ਮਾਨਕ — ਔਲਾਦ ਕੋਨੀ, ਝੀਂਦ ਵਾਲੀ, ਦੀਪ ਸਿੰਘ ਆਦਿ ਪਿੰਡਾਂ ਵਿਚ ਵਸਦੀ ਹੈ।

ਮੱਤਾ — ਇਸ ਦੀ ਔਲਾਦ ਭਾਗ- ਸਰ, ਦੋਦਾ ਆਦਿ ਪਿੰਡਾਂ ਵਿਚ ਵਸਦੀ ਹੈ।

ਦੋਦਾ — ਇਸ ਦੀ ਔਲਾਦ ਬਠਿੰਡਾ 'ਚ ਵਸਦੀ ਹੈ।

ਲੁਟੀ — ਇਸ ਦੀ ਔਲਾਦ ਆਦਿ ਪਿੰਡਾਂ ਵਿਚ ਵਸਦੀ ਹੈ।

ਕੋਲੋ — ਇਸ ਦੀ ਔਲਾਦ ਕਨੀ ਆਦਿ ਪਿੰਡਾਂ ਵਿਚ ਵਸਦੀ ਹੈ।

ਸੈਦੋ — ਇਸ ਦੀ ਔਲਾਦ ਸੈਦੋ ਕੇ ਬੈਰਾੜ ਹਨ।

ਟੀਂਡ

ਖੋਖਰ — ਇਸ ਦੀ ਔਲਾਦ ਖੋਖਰ ਦੇ ਬੈਰਾੜ ਹਨ ਜੋਫਰੀਦਕੋਟ, ਕੋਟ ਕਪੂਰਾ ਖੋਖਰ ਆਦਿ ਪਿੰਡਾਂ ਵਿਚ ਵਸਦੇ ਹਨ।

ਖੱਖੀ

ਪੱਖੋ — ਇਸ ਦੀ ਔਲਾਦ ਪੱਖੋ ਕੇ ਬੈਰਾੜ ਹਨ।

ਸੁਤੋ

ਬਾਨਾ

ਘਨੀਆਂ

ਸਿੱਧੂ ਖ਼ਾਨਦਾਨ ਦੇ ਸ੍ਰ: ਭੁਪਿੰਦਰ ਸਿੰਘ ਸਿੱਧੂ ਜੇ. ਏ. ਐਸ.

- ਆਸੀ
  - ਧੀਰ
    - ਫਤੇ
      - ਸੰਘਰ
        - ਭੱਲਣ — ਮਸ਼ਹੂਰ ਚੌਧਰੀ ਹੋ ਕੇ ਲਾਵਲਦ ਗਿਆ।
        - ਲਾਲਾ — ਇਸ ਦੀ ਔਲਾਦ ਕਪੂਰੇ ਦੇ ਬੈਰਾੜ ਹਨ। ਖ਼ਾਨਦਾਨ ਫਰੀਦਕੋਟ ਇਹਨਾਂ ਦੀ ਔਲਾਦ ਹੈ।
        - ਜੋਧਾ — ਇਸ ਦੀ ਔਲਾਦ ਰੋਡੇ ਲੰਡੇ ਸਮਾਲਸਰ, ਬੁਧ ਸਿੰਘ ਵਾਲਾ ਆਦਿ ਪਿੰਡਾਂ ਵਿਚ ਵਸਦੀ ਹੈ।
        - ਚੀਦਾ — ਇਸ ਦੀ ਔਲਾਦ ਚੀਦਾ, ਸੁਖਾਨੰਦ ਮੋਗਾ ਆਦਿ ਪਿੰਡਾਂ ਵਿੱਚ ਵਸਦੀ ਹੈ।
        - ਧੂਲੀ — ਇਸ ਦੀ ਔਲਾਦ ਮਾਹਲੇ ਤੇ ਦਾਗਪੁਰ ਆਦਿ ਪਿੰਡਾਂ ਵਿਚ ਵਸਦੀ ਹੈ।
        - ਉਗਰਾ* — ਲੰਗੇਆਨਾ, ਬਾਘੇਆਲਾ ਆਦਿ ਪਿੰਡ ਹਨ।
      - ਲੰਗਰ — ਲਾਵਲਦ
      - ਸਹਿਨਾਂ। — ਏਹਦੀ ਔਲਾਦ ਪੰਜ ਗਰਾਈਂ ਵਿਚ ਵਸਦੀ ਹੈ।
      - ਹੈਬੂ-ਲਾਵਲਦ
    - ਕਾਲਾ
    - ਮਲਕ ਦਾਤਾ

    ਇਨ੍ਹਾਂ ਦੀ ਔਲਾਦ ਪਿੰਡ ਸਕੂਬ ਤੇਂ ਪਿਪਲੀ 'ਚ ਵਸਦੀ ਹੈ।
- ਕਰਪਾਲ — ਇਸ ਦੀ ਔਲਾਦ ਜੈਤੋ ਕੇ ਬੈਰਾੜ ਹਨ।
- ਬਾਸੀ — ਇਸ ਦੀ ਔਲਾਦ ਜੈਤੋ ਵਿਚ ਵਸਦੀ ਹੈ।
- ਮੁੰਦ — ਇਸ ਦੀ ਔਲਾਦ ਵਿੱਝ ਕੇ ਬੈਰਾੜ ਹਨ, ਭੋਖੜੀ ਗੋਨੇਆ-ਨਾ ਆਦਿ ਪਿੰਡਾਂ'ਚ ਵਸਦੇ ਹਨ।
- ਨੀਪਾਲ — ਇਸ ਦੀ ਔਲਾਦ ਤਰਖਾਣਾ ਕੰਮ ਜੋ ਕਰਦੀ ਹੈ ਜੋ ਮੁਕਤਸਰ ਆਦ ਪਿੰਡਾਂ'ਚ ਆਬਾਦ ਹਨ।
- ਮਹੰਦ — ਇਸ ਦੀ ਔਲਾਦ ਭੁੱਚੋ ਵਿਚ ਵਸਦੀ ਹੈ
- ਭੀਲਮ — ਇਸ ਦੀ ਔਲਾਦ ਸਿਰੀਏ-ਵਾਲੇ, ਨੇਹੀਆਂ ਵਾਲੇ ਆਦਿਕ ਪਿੰਡਾਂ'ਚ ਵਸਦੀ ਹੈ।

| | | | | | | |

ਗਿਆਨਾ ਵਰਿਆਮ ਸੂਰਤੀਆ, ਰਜਾਦਾ ਜਕੋ,ਪੋਤੋ ਰਾਮਲ ਨੰਦ
ਭਲਤੂ ਲਾਵਲਦ ਵਢੇ ਘਰ ਇਨ੍ਹਾਂ ਦੀ ਇਸ ਦੀ ਸਿਆਮੀ
ਜਿਊਣਆਲਾ ਆਦਿ ਪਿੰਡਾਂ ਔਲਾਦ ਉਲਾਦ ਵਾਲੇ
ਆਦਿ ਪਿੰਡ ਵਿਚ। ਜ਼ਿਲ੍ਹਾ ਮਾਨੀਵਾਲਾ, ਆਦਿ
ਹਨ। ਕਰਨਾਲ ਖੁਦੂਵਾਲਾ, ਪਿੰਡਾਂ
ਵਿਚ ਜਾ ਕੋਟਲ-ਵਿੱਚ ਵਸਦੇ
ਵਸੀ ਹੈ। ਸੋਭਾ ਸਿੰਘ ਹਨ।
ਆਜਿਕ
ਪਿੰਡਾਂ ਵਿਚ
ਵਸਦੀ ਹੈ।

## *ਮਾਲਵੇ ਦੇ ਇਤਿਹਾਸ ਦਾ ਸੰਖੇਪ ਨਮੂਨਾ*

ਪਿਆਰੇ ਪਾਠਕੋ ਮੈਨੂੰ ਸਿੱਧੂ ਬੈਰਾੜਾਂ ਦਾ ਇਤਿਹਾਸ ਤਿਆਰ ਕਰਨ ਵੇਲੇ ਮਾਲਵੇ ਵਿੱਚੋਂ ਜੋ ਸਮੁਚੇ ਮਾਲਵੇ ਦੇ ਇਤਿਹਾਸ ਦਾ ਇਤਿਹਾਸਕ ਮਸਾਲਾ ਮਿਲਿਆ ਹੈ, ਉਸਦੇ ਵੇਖਣ ਤੋਂ ਪਤਾ ਲੱਗਿਆ ਹੈ ਭਈ ਅਜੇ ਤਕ ਮਾਲਵੇ ਦਾ ਬਹੁਤ ਸਾਰਾ ਕੀਮਤੀ ਇਤਿਹਾਸ ਅਧੂਰਾ ਹੈ। ਅਜ ਕੱਲ੍ਹ ਦੇ ਜ਼ਮਾਨੇ ਵਿੱਚ ਜਦ ਕੇ ਤਰੱਕੀ ਯਾਫਤਾ ਮੁਲਕਾਂ ਵਿੱਚ ਹਰ ਇਕ ਆਦਮੀ ਆਪਣੀਆਂ ਜ਼ਿੰਦਗੀਆਂ ਦੇ ਹਾਲਾਤ ਜੁਦਾ ਜੁਦਾ ਡਾਇਰੀਆਂ ਵਿੱਚ ਲਿਖ ਰਿਹਾ ਹੈ। ਛੋਟੇ ਛੋਟੇ ਖ਼ਾਨਦਾਨਾ ਦੇ ਅਲਹਿਦਾ ਅਲਹਿਦਾ ਇਤਿਹਾਸ ਕਲਮਬੰਦ ਹੋ ਰਹੇ ਹਨ। ਇਹੋ ਜਿਹੇ ਕੀਮਤੀ ਇਤਿਹਾਸ ਦਾ ਕਲਮਬੰਦ ਨਾ ਹੋਣਾ ਬਹੁਤ ਹੀ ਘਾਟੇ ਵਾਲੀ ਗੱਲ ਹੈ। ਸੋ ਇਸ਼ ਘਾਟੇ ਨੂੰ ਅਨੁਭਵ ਕਰਕੇ ਜ਼ਰੂਰੀ ਹੋ ਜਾਂਦਾ ਹੈ ਕਿ ਮਾਲਵੇ ਦਾ ਅਧੂਰਾ ਪਿਆ ਇਤਿਹਾਸ ਛੇਤੀ ਤੋਂ ਛੇਤੀ ਕਲਮਬੰਦ ਕੀਤਾ ਜਾਵੇ। ਮੈਂ ਇਸ ਆਸ਼ੇ ਨੂੰ ਮੁਖ ਰਖਕੇ ਆਪਣੇ

---

ਸ੍ਰ: ਭੁਪਿੰਦਰ ਸਿੰਘ ਸਿੱਧੂ ਆਈ. ਏ. ਐਸ. ਪੰਜਾਬ ਦੇ ਸੁਚੱਜੇ ਡਿਪਟੀ ਕਮਿਸ਼ਨਰ ਹਨ। ਸ੍ਰ: ਗੁਰਮੀਤ ਸਿੰਘ ਬਰਾੜ ਮੰਤਰੀ ਪੰਜਾਬ ਹੋ ਚੁੱਕੇ ਹਨ ਤੇ ਅਜ ਦੇ ਸਮੇਂ ਉਹਨਾਂ ਦੇ ਉਪਰ ਸ੍ਰ: ਜਗਮੀਤ ਸਿੰਘ ਬਰਾੜ ਇਕ ਨੌਜਵਾਨ ਕਾਂਗਰਸੀ ਲੀਡਰ ਹਨ। ਸ੍ਰ: ਮਲਕੀਅਤ ਸਿੰਘ ਸਿੰਘ ਪੰਜਾਬ ਦੇ ਰਾਜ ਮੰਤਰੀ ਹਨ।

ਹੱਥ ਲੱਗੇ ਮਾਲਵੇ ਦੇ ਇਤਿਹਾਸਕ ਮਸਲੇ ਵਿਚੋਂ ਮਾਲਵੇ ਦੇ ਇਤਿਹਾਸ ਦਾ ਸੰਖੇਪ ਜਿਹਾ ਨਮੂਨਾ ਪਾਠਕਾਂ ਦੀ ਭੇਟਾ ਕਰਦਾ ਹਾਂ । ਮੈਂ ਇਸ ਤੁਛ ਜੇਹੀ ਲੇਖਣੀ ਨੂੰ ਲਿਖਣ ਵੇਲੇ ਇਹ ਭੀ ਖਿਆਲ ਰਖਦਾ ਹਾਂ ਕੇ ਇਸ ਲੇਖਣੀ ਤੋਂ ਪ੍ਰਭਾਵਤ ਹੋਕੇ ਕੋਈ ਇਤਿਹਾਸਕਾਰ ਮਾਲਵੇ ਦਾ ਸਮੁੱਚਾ ਇਤਿਹਾਸ ਤਿਆਰ ਕਰਨ ਲਈ ਤਿਆਰ ਹੋ ਸਕੇ । ਜੇ ਕਰ ਮੇਰੀ ਇਹ ਆਸ ਪੂਰੀ ਹੋ ਗਈ ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗਾ ।

ਬਲਵੰਤ ਸਿੰਘ ਸਿੱਧੂ ਹਿਸਟੋਰੀਅਨ
ਗੁਮਟੀ ਕਲਾਂ

## ਮਾਲਵੇ ਦਾ ਨਾਮ ਤੇ ਇਸ ਦਾ ਹੱਦ ਬੰਨਾ

ਉਤਰੀ ਹਿੰਦੁਸਤਾਨ ਦੇ ਦਰਿਆ ਸਤਲੁਜ, ਬਿਆਸ, ਰਾਵੀ, ਚਨਾਬ ਜਿਹਲਮ ਦੇ ਰੋਹੜਾਂ ਲਾਲ ਬਣੀ ਹੋਈ ਧਰਤੀ ਪੰਜਾਬ ਅਤੇ ਮਸ਼ਹੂਰ ਦਰਿਆ ਸਤਲੁਜ ਦੇ ਗਹਿਣ ਵਾਲੀ ਜ਼ਮੀਨ ਦਾ ਟੁਕੜਾ ਮਾਲਵਾ ਕਹਾਉਂਦਾ ਹੈ । ਇਸ ਟੁਕੜੇ ਦਾ ਪਹਿਲਾ ਨਾਮ ਲੱਖੀ ਜੰਗਲ ਸੀ । ਇਹ ਲੱਖੀ ਜੰਗਲ ਰੋਪੜ ਤੋਂ ਲੈ ਕੇ ਬਹਾਵਲਪੁਰ ਦੀ ਰਿਆਸਤ ਤੱਕ ਫੈਲਿਆ ਹੋਇਆ ਸੀ । ਸਤਾਰੁਵੀਂ ਸਦੀ ਬਿਕ੍ਰਮੀ ਤਕ ਇਸ ਦੇਸ਼ ਦਾ ਨਾਮ ਲੱਖੀ ਜੰਗਲ ਹੀ ਰਿਹਾ । ਅਠਾਰੁਵੀਂ ਸਦੀ ਬਿਕਰਮੀ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੇਸ਼ ਦਾ ਨਾਮ ਮਾਲਵਾ ਧਰ ਦਿੱਤਾ । ਇਸ ਵੇਲੇ ਤੋਂ ਇਸ ਦਾ ਨਾਮ ਮਾਲਵਾ ਮਸ਼ਹੂਰ ਹੈ । ਮਾਲਵੇ ਦੇ ਪੂਰਬ ਵਲ ਬਾਂਗਰ ਤੇ ਮੈਨ ਦੋਆਬਾ, ਉਤਰ ਵਲ ਦੋਆਬਾ ਤੇ ਮਾਝਾ ਪੱਛਮ ਵਲ ਗੰਜੀ ਬਾਰੂ (ਪਕਿਸਤਾਨ), ਦੱਖਣ ਵੱਲ ਰਾਜਸਥਾਨ ਦੇ ਇਲਾਕੇ ਹਨ । ਮਾਲਵੇ ਦੀ ਧਰਤੀ (ਮੈਦਾਨੀ ਇਲਾਕਾ) ਬੜੀ ਜ਼ਰਖੇਜ਼ ਤੇ ਉਪਜਾਊ ਹੈ । ਮਾਲਵੇ ਵਿਚ ਚਾਰ ਵਡੇ ਮਸ਼ਹੂਰ ਸ਼ਹਿਰ ਹਨ-ਪਟਿਆਲਾ ਲੁਧਿਆਣਾ, ਫੀਰੋਜ਼ਪੁਰ ਤੇ ਬਠਿੰਡਾ । ਪਟਿਆਲਾ ਪਹਿਲਾਂ ਇੱਕ ਛੋਟਾ ਜਿਹਾ ਪਿੰਡ ਸੀ । ਇਸਨੂੰ ਸੰਮਤ ੧੮੧੮ ਬਿਕਰਮੀ ਵਿਚ ਮਹਾਰਾਜਾ ਆਲਾ ਸਿੰਘ ਨੇ ਆਪਣੀ ਰਿਆਸਤ ਦੀ ਰਾਜਧਾਨੀ ਸਥਾਪਨ ਕਰਕੇ ਇਸਨੂੰ ਜ਼ਿਆਦਾ ਮਸ਼ਹੂਰ ਕੀਤਾ ।

ਇਸ ਇਲਾਕੇ ਨੂੰ ੧੪੮੦ ਈਸਵੀ ਯੂਸਫ* ਤੇ ਨਿਹੰਗ ਖਾਂ ਲੋਧੀ ਤੇ ਆਬਾਦ ਕੀਤਾ ਸੀ । ਫੀਰੋਜ਼ਪੁਰ ਨੂੰ ਫੀਰੋਜ਼ਦੀਨ ਤੁਗਲਕ ਨੇ

*ਵੇਖੋ ਤਾ: ਰਾ: ਪੰ: ਪਟਿਆਲਾ ਦੇ, ਸਫਾ ੭੬ ਦਾ ਫੁਟ ਨੋਟ ।

ਚੋਧਵੀਂ ਸਦੀ ਈ: ਵਿੱਚ ਆਬਾਦ ਕੀਤਾ ਸੀ । ਬਠਿੰਡੇ ਨੂੰ ਚੌਥੀ ਸਦੀ ਬਿਕਰਮੀ ਵਿੱਚ ਰਾਓ ਭੱਟੀ ਨੇ ਆਬਾਦ ਕੀਤਾ ਸੀ ।

## ਮਾਲਵੇ ਦੇ ਪ੍ਰਸਿੱਧ ਖ਼ਾਨਦਾਨਾਂ ਦਾ ਵੇਰਵਾ

ਮਾਲਵੇ ਵਿੱਚ ਵਸਣ ਵਾਲਿਆਂ ਜਿਨ੍ਹਾਂ ਖ਼ਾਨਦਾਨਾਂ ਦਾ ਇਤਿਹਾਸ ਸਾਡੇ ਹੱਥ ਲਗਿਆ ਹੈ, ਉਹਨਾਂ ਦਾ ਥੋੜ੍ਹਾ ਥੋੜਾ ਨਮੂਨਾ ਮਾਤਰ ਇਸ ਜਗ੍ਹਾ ਜ਼ਿਕਰ ਕੀਤਾ ਜਾਂਦਾ ਹੈ ।

## ਖ਼ਾਨਦਾਨ ਬੇਦੀ ਤੇ ਸੋਢੀ

ਇਹ ਖੱਤਰੀਆਂ ਦੇ ਮਸ਼ਹੂਰ ਖ਼ਾਨਦਾਨ ਸੂਰਜਬੰਸੀ ਸ੍ਰੀ ਰਾਮ ਚੰਦਰ ਜੀ ਦੀ ਔਲਾਦ ਹਨ । ਇਹਨਾਂ ਦੇ ਵਡੇ ਸ੍ਰੀ ਲਵੂ ਜੀ ਤੇ ਕੁਸ਼ੂ ਜੀ ਨੇ ਲਵਪੁਰ ਲਾਹੌਰ ਅਤੇ ਕਸ਼ੂਪੁਰ ਕਸੂਰ ਨਗਰ ਆਬਾਦ ਕੀਤੇ ਸਨ । ਬੇਦੀਆਂ ਤੇ ਸੋਢੀਆਂ ਵਿਚ ਸਿੱਖ ਗੁਰੂ ਸਾਹਿਬਾਂ ਦੇ ਪਰਗਟ ਹੋਣ ਤੇ, ਇਹਨਾਂ ਦੀ ਬੜੀ ਭਾਰੀ ਇੱਜ਼ਤ ਕੀਤੀ ਜਾਂਦੀ ਹੈ । ਬੇਦੀਆਂ ਵਿਚ ਬਾਬਾ ਸਾਹਿਬ ਸਿੰਘ ਉਨੇ ਵਾਲੇ ਬਹੁਤ ਵਡੇ ਜ਼ਬਰਦਸਤ ਰਈਸ ਹੋਏ ਹਨ । ਇਨ੍ਹਾਂ ਨੂੰ ਚਾਰ ਲੱਖ ਸਾਲਾਨਾ ਆਮਦਨੀ ਦੇ ਇਲਾਕੇ ਉਤੇ ਕਬਜ਼ਾ ਕਰ ਲਿਆ ਸੀ । ਸੋਢੀਆਂ ਵਿੱਚ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਪਿਰਥੀ ਚੰਦ ਦਾ ਪੜੋਤਾ ਸੋਢੀ ਕੌਲ ਜੀ ਢਿੱਲਵਾਂ ਵਾਲੇ, ਚੌਧਰੀ ਕਪੂਰੇ ਦੇ ਗੁਰੂ ਪੂਜਨੀਕ ਸਨ ! ਫਰੀਦਕੋਟੀਏ ਰਈਸ ਇਨ੍ਹਾਂ ਸੋਢੀ ਸਾਹਿਬਾਂ ਦੇ ਬੜੇ ਭਾਰੀ ਸ਼ਰਧਾਲੂ ਸਨ । ਇਨ੍ਹਾਂ ਨੇ ਬਹੁਤ ਸਾਰੇ ਪਿੰਡ ਸੋਢੀ ਸਾਹਿਬਾਂ ਨੂੰ ਭੇਟ ਕੀਤੇ ਸਨ । ਇਨ੍ਹਾਂ ਵਿਚੋਂ ਕਈ ਪਿੰਡ ਏਸ ਵੇਲੇ ਤਕ ਸੋਢੀਆਂ ਦੇ ਕਬਜ਼ੇ ਵਿੱਚ ਹਨ, ਜਿਨ੍ਹਾਂ ਦੇ ਨਾਮ ਨਾਲ ਸ਼ਬਦ ਸੋਢੀ ਅਜੇ ਤਕ ਚਲਾ ਆਉਂਦਾ ਹੈ ਜਿਵੇਂ ਬਟੋਰ ਸੋਢੀਆਂ ਤੇ ਮੰਗਤ ਪੁਰਾ ਦਿਆਲ ਪੁਰਾ ਸੋਢੀਆਂ ਆਦਿ ਸੋਢੀਕੌਲ ਜੀ ਨੇ ਆਪਣੇ ਪੜੋਤੇ ਸੋਢੀ ਅਭੈ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਾਇਆ ਸੀ । ਗੁਰੂਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਬਹਾਦਰ ਸ਼ਾਹ ਪਾਸੋਂ ਸੋਢੀ ਅਭੈ ਸਿੰਘ ਨੂੰ ਕੋਠੇ ਪਿੰਡ ਦੀ ਮਲਕੀਅਤ ਦਾ ਪੇਟਾ ਦਿਵਾਇਆ ਸੀ । ਮਾਲਵੇ ਵਿਚ ਵਸਣ ਵਾਲੇ ਸੋਢੀਆਂ ਵਿੱਚੋਂ ਗੁਰੂ ਹਰ ਸਹਾਏ ਵਾਲੇ ਸੋਢੀਆਂ ਦਾ ਖ਼ਾਨਦਾਨ ਸਭ ਤੋਂ ਜ਼ਿਆਦਾ ਮਸ਼ਹੂਰ ਹੈ ।

## ਖ਼ਾਨਦਾਨ ਸਾਰਸੁਤ ਤੇ ਗੌੜ

ਇਹ ਦੋਨੋ ਬ੍ਰਹਿਮਣਾ ਦੇ ਮਸ਼ਹੂਰ ਖ਼ਾਨਦਾਨ ਹਨ। ਸਾਰਸੁਤ ਬ੍ਰਹਿਮਣਾ ਵਿਚੋਂ ਇੱਕ ਸਾਰਸੁਤ ਬ੍ਰਹਿਮਣਾ ਖਾਲਸਾ ਪੰਥ ਨੂੰ ਸਾਜਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਹਾਜ਼ਰ ਰਿਹਾ ਸੀ। ਗੋੜ ਖ਼ਾਨਦਾਨ ਬ੍ਰਹਿਮਣਾ ਦੀ ਮਸ਼ਹੂਰ ਕਦੀਮੀ ਖ਼ਾਨਦਾਨ ਹੈ। ਇਹ ਲੋਕ ਮਾਲਵੇ ਵਿੱਚ ਟਾਂਵੇ ਟਾਂਵੇ ਆਬਾਦ ਹਨ ।

ਹੁਣ ਅਸੀਂ ਮਾਲਵੇ ਦੇ ਜੱਟਾਂ ਦੇ ਖ਼ਾਨਦਾਨਾ ਦਾ ਜ਼ਿਕਰ ਕਰਦੇ ਹਾਂ। ਜੱਟ ਜਾਂ ਜਾਟ ਇਕ ਸ਼ਬਦ ਹੈ। ਇਹ ਸ਼ਬਦ ਸਿਰ ਦੀ ਜਟ ਨਾਲ ਸਬੰਧ ਰਖਦਾ ਹੈ। ਜਟ ਪੁਰਾਤਨ ਸਮੇਂ ਵਿਚ ਫਕੀਰ ਦੇ ਸਾਰੇ ਅੰਗਾਂ ਵਿਚੋਂ ਸ਼੍ਰੋਮਣੀ ਅੰਗ ਸਮਝਿਆ ਜਾਂਦਾ ਸੀ। ਇਸੇ ਤਰ੍ਹਾਂ ਸਾਰਿਆਂ ਪੇਸ਼ਿਆਂ ਵਿਚੋਂ ਕਾਸ਼ਤ ਕਾਰੀ ਦਾ ਪੇਸ਼ਾ ਉੱਤਮ ਸਮਝਕੇ ਇਹ ਪੇਸ਼ਾ ਕਰਨ ਵਾਲਿਆਂ ਨੂੰ ਜੱਟ ਨਾਮ ਦਿੱਤਾ ਗਿਆ ਹੈ।

## ਖ਼ਾਨਦਾਨ ਸਿੱਧੂ ਬੈਰਾੜ

ਇਸ ਖ਼ਾਨਦਾਨ ਦਾ ਇਸ ਪੁਸਤਕ ਇਤਿਹਾਸ ਸਿੱਧੂ ਬੈਰਾੜਾਂ ਵਿਚ ਮੁਕੰਮਲ ਜ਼ਿਕਰ ਹੋ ਗਿਆ ਹੈ।

## ਖ਼ਾਨਦਾਨ ਗਰੇਵਾਲ

ਇਹ ਖ਼ਾਨਦਾਨ ਚੰਦੇਰ ਰਾਜਪੂਤ ਛੱਤਰੀ ਰਾਜਪੂਤਾਂ ਦੇ ਛੱਤੀ ਸ਼ਾਹੀ ਖ਼ਾਨਦਾਨਾਂ ਵਿਚੋਂ ਹੈ। ਕਵੀਸ਼ਰ ਪਿਓਗ ਦੀ ਤਿਆਰ ਕੀਤੀ ਹੋਈ ਛੱਤੀ ਸ਼ਾਹੀ ਖ਼ਾਨਦਾਨਾਂ ਦੀ ਫਰਿਸਤ ਵਿੱਚ ਬੀਹਵੇਂ ਨੰਬਰ ਪਰ ਇਸ ਖ਼ਾਨਦਾਨ ਦਾ ਨਾਮ ਦਰਜ ਹੈ। ਰਿਆਸਤ ਬਿਲਾਸਪੁਰ ਤੇ ਰਿਆਸਤ ਨਾਲਾ ਗੜ੍ਹ ਦੇ ਸ਼ਾਹੀ ਖ਼ਾਨਦਾਨ ਏਸੇ ਖ਼ਾਨਦਾਨ ਨਾਲ ਸਬੰਧਤ ਹਨ। ਰਾਜਾ ਸੁਰਿੰਦਰ ਸਿੰਘ ਨਾਲਾ ਗੜ੍ਹ ਏਸੇ ਖ਼ਾਨਦਾਨ ਦੇ ਮੈਂਬਰ ਪੈਪਸੂ ਦੇ ਡੀਵੈਲਪਮੈਂਟ ਮਨਿਸਟਰ ਸਨ। ਮੁੱਢ ਤੋਂ ਇਹ ਖ਼ਾਨਦਾਨ ਮਸ਼ਹੂਰ ਮਹਾਰਾਜਾ ਸ਼ਿਸ਼ ਪਾਲ ਦੀ ਔਲਾਦ ਹੈ। ਕਰਨਾਲ ਦਾ ਮਸ਼ਹੂਰ ਮਹਾਰਾਜਾ ਹਰਸ਼ਵਰਧਨ ਇਨ੍ਹਾਂ ਵਿਚੋਂ ਸੀ। ਇਹ ਖ਼ਾਨਦਾਨ ਮੁਸਲਮਾਨਾਂ ਦੀ ਬਾਦਸ਼ਾਹੀ ਸਮੇਂ ਜ਼ਿਲ੍ਹਾ ਲੁਧਿਆਣਾ ਵਿਖੇ, ਰਾਇਪੁਰ ਗੁੱਜਰਵਾਲ ਤੇ ਲਲਤੋਂ ਵਿਚ ਚੋਧਰ ਕਰਦਾ ਰਿਹਾ ਹੈ। ਗਰੇਵਾਲਾਂ ਦੀ ਇਸ ਕਦੀਮੀ ਚੋਧਰ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਖਤਮ ਕੀਤੀ ਸੀ। (ਵੇਖੋ ਤਵਾਰੀਖ ਰਾਜਗਾਨ ਪੰਜਾਬ ਦਾ ਜ਼ਮੀਮਾ,

ਸਫਾ ੩)। ਇਸ ਵੇਲੇ ਗਰੇਵਾਲ ਲੋਕ ਮਲਵਈ ਜੱਟਾਂ ਦੇ ਕੁੱਲ ਖ਼ਾਨਦਾਨਾਂ ਨਾਲੋਂ ਜ਼ਿਆਦਾ ਪੜ੍ਹੇ ਲਿਖੇ ਹਨ। ਇਨ੍ਹਾਂ ਦੇ ਰਾਇਪੁਰ, ਗੁੱਜਰਵਾਲ, ਨਾਰੰਗ ਵਾਲ, ਲਲਤੋਂ, ਆਦਿਕ ਮਸ਼ਹੂਰ ਪਿੰਡ ਹਨ। ਇਨ੍ਹਾਂ ਵਿਚੋਂ ਨਾਰੰਗ ਵਾਲੀਏ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਿੱਖ ਕੌਮ ਵਿਚ ਵਡੇ ਨਾਮ ਰਸੀਏ ਮੰਨੇ ਜਾਂਦੇ ਸਨ। ਇਨ੍ਹਾਂ ਨੇ ਦਿੱਲੀ ਦੇ ਗੁਰਦੁਆਰੇ ਰਕਾਬ ਗੰਜ ਬਦਲੇ ਬਹੁਤ ਲੰਬਾ ਅਰਸਾ ਜੇਲ੍ਹ ਯਾਤਰਾ ਕੀਤੀ ਸੀ। ਗਰੇਵਾਲਾਂ ਵਿਚ ਬਾਬਾ ਸਾਉਣ ਸਿੰਘ ਬਿਆਸ, ਰਾਧਾ ਸੁਆਮੀਆਂ ਦੇ ਮਸ਼ਹੂਰ ਪੂਜਨੀਕ ਗੁਰੂ ਹੋਏ ਹਨ। ਪੰਜਾਬ ਦੇ ਮਸ਼ਹੂਰ ਦੇਸ਼ ਭਗਤ ਸਰਦਾਰ ਕਰਤਾਰ ਸਿੰਘ ਸਰਾਭਾ ਗਰੇਵਾਲ ਕੌਮ ਦੇ ਹੀ ਨੌਨਿਹਾਲ ਸਨ। ਇਨ੍ਹਾਂ ਦੇ ਅੰਗ੍ਰੇਜ਼ਾਂ ਦੀ ਵਿਦੇਸ਼ੀ ਹਕੂਮਤ ਨੂੰ ਖ਼ਤਮ ਕਰਨ ਲਈ ਲਾਸਾਨੀ ਕੁਰਬਾਨੀ ਕੀਤੀ ਸੀ। ਗਰੇਵਾਲਾਂ ਵਿਚੋਂ ਮਿਸਟਰ ਐਸ. ਪਰਤਾਪ ਬੜੇ ਮਸ਼ਹੂਰ ਰਾਜ ਪ੍ਰਬੰਧਕ ਹੋਏ ਹਨ। ਇਨ੍ਹਾਂ ਨੇ ਲਾਹੌਰ ਦੇ ਗੁਰਦੁਆਰੇ ਸ਼ਹੀਦ ਗੰਜ ਦੇ ਝਗੜੇ ਵੇਲੇ, ਬੜਾ ਯੋਗ ਪ੍ਰਬੰਧ ਕਰਕੇ, ਬੜੀ ਸ਼ੁਹਰਤ ਪ੍ਰਾਪਤ ਕੀਤੀ ਸੀ। ਇਨ੍ਹਾਂ ਵਿਚ ਇਕ ਡਾਕਟਰ ਹਰਭਜਨ ਸਿੰਘ ਹੁਰੀਂ ਅੱਖਾਂ ਦੇ ਮਸ਼ਹੂਰ ਡਾਕਟਰ ਹੋਏ ਹਨ। ਗਰੇਵਾਲਾਂ ਵਿਚ ਸਰਦਾਰ ਬਚਨ ਸਿੰਘ, ਸਰਦਾਰ ਜਸਵੰਤ ਸਿੰਘ ਮਸ਼ਹੂਰ ਪੁਲੀਟੀਕਿਲ ਲੀਡਰ ਸਨ। ਗਰੇਵਾਲਾਂ ਦੇ ਫੂਲਕੀਆਂ ਰਿਆਸਤਾਂ ਨਾਲ ਭੀ ਬੜੇ ਚੰਗੇ ਤਅੱਲਕ ਰਹੇ। ਇਹ ਫੂਲਕੀਆਂ ਰਿਆਸਤਾਂ ਵਿਚ ਬੜੇ ਬੜੇ ਅਹਿਲਕਾਰ ਰਹੇ ਹਨ। ਸਰਦਾਰ ਸ਼ਮਸ਼ੇਰ ਸਿੰਘ ਰਾਏ ਪੁਰੀਏ ਰਿਆਸਤ ਜੀਂਦ ਦੇ ਬੜੇ ਮਸ਼ਹੂਰ ਵਜ਼ੀਰ ਆਜ਼ਮ ਸਨ। ਸਰਦਾਰ ਦੇਵਿੰਦਰ ਸਿੰਘ ਗਰੇਵਾਲ ਪੈਪਸੂ ਵਿਧਾਨ ਸਭਾ ਦੇ ਮਸ਼ਹੂਰ ਮੈਂਬਰ ਸਨ। ਇਸੇ ਹੀ ਖ਼ਾਨਦਾਨ ਦੇ ਜਸਟਿਸ ਸ੍ਰ: ਗੁਰਨਾਮ ਸਿੰਘ ਸੁਚੱਜੇ ਮੁੱਖ ਮੰਤਰੀ ਪੰਜਾਬ ਹੋਏ ਹਨ।

## ਖ਼ਾਨਦਾਨ ਸੰਧੂ

ਇਹ ਖ਼ਾਨਦਾਨ ਸੂਰਜਬੰਸੀ ਸ੍ਰੀ ਰਾਮ ਚੰਦਰ ਜੀ ਦੀ ਔਲਾਦ ਹੈ। ਇਸ ਖ਼ਾਨਦਾਨ ਦਾ ਕਵੀਸ਼ਰ ਕਬਿ ਚੰਦ ਦੀ ਸ਼ਾਹੀ ਖ਼ਾਨਦਾਨਾਂ ਦੀ ਫਰਿ-ਸਤ ਵਿਚ ਉਨ੍ਹੀਵੇਂ ਨੰਬਰ ਪਰ ਨਾਮ ਦਰਜ ਹੈ। ਇਸ ਖ਼ਾਨਦਾਨ ਦੇ ਲੋਕਾਂ ਨੇ ਗਜ਼ਨੀ ਵਿਖੇ ਭੀ ਹਕੂਮਤ ਕੀਤੀ ਹੈ। ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਚਾਰ ਮਿਸਲਾਂ ਇਸ ਖ਼ਾਨਦਾਨ ਦੀਆਂ ਸਨ। ਮਿਸਲ ਘਨ੍ਹੱਯਾ, ਮਿਸਲ

ਕਨੱਯਾ, ਮਿਸਲ ਕਲਸੀਆ, ਮਿਸਲ ਸ਼ਹੀਦਾਂ (ਸ਼ਹੀਦਾਂ ਦੀ ਮਿਸਲ ਜੱਥੇਦਾਰ ਸੂਬਾ ਸਿੰਘ ਦੇ ਗੁਜ਼ਰਨ ਮਗਰੋਂ ਕਰਮ ਸਿੰਘ ਸੰਧੂ ਦੇ ਹੱਥ ਵਿਚ ਆਈ ਸੀ)। ਬਾਰਾਂ ਮਿਸਲਾਂ ਦੇ ਜ਼ਮਾਨੇ ਵਿਚ ਸੰਧੂਆਂ ਲੋਕਾਂ ਨੇ ਮਾਝੇ ਵਿਚ ਉਠਕੇ ਮਾਲਵੇ, ਬਾਂਗਰ, ਮੈਣ ਦੁਆਬ, ਵਿਚ ਬਹੁਤ ਸਾਰੀਆਂ ਸਰਦਾਰੀਆਂ ਕਾਇਮ ਕੀਤੀਆਂ ਸਨ। ਇਨ੍ਹਾਂ ਵਿਚੋਂ ਕਈ ਮਸ਼ਹੂਰ ਘਰਾਣੇ ਅੱਜ ਤੀਕ ਕਾਇਮ ਹਨ। ਪੰਜਾਬ ਦੀਆਂ ਰਿਆਸਤਾਂ ਵਿਚ ਕਲਸੀਆ ਰਿਆਸਤ ਇਸੇ ਖ਼ਾਨਦਾਨ ਦੀ ਸੀ। ਇਸ ਵੇਲੇ ਸੰਧੂ ਲੋਕ ਬਹੁਤ ਤਰੱਕੀ ਤੇ ਹਨ। ਪੈਪਸੂ ਵਿਚ ਤੇ ਪੰਜਾਬ ਵਿਚ ਇਹ ਬਹੁਤ ਵੱਡੇ ੨ ਅਹੁਦਿਆਂ ਤੇ ਲੱਗੇ ਹੋਏ ਹਨ। ਸੰਧੂਆਂ ਵਿਚੋਂ ਸਰਦਾਰ ਰਾਜਿੰਦਰ ਸਿੰਘ, ਸੰਗਰੂਰ ਮਸ਼ਹੂਰ ਜਰਨਲਿਸਟ ਸਨ।

ਅੱਜ ਦੇ ਸਮੇਂ ਸ੍ਰ: ਮਹਿੰਦਰ ਸਿੰਘ ਸਾਈਆਂ ਵਾਲਾ ਰਾਜ ਮੰਤਰੀ ਪੰਜਾਬ ਤੇ ਸ੍ਰ: ਜਸਦੇਵ ਸਿੰਘ ਸੰਧੂ ਇਕ ਮਸ਼ਹੂਰ ਐਮ. ਐਲ. ਏ. ਹਨ।

## ਖ਼ਾਨਦਾਨ ਢਿੱਲੋਂ

ਇਹ ਖ਼ਾਨਦਾਨ ਮਸ਼ਹੂਰ ਮਹਾਰਾਜਾ ਕਰਨ ਦੀ, ਜਿਸ ਨੇ ਕਰਨਾਲ ਨਗਰ ਆਬਾਦ ਕੀਤਾ, ਔਲਾਦ ਹੈ। ਮੁਸਲਮਾਨਾਂ ਦੀ ਬਾਦਸ਼ਾਹੀ ਸਮੇਂ ਇਹ ਖ਼ਾਨਦਾਨ ਪੰਜਾਬ ਵਿਚ ਢਿਲਵਾਂ ਵਿਖੇ ਚੌਧਰ ਕਰਦਾ ਰਿਹਾ ਹੈ। ਸਿੱਖਾਂ ਦੇ ਜ਼ਮਾਨੇ ਵਿਚ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਸਭ ਤੋਂ ਵੱਡੀ ਮਿਸਲ ਇਨ੍ਹਾਂ ਦੀ ਸੀ। ਇਸ ਮਿਸਲ ਦਾ ਬਾਨੀ ਸਰਦਾਰ ਹਰੀ ਸਿੰਘ ਢਿੱਲੋਂ ਪਿੰਡ ਬੱਧਣੀ ਦਾ ਸੀ। ਇਸ ਵੇਲੇ ਏਸੇ ਖ਼ਾਨਦਾਨ ਦਾ ਨੌਨਿਹਾਲ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਲੋਕ ਸਭਾ ਦਾ ਸਪੀਕਰ ਰਿਹਾ ਹੈ ਤੇ ਹੁਣ ਭਾਰਤ ਸਰਕਾਰ ਦੇ ਖੇਤੀ ਬਾੜੀ ਮੰਤਰੀ ਹਨ ਇਨ੍ਹਾਂ ਦੀ ਮਿਸਲ ਭੰਗੀਆਂ ਦੀ ਮਿਸਲ ਮਸ਼ਹੂਰ ਸੀ। ਇਸ ਮਿਸਲ ਨੂੰ ਡੇਢ ਕਰੋੜ ਰੁਪਈਆ ਸਾਲਾਨਾ ਆਮਦਨ ਸੀ। ਰਾਵਲਪਿੰਡੀ (ਕੰਢਾ), ਜਿਹਲਮ (ਪੋਠੋਹਾਰ) ਗੁਜਰਾਤ, ਚਨੋਯੋਟ, ਸਿਆਲ-ਕੋਟ, ਮੁਲਤਾਨ, ਅੰਮ੍ਰਿਤਸਰ ਬੂੜੀਆ, ਸਹਾਰਨਪੁਰ, ਜਗਾਧਰੀ, ਇਸ ਮਿਸਲ ਦੇ ਕਬਜ਼ੇ ਵਿਚ ਸਨ। ਫੂਲ ਕੇ ਰਈਸਾਂ ਨਾਲ ਇਨ੍ਹਾਂ ਦੇ ਬਹੁਤ ਜ਼ਿਆਦਾ ਤਅੱਲੁਕ ਸਨ। ਇਨ੍ਹਾਂ ਦੀਆਂ ਫੂਲਕੇ ਰਾਜਿਆਂ ਨਾਲ ਰਿਸ਼ਤੇਦਾਰੀਆਂ ਸਨ। ਇਸ ਖ਼ਾਨਦਾਨ ਦੀ ਲੜਕੀ ਮਹਾਰਾਣੀ ਚੰਦ ਕੌਰ ਰਿਆਸਤ ਨਾਭਾ ਦੀ ਮਸ਼ਹੂਰ ਰਾਜ ਪ੍ਰਬੰਧਕ ਸੀ। ਖ਼ਾਨਦਾਨ ਢਿੱਲਵਾਂ ਵਿਚ ਪਿੱਥੋਂ ਪਿੰਡ ਵਾਲੇ

ਭਾਈ ਕਾਹਨ ਸਿੰਘ ਨਾਭਾ ਨਿਵਾਸੀ ਪ੍ਰਸਿੱਧ ਵਿਦਵਾਨ ਹੋਏ ਹਨ। ਇਨ੍ਹਾਂ ਨੇ ਸਿੱਖ ਧਰਮ ਸਬੰਧੀ ਕਈ ਵਡੇ ੨ ਗਰੰਥ ਲਿਖੇ ਹਨ। ਪਹਿਲੇ ਪੰਜਾਬੀ ਮਹਾਂ ਕੋਸ਼ ਦੀ ਇਨ੍ਹਾਂ ਨੇ ਰਚਨਾ ਕੀਤੀ ਸੀ।

## ਖ਼ਾਨਦਾਨ ਗਿੱਲ

ਇਹ ਖ਼ਾਨਦਾਨ ਬਠਿੰਡੇ ਦੇ ਬਰਾਹ ਰਾਜਪੂਤ ਰਾਜਾ ਬਿਨੇ ਪਾਲ ਦੇ ਪੋਤਰੇ ਲਾਹੌਰ ਦੇ ਮਸ਼ਹੂਰ ਮਹਾਰਾਜਾ ਜੈ ਪਾਲ ਦੀ ਔਲਾਦ ਹਨ। ਜਦ ਸਿੱਧੂ ਬੈਰਾੜਾਂ ਦਾ ਬਜ਼ੁਰਗ ਰਾਜਾ ਖੀਵਾਰਾਓ ਰਾਜਪੂਤਾਂ ਵਿਚੋਂ ਨਿਕਲ ਕੇ ਜੱਟਾਂ ਨਾਲ ਰਲਿਆ ਸੀ ਤਾਂ ਉਸ ਨੇ ਆਪਣੇ ਬੇਟੇ ਸਿੱਧੂ ਨੂੰ ਗਿੱਲ ਜੱਟਾਂ ਦੇ ਘਰ ਵਿਆਹਿਆ ਸੀ। ਮੁਸਲਮਾਨਾ ਦੀ ਬਾਦਸ਼ਾਹੀ ਸਮੇਂ ਇਹ ਲੋਕ ਮਾਲਵੇ ਵਿੱਚ ਦੋ ਬਾਈਂ ਚੋਧਰਾਂ ਕਰਦੇ ਸਨ। ਇਕ ਮੋਗੇ ਦੇ ਇਲਾਕੇ ਵਿੱਚ, ਦੂਜੀ ਪਾਇਲ ਦੇ ਇਲਾਕੇ ਵਿਚ। ਮੋਗੇ ਦੇ ਇਲਾਕੇ ਵਿਚ ਗਿੱਲਾਂ ਦਾ ਤੱਪਾ ਮਸ਼ਹੂਰ ਹੈ। ਇਸ ਤੱਪੇ ਵਿੱਚ ਗਿੱਲਾਂ ਦੇ ਮਾਣੂੰਕੇ, ਕਾਲੇ ਕੇ, ਘੋਲੀਆ, ਰਣੀਆਂ, ਰਾਮੂ ਆਣਾ, ਚੜਿੱਕ ਆਦਿਕ ਬਹੁਤ ਸਾਰੇ ਪਿੰਡ ਆਬਾਦ ਹਨ। ਇਹਨਾਂ ਵਿਚੋਂ ਬਚਨ ਸਿੰਘ ਘੋਲੀਆ ਪੰਜਾਬ ਅਸੈਂਬਲੀ ਦੇ ਕਮਿਊਨਿਸਟ ਮੈਂਬਰ ਸਨ। ਬਾਬਾ ਰੂੜ ਸਿੰਘ ਜੀ ਚੂਹੜ ਚੱਕ ਵਾਲੇ ਇਹਨਾਂ ਵਿੱਚੋਂ ਸਨ। ਪਾਇਲ ਦੇ ਇਲਾਕੇ ਧਮੋਟ ਵਾਲੇ ਚੋਧਰੀ ਮਸ਼ਹੂਰ ਹਨ। ਜ਼ਿਲ੍ਹਾ ਲੁਧਿਆਣਾ ਦੇ ਸਰਦਾਰ ਮੰਗਲ ਸਿੰਘ ਬੀ. ਏ. ਮਸ਼ਹੂਰ ਪੁਲੀਟੀਕਲ ਲੀਡਰ ਸਨ। ਮਾਝੇ ਵਿੱਚ ਵਸਣ ਵਾਲੇ ਗਿੱਲਾਂ ਦੀ ਮਜੀਠੇ ਵਾਲੀ ਮਸ਼ਹੂਰ ਪੁਰਾਣੀ ਚੋਧਰ ਹੈ। ਮਜੀਠੀਏ ਸਰਦਾਰਾਂ ਵਿੱਚੋਂ ਸਿੰਘਾਂ ਦੇ ਰਾਜ ਵੇਲੇ ਸਰਦਾਰ ਲਹਿਣਾ ਸਿੰਘ ਮਜੀਠੀਆ, ਅੰਗਰੇਜ਼ਾਂ ਦੇ ਰਾਜ ਵਿੱਚ, ਸਰਦਾਰ ਸੁੰਦਰ ਸਿੰਘ ਮਜੀਠੀਆ, ਬੜੇ ਮਸ਼ਹੂਰ ਸਰਦਾਰ ਹੋਏ ਹਨ। ਸਰਦਾਰ ਸੁਰਜੀਤ ਸਿੰਘ ਮਜੀਠੀਆ ਭਾਰਤ ਦੇ ਡਿਪਟੀ ਡੀਫੈਂਸ ਮਨਿਸਟਰ ਸਨ। ਇਹਨਾਂ ਵਿੱਚੋਂ ਆਜ਼ਾਦ ਹਿੰਦ ਫੌਜ ਦੇ ਕਰਨਲ ਨਿਰੰਜਨ ਸਿੰਘ ਗਿੱਲ ਭਾਰਤ ਸਰਕਾਰ ਵਲੋਂ ਹਿੰਦੁਸਤਾਨ ਤੋਂ ਬਾਹਰ ਸਫ਼ੀਰ ਲੱਗੇ ਰਹੇ ਸਨ। ਇਸ ਵੇਲੇ ਗਿੱਲ ਲੋਕ ਪੰਜਾਬ ਵਿੱਚ ਤੇ ਪੈਪਸੂ ਵਿੱਚ ਵੱਡੇ ਅਹੁਦਿਆਂ ਤੇ ਲਗੇ ਹੋਏ ਹਨ ਸ: ਲਛਮਣ ਸਿੰਘ ਗਿੱਲ ਮੁੱਖ ਮੰਤਰੀ ਹੋਏ ਹਨ।

## ਖ਼ਾਨਦਾਨ ਮਾਨ

ਇਹ ਲੋਕ ਬਠਿੰਡੇ ਦੇ ਰਾਜਾ ਬਿਨੇ ਪਾਲ ਦੇ ਪੋਤਰੇ ਮਾਨਪਾਲ ਦੀ ਔਲਾਦ ਹਨ। ਮਾਨਾ ਦੇ ਆਪਣੇ ਗੋਤ ਦੇ ਨਾਮ ਪੁਰ ਆਬਾਦ ਕੀਤਾ ਹੋਇਆ ਮਾਨਸਾ ਪਿੰਡ ਮਸ਼ਹੂਰ ਨੱਗਰ ਹੈ। ਇਹ ਇਸ ਵੇਲੇ ਪੈਪਸੂ ਦੀ ਇਕ ਤਹਿਸੀਲ ਦਾ ਹੈਡਕੁਆਟਰ ਹੈ। ਫੂਲਕੀਆਂ ਰਿਆਸਤਾਂ ਦੇ ਕਾਇਮ ਹੋਣ ਵੇਲੇ ਮਾਨ ਲੋਕਾਂ ਨੇ ਫੂਲ ਕੇ ਰਈਸਾਂ ਨੂੰ ਬੜੀ ਭਾਰੀ ਮੱਦਦ ਦਿਤੀ ਸੀ। ਗਰਿਫਨ ਸਾਹਿਬ ਨੇ ਆਪਣੀ ਤਾਰੀਖ ਵਿੱਚ ਲਿਖਿਆ ਹੈ ਕੇ ਮਾਨ ਲੋਕ ਬੜੇ ਬਹਾਦਰ ਹੁੰਦੇ ਹਨ। ਸਿੱਖ ਰਾਜ ਕਾਇਮ ਕਰਨ ਵੇਲੇ ਮਾਨ ਲੋਕ ਮਹਾਰਾਜਾ ਰਣਜੀਤ ਸਿੰਘ ਦੇ ਪੱਕੇ ਸਾਥੀ ਸਨ। ਸਰਦਾਰ ਫਤਹਿ ਸਿੰਘ ਮਾਨ ਮਹਾਰਾਜਾ ਰਣਜੀਤ ਸਿੰਘ ਦਾ ਮਸ਼ਹੂਰ ਅਹਿਲਕਾਰ ਸੀ। ਪੰਜਾਬ ਵਿੱਚ ਮਾਨਾ ਦੇ ਮਾਨਾਵਾਲਾ ਤੇ ਸ਼ੇਰ ਕੋਟੀਆ ਮਸ਼ਹੂਰ ਨੱਗਰ ਸਨ। ਪੰਜਾਬ ਦੀ ਪਿਛਲੀ ਅਸੈਂਬਲੀ ਵਿਚ ਮਾਨਾ ਦਾ ਇਕ ਛੋਟਾ ਜਿਹਾ ਗਰੁਪ ਬੜਾ ਤਾਕਤ ਵਾਲਾ ਗਰੁਪ ਸੀ। ਸ: ਜੋਗਿੰਦਰ ਸਿੰਘ ਮਾਨ ਪੰਜਾਬ ਦੇ ਮਨਿਸਟਰ ਸਨ। ਮਾਨਾ ਵਿਚੋਂ ਸਰਦਾਰ ਭੁਪਿੰਦਰ ਸਿੰਘ ਮਾਨ ਇਕ ਮਸ਼ਹੂਰ ਹਸਤੀ ਹਨ। ਇਹ ਸਿਖਾਂ ਵਲੋਂ ਆਈਨ ਸਾਜ਼ ਅਸੈਂਬਲੀ ਦੇ ਮੈਂਬਰ ਤੇ ਮਗਰੋਂ ਪੈਪਸੂ ਵਿੱਚ ਫਰੰਟ ਦੀ ਵਜ਼ਾਰਤ ਵੇਲੇ ਰੈਵਨਿਊ ਮਨਿਸਟਰ ਰਹੇ ਹਨ। ਮਾਨਾਂ ਵਿੱਚ ਜਥੇਦਾਰ ਸੰਪੂਰਨ ਸਿੰਘ ਰਾਮਾਂ ਪੈਪਸੂ ਦੇ ਮਸ਼ਹੂਰ ਅਕਾਲੀ ਲੀਡਰ ਸਨ। ਅੱਜ ਦੇ ਸਮੇਂ ਸ੍ਰ: ਸੁਰਿੰਦਰ ਪਾਲ ਸਿੰਘ ਮਾਨ ਮੈਂਬਰ ਪਬਲਿਕ ਸਰਵਿਸ ਕਮਿਸ਼ਨ ਤੇ ਸ੍ਰ: ਬਲਦੇਵ ਸਿੰਘ ਮਾਨ ਰਾਜ ਮੰਤਰੀ ਮਸ਼ਹੂਰ ਹਨ।

## ਖ਼ਾਨਦਾਨ ਮੌੜ

ਇਹ ਖ਼ਾਨਦਾਨ ਮਾਨਾਂ ਨਾਲ ਹੀ ਮਿਲਦਾ ਹੈ। ਮੌੜਾਂ ਵਿਚੋਂ ਮੌੜ ਪਿੰਡ ਦੇ ਵਸਨੀਕ ਸਰਦਾਰ ਧੰਨਾਂ ਸਿੰਘ ਮਲਵਈ, ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਮਸ਼ਹੂਰ ਫੌਜੀ ਅਫਸਰ ਸਨ। ਜਦ ਖਾਲਸੇ ਨੇ ਸੰਮਤ ੧੮੭੫ ਬਿਕਰਮੀ ਵਿੱਚ ਮੁਲਤਾਨ ਨੂੰ ਫਤਹਿ ਕੀਤਾ ਸੀ, ਤਦ ਇਨ੍ਹਾਂ ਨੇ ਆਪਣੀ ਬਹਾਦਰੀ ਦੇ ਬੜੇ ਜੌਹਰ ਵਿਖਾਏ ਸਨ। ਇਨ੍ਹਾਂ ਨੇ ਸਭ ਲੜਾਕਿਆਂ ਤੋਂ ਅਗੇ ਵਧਕੇ, ਮੁਲਤਾਨ ਦੇ ਨਵਾਬ ਮੁਜੱਫਰ ਖ਼ਾਂ ਨੂੰ ਮਾਰਿਆ ਸੀ। ਸਰਦਾਰ ਧੰਨਾ ਸਿੰਘ ਦੀ ਔਲਾਦ ਵਿੱਚ ਸਰਦਾਰ ਫਤਹਿ ਸਿੰਘ ਮਲਵਈ ਮਸ਼ਹੂਰ ਸਰਦਾਰ ਸਨ। ਪਹਿਲਾਂ ਇਹ ਰਿਆਸਤ ਫਰੀਦਕੋਟ ਦੇ ਹੋਮ ਮਨਿਸਟਰ ਸਨ। ਫੇਰ ਇਹ ਪੈਪਸੂ ਵਿੱਚ ਫਰੰਟ ਵਜ਼ਾਰਤ ਵੇਲੇ ਯੂਨਾਈਟਿਡ ਫਰੰਟ ਪਾਰਟੀ ਦੇ ਜਨਰਲ ਸਕੱਤਰ ਸਨ।

## ਖ਼ਾਨਦਾਨ ਭੁੱਲਰ

ਇਹ ਖ਼ਾਨਦਾਨ ਭੀ ਉਪਰੋਂ ਜਾਕੇ ਮਾਨਾ ਨਾਲ ਹੀ ਮਿਲ ਜਾਂਦਾ ਹੈ। ਫੂਲਕੀਆਂ ਰਿਆਸਤਾਂ ਦੇ ਕਾਇਮ ਹੋਣ ਤੋਂ ਪਹਿਲਾਂ ਭੁਲੱਰ ਲੋਕ ਫੂਲ ਮਰਾਜ੍ਹ ਦੇ ਇਰਦ ਗਿਰਦ ਦੇ ਇਲਾਕੇ ਦੇ ਮਾਲਕ ਸਨ। ਫੂਲਕੀਆਂ ਰਿਆਸਤਾਂ ਦੇ ਬਜ਼ੁਰਗਾਂ ਦੇ ਇਹ ਵਿਰੋਧੀ ਸਨ। ਇਹਨਾਂ ਨੂੰ ਫੂਲਕੀਆਂ ਰਿਆਸਤਾਂ ਦੇ ਕਾਇਮ ਹੋਣ ਤੇ ਨੁਕਸਾਨ ਪਹੁੰਚਿਆ। ਇਨ੍ਹਾਂ ਲੋਕਾਂ ਵਿਚੋਂ ਜਿਨ੍ਹਾਂ ਨੇ ਫੂਲਕੇ ਰਈਸਾਂ ਨਾਲ ਰਿਸ਼ਤੇ ਨਾਤੇ ਕਾਇਮ ਕਰ ਲਏ ਉਹ ਤਾਂ ਚੰਗੇ ਰਹੇ ਦੂਜਿਆਂ ਨੂੰ ਫੂਲਕੇ ਰਈਸਾਂ ਨੇ ਆਪਣੇ ਮੁਜਾਰੇ ਬਣਾ ਦਿੱਤਾ। ਭੁੱਲਰਾਂ ਵਿੱਚ ਠੀਕਰੀ ਵਾਲੇ ਪਿੰਡ ਦੇ ਵਸਨੀਕ ਭਾਈ ਸਾਹਿਬ ਭਾਈ ਨੈਣਾ ਸਿੰਘ ਨਿਹੰਗ ਬੜੇ ਮਸ਼ਹੂਰ ਹੋਏ ਹਨ। ਤਵਾਰੀਖ ਰਾਜ ਖਾਲਸਾ ਵਿਚ ਲਿਖਿਆ ਹੈ ਕੇ ਉੱਚ ਦੁਮਾਲਾ ਫਰਰੇ ਵਾਲਾ' ਇਨ੍ਹਾਂ ਤੋਂ ਚੱਲਿਆ ਹੈ। ਨਿਹੰਗ ਸਿੰਘ ਏਸ ਨੂੰ ਨੈਣਾ ਸਿੰਘ ਦੋਮਾਲਾ ਆਖਦੇ ਹਨ। ਭਾਈ ਨੈਣਾ ਸਿੰਘ ਨੇ ਦੂਰ ਦੂਰ ਦੇ ਸੂਰਬੀਰ ਜੋਧਿਆਂ ਨੂੰ ਸਿਖ ਧਰਮ ਵਿਚ ਲੈ ਆਂਦਾ ਸੀ। ਸਿਖ ਕੌਮ ਦੇ ਮਸ਼ਹੂਰ ਜਰਨੈਲ ਅਕਾਲੀ ਫੂਲਾ ਸਿੰਘ ਜੀ ਇਨ੍ਹਾਂ ਦੇ ਹੀ ਸੇਵਕ ਸਨ। ਇਨ੍ਹਾਂ ਨੇ ਉਨ੍ਹਾਂ ਪਾਸੋ ਅੰਮ੍ਰਿਤ ਛਕਿਆ ਸੀ। ਵੇਖੋ ਤਾਰੀਖ ਰਾਜ ਖਾਲਸਾ ਦੇ ਸਫਾ ੧੦੨ ਦਾ ਫੁਟ ਨੋਟ।

## ਖਾਨਦਾਨ ਧਾਲੀਵਾਲ

ਇਹ ਖ਼ਾਨਦਾਨ ਛੱਤਰੀ ਰਾਜਪੂਤਾਂ ਦੀਆਂ ਛੱਤੀ ਸ਼ਾਹੀ ਖ਼ਾਨਦਾਨਾ ਵਿਚੋਂ ਜੱਟੀ ਕੌਮ ਨਾਲ ਤਲੱਕ ਰੱਖਣ ਵਾਲਾ ਖ਼ਾਨਦਾਨ ਹੈ (ਵੇਖੋ ਤਾਰੀਖ ਰਾਜਪੂਤਾਂ)। ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਇਸ ਖ਼ਾਨਦਾਨ ਦੇ ਲੋਕ ਮਾਲਵੇ ਵਿੱਚ ਧੌਲੇ ਕਾਂਗੜ ਵਿਖੇ ਚੌਧਰ ਕਰਦੇ ਰਹੇ ਹਨ। ਇਸ ਕੌਮ ਦੇ ਚੌਧਰੀ ਮਿਹਰ ਮਿੱਠਾ ਜੀ ਮਸ਼ਹੂਰ ਚੌਧਰੀ ਹੋਏ ਹਨ। ਇਨ੍ਹਾਂ ਨੇ ਆਪਣੀ ਲੜਕੀ ਦੀ ਬਾਦਸ਼ਾਹ ਅਕਬਰ ਅ'ਜ਼ਮ ਨਾਲ ਸ਼ਾਦੀ ਕੀਤੀ ਸੀ। ਸ਼ਹਿਨ-ਸ਼ਾਹ ਅਕਬਰ ਨੇ ਚੌਧਰੀ ਮਿਹਰ ਮਿੱਠੇ ਨੂੰ ਇਕ ਸੌ ਬੀਸ ਪਿੰਡ ਜਾਗੀਰ ਵਿਚ ਦਿੱਤੇ ਸਨ। ਮਾਲਵੇ ਵਿਖੇ ਧਾਲੀਵਾਲਾਂ ਦਾ ਤੱਪਾ ਮਸ਼ਹੂਰ ਹੈ। ਇਸ ਤੱਪੇ ਦਾ ਸੈਂਟਰ ਕਾਂਗੜ, ਦੀਨਾ, ਨਿਹਾਲ ਸਿੰਘ ਵਾਲਾ, ਤਖ਼ਤਪੂਰਾ, ਲੁਹਾਰਾ ਆਦਕ ਪਿੰਡ ਹਨ। ਧਾਲੀਵਾਲ ਲੋਕ ਬਹੁਤ ਚਿਰ ਇਸ ਇਲਾਕੇ ਵਿੱਚ ਚੌਧਰ ਕਰਦੇ ਰਹੇ ਹਨ। ਇਨ੍ਹਾਂ ਦੀ ਇਸ ਚੌਧਰ ਦਾ ਖਾਤਮਾ

ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਕਮਾਂਡਰ ਇਨਚੀਫ (ਸੈਨਾਪਤੀ) ਦੀਵਾਨ ਮੋਹਕਮ ਚੰਦ ਨੇ ਕੀਤਾ ਸੀ। ਇਸ ਨੇ ਸੰਨ ੧੮੦੮ ਈ: ਵਿੱਚ ਜ਼ਿਲ੍ਹਾ ਬੱਧਣੀ ਦੇ ਪੰਦਰਾਂ ਪਿੰਡ ਮੀਏਂ ਨੰਧੇ ਪਾਸੋਂ ਖੋਹੇ ਸਨ (ਵੇਖੋ ਤਾਰੀਖ ਰਾਜਗਾਨ ਪੰਜਾਬ ਦਾ ਸਫਾ ੧੧੨)।

ਧਾਲੀਵਾਲਾਂ ਵਿੱਚੋਂ ਚੌਧਰੀ ਰਾਇਜੋਧ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੇ ਚੌਧਰੀ ਲਖੀਮੀਰ ਜ਼ਮੀਰ ਗੁਰੂ ਗੋਬਿੰਦ ਸਿੰਘ ਜੀ ਦੇ ਮਸ਼ਹੂਰ ਸ਼ਰਧਾਲੂ ਸੇਵਕ ਹੋਏ ਹਨ। ਇਨ੍ਹਾਂ ਦੀ ਔਲਾਦ ਵਿਚੋਂ ਇਸ ਵੇਲੇ ਮਿਆਣ ਸਰਦਾਰ ਮਸ਼ਹੂਰ ਹਨ ਨਜ਼ਦੀਕ ਦੇ ਜ਼ਮਾਨੇ ਵਿੱਚ ਧਾਲੀਵਾਲਾਂ ਵਿਚੋਂ ਠੀਕਰੀ ਵਾਲੇ ਪਿੰਡ ਦੇ ਗਿਆਨੀ ਸ਼ੇਰ ਸਿੰਘ ਜੀ ਸਿੱਖਾਂ ਵਿਚ ਪ੍ਰਸਿਧ ਵਿਦਵਾਨ ਹੋਏ ਹਨ। ਇਹ ਮਸ਼ਹੂਰ ਅਕਾਲੀ ਲੀਡਰ ਭੀ ਸਨ। ਧਾਲੀਵਾਲਾਂ ਵਿਚ ਠੀਕਰੀ ਵਾਲੇ ਪਿੰਡ ਦੇ ਹੀ ਪੈਪਸੂ ਦੇ ਮਸ਼ਹੂਰ ਲੀਡਰ ਸਰਦਾਰ ਸੇਵਾ ਸਿੰਘ ਜੀ ਠੀਕਰੀ ਵਾਲਾ ਹੋਏ ਹਨ। ਸਰਦਾਰ ਸੇਵਾ ਸਿੰਘ ਜੀ ਪਹਿਲਾਂ ਰਿਆਸਤੀ ਪਟਿਆਲਾ ਦੇ ਵਡੇ ਅਕਾਲੀ ਲੀਡਰ ਸਨ। ਫੇਰ ਇਹ ਪਰਜਾ ਮੰਡਲ ਰਿਆਸਤੀ ਕਾਂਗਰਸ ਦੇ ਮੋਢੀ ਸਨ। ਸਰਦਾਰ ਸੇਵਾ ਸਿੰਘ ਜੀ ਰਜਵਾੜਾ ਸ਼ਾਹੀ ਦੇ ਕੱਟੜ ਵਿਰੋਧੀ, ਪੰਜਾਬ ਦੀਆਂ ਰਿਆਸਤਾਂ ਵਿਚ ਅਜ਼ਾਦੀ ਦੀ ਲਹਿਰ ਨੂੰ ਪੈਦਾ ਕਰਨ ਵਾਲੇ ਸਨ। ਇਹ ਮਹਾਰਾਜਾ ਭੂਪਿੰਦਰ ਸਿੰਘ ਦੇ ਜ਼ਮਾਨੇ ਵਿਚ ਪਟਿਆਲਾ ਜੇਹਲ ਵਿਖੇ ਸ਼ਹੀਦ ਹੋਏ ਸਨ। ਇਨ੍ਹਾਂ ਨੂੰ ਪੈਪਸੂ ਦੇ ਅਮਰ ਸ਼ਹੀਦ ਕਹਿਆ ਜਾਂਦਾ ਹੈ। ਸਰਦਾਰ ਸੇਵਾ ਸਿੰਘ ਦਾ ਪੈਪਸੂ ਦੇ ਮਰਹੂਮ ਪੁਲੀਟੀਕਲ ਲੀਡਰਾਂ ਵਿਚੋਂ ਸਭ ਤੋਂ ਉਚਾ ਦਰਜਾ ਹੈ। ਤੱਪੇ ਦੇ ਧਾਲੀਵਾਲਾਂ ਵਿੱਚੋਂ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਮਸ਼ਹੂਰ ਕਾਂਗਰਸੀ ਮੈਂਬਰ ਪਾਰਲੀਮੈਂਟ ਹਨ। ਇਹ ਪਹਿਲਾਂ ਪੰਜਾਬ ਮੰਤਰੀ ਮੰਡਲ ਵਿਚ ਚੀਫ ਪਾਰਲੀਮੈਂਟਰੀ ਸਕੱਤਰ ਵੀ ਰਹੇ ਹਨ। ਸਰਦਾਰ ਕਰਨੈਲ ਸਿੰਘ ਬੁਰਜ ਕਮਿਊਨਿਸਟ ਪਾਰਟੀ ਦੇ ਮਸ਼ਹੂਰ ਵਰਕਰ ਹਨ। ਸਰਦਾਰ ਧੰਨਾ ਸਿੰਘ ਗੁਲਸ਼ਨ ਮਸ਼ਹੂਰ ਅਕਾਲੀ ਲੀਡਰ ਦਾ ਗੋਤ ਭੀ ਧਾਲੀਵਾਲ ਹੈ। ਇਹ ਵੀ ਅਕਾਲੀ ਪਾਰਟੀ ਦੇ ਪ੍ਰਸਿੱਧ ਲੀਡਰ ਹਨ ਅਤੇ ਭਾਰਤ ਸਰਕਾਰ ਦੇ ਉਪ-ਮੰਤਰੀ ਰਹਿ ਚੁੱਕੇ ਹਨ। ਧਾਲੀਵਾਲਾਂ ਵਿਚੋਂ ਸਰਦਾਰ ਸੰਪੂਰਨ ਸਿੰਘ ਧੌਲਾ ਪੈਪਸੂ ਵਿੱਚ ਮਨਿਸਟਰ ਰਹਿ ਚੁਕੇ ਹਨ।

## ਖਾਨਦਾਨ ਚਾਹਲ

ਇਸ ਖ਼ਾਨਦਾਨ ਦਾ ਕਵੀਸ਼ਰ ਪਿਓਰਾ ਦੀ ਤਿਆਰ ਕੀਤੀ ਹੋਈ ਸ਼ਾਹੀ ਖ਼ਾਨਦਾਨਾਂ ਦੀ ਫੈਰਿਸਤ ਵਿਚ ਛੱਤੀਵੇਂ ਨੰਬਰ ਪੁਰ ਨਾਮ ਦਰਜ਼ ਹੈ। ਇਹ ਲੋਕ ਮੁਸਲਮਾਨਾਂ ਦੀ ਬਾਦਸ਼ਾਹੀ ਸਮੇਂ ਭਿੱਖੀ ਨੱਗਰ ਵਿਖੇ ਬਹੁਤ ਅਰਸਾ ਚੌਧਰ ਕਰਦੇ ਰਹੇ ਹਨ। ਇਨ੍ਹਾਂ ਦੇ ਚੌਧਰੀ ਸੂਰਜ ਮੱਲ ਤੇ ਗੈਂਡੇ ਰਾਇ ਮਸ਼ਹੂਰ ਚੌਧਰੀ ਹੋਏ ਹਨ। ਚੌਧਰੀ ਸੂਰਜ ਮੱਲ ਦੀ ਬੇਟੀ ਮਹਾਰਾਜਾ ਆਲਾ ਸਿੰਘ ਦੇ ਵੱਡੇ ਬੇਟੇ ਸ਼ਹਿਜ਼ਾਦਾ ਸਰਦੂਲ ਸਿੰਘ ਨੂੰ ਵਿਆਹੀ ਹੋਈ ਸੀ। ਮਹਾਰਾਜਾ ਅਮਰ ਸਿੰਘ ਪਟਿਆਲਾ ਇਨ੍ਹਾਂ ਦੇ ਦੋਹਤਰੇ ਸਨ। ਚਾਹਲਾਂ ਵਿਚੋਂ ਕਰਨਲ ਕਰਮ ਚੰਦ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਬੜੇ ਕਾਬਲ ਤੇ ਮਸ਼ਹੂਰ ਫੌਜੀ ਅਫਸਰ ਸਨ। ਇਨ੍ਹਾਂ ਨੇ ਸੰਮਤ ੧੮੭੧ ਬਿਕ੍ਰਮੀ ਵਿਚ ਅਟਕ ਦੀ ਮੁਹਿੰਮ ਨੂੰ ਫਤਿਹ ਕੀਤਾ ਸੀ। ਇਸ ਖਾਨਦਾਨ ਵਿਚੋਂ ਸਰਦਾਰ ਜੰਗੀਰ ਸਿੰਘ ਜੋਗਾ ਪੈਪਸੂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ ਹਨ। ਇਹ ਪੈਪਸੂ ਕਿਸਾਨ ਸਭਾ ਦੇ ਪ੍ਰਧਾਨ ਸਨ।

## ਖ਼ਾਨਦਾਨ ਰੰਧਾਵਾ

ਇਹ ਲੋਕ ਉਤੇ ਜਾਕੇ ਸਿੱਧੂਆਂ ਵਿਚ ਹੀ ਮਿਲ ਜਾਂਦੇ ਹਨ। ਇਨ੍ਹਾਂ ਨੂੰ ਸੈਂਸੀ ਡੂਮ ਰਾਜਾ ਜੂੰਧਰ ਦੇ ਨੌਵੇਂ ਬੇਟੇ ਰੰਧਾਵੇ ਦੀ ਔਲਾਦ ਦਸਦੇ ਹਨ। (ਵੇਖੋ ਏਸੇ ਪੁਸਤਕ ਦਾ, ਸਫਾ ੧੫੭)। ਰੰਧਾਵਿਆਂ ਵਿਚੋਂ ਭਾਈ ਅਜਿੱਤਾ ਰੰਧਾਵਾ ਗੁਰੂ ਨਾਨਕ ਸਾਹਿਬ ਦਾ ਮਸ਼ਹੂਰ ਸੇਵਕ ਹੋਇਆ ਹੈ। ਇਸ ਨੇ ਗੁਰੂ ਨਾਨਕ ਸਾਹਿਬ ਨਾਲ ਬਰ੍ਹਮ ਗਿਆਨ ਦੇ ਵਿਸ਼ੇ ਉਤੇ ਬੜੀ ਲੰਬੀ ਚੌੜੀ ਚਰਚਾ ਕੀਤੀ ਸੀ। ਇਸ ਗੋਸ਼ਟ ਦਾ ਕਈ ਪੁਰਾਤਨ ਪੁਸਤਕਾਂ ਵਿਚ ਜ਼ਿਕਰ ਆਉਂਦਾ ਹੈ। ਭਾਈ ਸਾਹਿਬ ਕਈ ਪੁਸ਼ਤਾਂ ਤੀਕ ਗੁਰੂ ਸਾਹਿਬਾਂ ਨੂੰ ਗੱਦੀ ਤੇ ਬੈਠਣ ਸਮੇਂ ਤਿਲਕ ਦਿੰਦੇ ਰਹੇ ਹਨ। ਰੰਧਾਵਿਆਂ ਵਿਚੋਂ ਰਵਦਾਸਾਂ ਦਾ ਖ਼ਾਨਦਾਨ ਮਸ਼ਹੂਰ ਖ਼ਾਨਦਾਨ ਹੈ। ਇਨ੍ਹਾਂ ਵਿਚ ਮਸ਼ਹੂਰ ਮਹਾਂ ਪੁਰਖ ਬਾਬਾ ਬੁੱਢਾ ਜੀ ਸਾਹਿਬ ਹੋਏ ਹਨ। ਬਾਬੇ ਬੁਢੇ ਜੀ ਦੀ ਸੰਤਾਨ ਰਵਦਾਸ ਲੋਕ ਪਹਿਲਾਂ ਮਾਝੇ ਦੇ ਵਸਨੀਕ ਸਨ। ਚੌਧਰੀ ਫੂਲ ਨੇ ਆਪਣੀ ਸਪੁੱਤਰੀ ਬੀਬੀ ਫੱਤੋ ਜੀ ਦੇ ਵਿਆਹ ਵੇਲੇ ਇਨ੍ਹਾਂ ਨੂੰ ਬੁੱਗਰ ਪਿੰਡ ਦਾਜ ਵਿਚ ਦੇ ਕੇ ਮਾਲਵੇ ਦੇ ਵਸਨੀਕ ਬਣਾਇਆ ਸੀ। ਮਹਾਰਾਜਾ ਆਲਾ ਸਿੰਘ ਜੀ ਦੀ ਬੇਟੀ ਬੀਬੀ ਪਰਧਾਨ ਕੌਰ ਜੀ ਭੀ ਰਵਦਾਸਾਂ ਦੇ ਵਿਆਹੇ ਹੋਏ ਸਨ।

ਇਸ ਵੇਲੇ ਮਾਲਵੇ ਵਿਚ ਵੱਸਣ ਵਾਲੇ ਰਵਦਾਸ ਲੋਕ ਬੁੱਗਰ ਤੇ ਬੀਹਲੇ ਆਦਿਕ ਪਿੰਡਾਂ ਵਿਚ ਆਬਾਦ ਹਨ । ਬੀਹਲੇ ਵਾਲੇ ਰਵਦਾਸਾਂ ਵਿਚੋਂ ਸਰਦਾਰ ਜਬਰ ਸਿੰਘ ਬੀਲਾ, ਸਰਦਾਰ ਕਰਨੈਲ ਸਿੰਘ ਬੀਹਲਾ, ਮਸ਼ਹੂਰ ਅਕਾਲੀ ਵਰਕਰ ਸਨ । ਰਿਆਸਤ ਪਟਿਆਲਾ ਦੀ ਕਾਇਮੀ ਵੇਲੇ ਰੰਧਾਵਿਆਂ ਨੇ ਮਹਾਰਾਜਾ ਆਲਾ ਸਿੰਘ ਨੂੰ ਬਹੁਤ ਜ਼ਿਆਦਾ ਮੱਦਦ ਦਿੱਤੀ ਸੀ । ਜਦ ਸੰਮਤ ੧੮੦੩ ਬਿਕਰਮੀ ਵਿਚ ਮੁਸਲਮਾਨਾ ਨੇ ਮਹਾਰਾਜਾ ਆਲਾ ਸਿੰਘ ਨੂੰ ਸੁਨਾਮ ਵਿਖੇ ਧੋਖੇ ਨਾਲ ਕੈਦ ਕਰ ਲਿਆ ਸੀ ਤਦ ਸਰਦਾਰ ਜੀਉਣ ਸਿੰਘ ਰੰਧਾਵੇ ਨੇ, ਸਰਦਾਰ ਕਰਮ ਸਿੰਘ ਸੇਮੇਕੇ ਨਾਲ ਮਿਲ ਕੇ ਮਹਾਰਾਜਾ ਆਲਾ ਸਿੰਘ ਨੂੰ ਕੈਦ ਵਿਚੋਂ ਕੱਢਿਆ ਸੀ । ਇਸ ਤੋਂ ਪਿਛੋਂ ਭੀ ਰੰਧਾਵੇ ਲੋਕ ਰਿਆਸਤ ਪਟਿਆਲਾ ਦੀ ਸਿਰੋਂ ਪਰੇ ਮਦਦ ਕਰਦੇ ਰਹੇ ਹਨ। ਇਸ ਵੇਲੇ ਰੰਧਾਵੇ ਲੋਕ ਪੰਜਾਬ ਵਿਚ ਤੇ ਪੈਪਸੂ ਵਿਚ ਬਹੁਤ ਵੱਡੇ ਵੱਡੇ ਅਹੁਦਿਆਂ ਤੇ ਲੱਗੇ ਹੋਏ ਹਨ।

## ਖ਼ਾਨਦਾਨ ਕਾਲੇਕੇ

ਕਾਲੇਕਿਆਂ ਨੇ ਰਿਆਸਤ ਪਟਿਆਲਾ ਨੂੰ ਕਾਇਮ ਕਰਨ ਵੇਲੇ ਮਹਾਰਾਜਾ ਆਲਾ ਸਿੰਘ ਨੂੰ ਬਹੁਤ ਭਾਰੀ ਮੱਦਦ ਦਿਤੀ ਸੀ । ਪਟਿਆਲੇ ਦੀ ਮਸ਼ਹੂਰ ਮਹਾਰਾਣੀ ਫੱਤੋ ਜੀ ਇਸੇ ਖ਼ਾਨਦਾਨ ਵਿਚੋਂ ਸਨ । ਮਹਾਰਾਣੀ ਫੱਤੋ ਜੀ ਦੇ ਸਕੇ ਭਾਈ ਸਰਦਾਰ ਗੁਰਬਖਸ਼ ਸਿੰਘ ਕਾਲੇਕੇ ਨੇ ਸੰਮਤ ੧੮੦੯ ਬਿਕਰਮੀ ਨੂੰ ਕਸਬੇ ਸਨੌਰ ਨੂੰ ਫਤਹਿ ਕਰਕੇ ਚੌਰਾਸੀ ਪਿੰਡਾਂ ਦਾ ਇਲਾਕਾ ਮਹਾਰਾਜਾ ਆਲਾ ਸਿੰਘ ਦੀ ਰਿਆਸਤ ਵਿਚ ਸ਼ਾਮਲ ਕੀਤਾ ਸੀ (ਵੇਖੋ ਤ: ਰਾ: ਖਾਲਸਾ) । ਸਰਦਾਰ ਗੁਰਬਖਸ਼ ਸਿੰਘ ਨੇ ਸਨੌਰ ਨੂੰ ਫਤਿਹ ਕਰਨ ਪਿਛੋਂ ਪਟਿਆਲਾ ਤੇ ਰਾਘੋ ਮਾਜਰਾ ਨਾਮੀ ਦੇ ਛੋਟੇ ਛੋਟੇ ਪਿੰਡਾਂ ਦੇ ਵਿਚਾਲੇ ਇੱਕ ਕੱਚੀ ਹਵੇਲੀ ਪਾਕੇ, ਪਟਿਆਲਾ ਰਿਆਸਤ ਦੀ ਰਾਜਧਾਨੀ ਦਾ ਮੁਢ ਬੰਨ੍ਹਿਆ ਸੀ ।

## ਖ਼ਾਨਦਾਨ ਜੇਜੀ

ਗਿੱਲਾਂ ਵਿੱਚੋਂ ਜੇਜੀ ਖ਼ਾਨਦਾਨ ਮਸ਼ਹੂਰ ਹੈ । ਜੇਜੀਆਂ ਨੇ ਰਿਆਸਤ ਪਟਿਆਲਾ ਨੂੰ ਕਾਇਮ ਕਰਨ ਵੇਲੇ ਬੜਾ ਜ਼ਿਆਦਾ ਹਿੱਸਾ ਲਿਆ ਸੀ । ਇਹ ਮਹਾਰਾਜਾ ਆਲਾ ਸਿੰਘ ਦੇ ਪੱਕੇ ਸਾਥੀ ਸਨ । ਸ੍ਰ: ਲੱਧਾ ਸਿੰਘ ਤੇ

ਸਰਦਾਰ ਰਾਮਦਿੱਤਾ ਸਿੰਘ ਜੇਜੀ ਦੋਵੇਂ ਪਿਓ ਪੁੱਤਰ ਹਰ ਵੇਲੇ ਯੁਧ ਜੰਗਾਂ ਵਿੱਚ ਮਹਾਰਾਜਾ ਆਲਾ ਸਿੰਘ ਦੇ ਨਾਲ ਰਹਿੰਦੇ ਸਨ। ਜੇਜੀਆਂ ਦੀ ਕਈ ਪੁਸ਼ਤਾਂ ਤੀਕ ਪਟਿਆਲੇ ਦੇ ਸ਼ਾਹੀ ਖ਼ਾਨਦਾਨ ਨਾਲ ਬਹੁਤ ਚੰਗੀ ਬਣੀ ਰਹੀ। ਸਰਦਾਰ ਹਰਚੰਦ ਸਿੰਘ ਜੇਜੀ ਦੀ ਮਹਾਰਾਜਾ ਭੂਪਿੰਦਰ ਸਿੰਘ ਨਾਲ ਵਿਗੜ ਗਈ। ਸਰਦਾਰ ਹਰਚੰਦ ਸਿੰਘ ਪੱਕੇ ਅਕਾਲੀ ਸਨ। ਇਨ੍ਹਾਂ ਦੀ ਸਰਦਾਰ ਸੇਵਾ ਸਿੰਘ ਨਾਲ ਰਿਸ਼ਤੇਦਾਰੀ ਸੀ। ਇਨ੍ਹਾਂ ਨੇ ਆਪਣੇ ਅਸੂਲ ਅਨੁਸਾਰ ਮਹਾਰਾਜਾ ਭੂਪਿੰਦਰ ਸਿੰਘ ਦੀ ਕੋਈ ਪਰਵਾਹ ਨਾ ਸਮਝੀ। ਮਹਾਰਾਜਾ ਭੂਪਿੰਦਰ ਸਿੰਘ ਨੇ ਸਰਦਾਰ ਹਰਚੰਦ ਸਿੰਘ ਦੀ ਜਾਇਦਾਦ ਜ਼ਬਤ ਕਰਕੇ ਇਨ੍ਹਾਂ ਨੂੰ ਜਲਾਵਤਨ ਕਰ ਦਿੱਤਾ ਸੀ। ਸਰਦਾਰ ਹਰਚੰਦ ਸਿੰਘ ਜੇਜੀ ਪਟਿਆਲਾ ਤੋਂ ਨਿਕਲਕੇ ਅੰਮ੍ਰਿਤਸਰ ਰਹੇ ਸਨ। ਮਹਾਰਾਜਾ ਭੂਪਿੰਦਰ ਸਿੰਘ ਦੇ ਗੁਜ਼ਰਨ ਮਗਰੋਂ ਮਹਾਰਾਜਾ ਯਾਦਵਿੰਦਰ ਦੀ ਸਰਦਾਰ ਹਰਚੰਦ ਸਿੰਘ ਦੀ ਸਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਸ਼ਾਦੀ ਹੋਣ ਤੇ ਜੇਜੀ ਖ਼ਾਨਦਾਨ ਦਾ ਫੇਰ ਪਟਿਆਲੇ ਦੇ ਸ਼ਾਹੀ ਘਰਾਣੇ ਨਾਲ ਗੂੜ੍ਹਾ ਮੇਲ ਹੋਇਆ ਹੈ।

## ਖ਼ਾਨਦਾਨ ਦੁੱਲਟ

ਇਹ ਖ਼ਾਨਦਾਨ ਮਾਲਵੇ ਦਾ ਮਸ਼ਹੂਰ ਪੁਰਾਣਾ ਖ਼ਾਨਦਾਨ ਹੈ। ਸਿੱਖ ਕੌਮ ਦੇ ਪਹਿਲੇ ਸ਼ਰੋਮਣੀ ਵਿੱਦਵਾਨ ਭਾਈ ਮਨੀ ਸਿੰਘ ਦੁੱਲਟ ਹੋਏ ਹਨ। ਇਹ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹੈਡ ਗਰੰਥੀ ਸਨ। ਇਨ੍ਹਾਂ ਨੇ ਆਪਣੇ ਧਾਰਮਿਕ ਅਸੂਲਾਂ ਨੂੰ ਪਾਲਣ ਖਾਤਰ ਅੰਗ ੨ ਜੁਦਾ ਕਰਵਾ ਕੇ ਅਮਰ ਸ਼ਹੀਦੀ ਪਰਾਪਤ ਕੀਤੀ ਸੀ। ਭਾਈ ਮਨੀ ਸਿੰਘ ਦੇ ਸੱਕੇ ਭਾਈ ਸਰਦਾਰ ਨਗਾਹੀਆ ਸਿੰਘ ਦੁੱਲਟ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਦ ਉਹ ਮਾਛੀਵਾੜੇ ਦੇ ਜੰਗਲ ਵਿੱਚੋਂ ਨਿਕਲ ਕੇ, ਨੰਗੇ ਪੈਰੀਂ ਸਫਰ ਕਰ ਰਹੇ ਸਨ, ਸਵਾਰੀ ਵਾਸਤੇ ਇਕ ਘੋੜਾ ਨਜ਼ਰ ਕੀਤਾ ਸੀ। ਦੁੱਲਟ ਲੋਕਾਂ ਦਾ ਰਿਆਸਤ ਪਟਿਆਲਾ ਦੇ ਬਾਨੀ ਮਹਾਰਾਜਾ ਆਲਾ ਸਿੰਘ ਨਾਲ ਬੜਾ ਗੂੜ੍ਹਾ ਤਅੱਲਕ ਸੀ। ਇਹ ਲੋਕ ਯੁਧ ਜੰਗਾਂ ਵਿਚ ਮਹਾਰਾਜਾ ਆਲਾ ਸਿੰਘ ਦੇ ਪੱਕੇ ਸਾਥੀ ਸਨ। ਦੂਲਟ ਮਿੱਤਰਾਂ ਦੇ ਕਹੇ ਮਹਾਰਾਜਾ ਆਲਾ ਸਿੰਘ ਨੇ ਦੂਲਟ ਦੇ ਪਿੰਡ ਲੌਂਗੋਵਾਲ ਵਿਚ ਤਕੜਾ ਚਿਰ ਰਿਹਾਇਸ਼ ਕੀਤੀ ਸੀ। ਦੂਲਟਾਂ ਵਿਚ ਸਿੱਖ ਕੌਮ ਦੇ ਮਸ਼ਹੂਰ ਤਾਰੀਖਦਾਨ ਗਿਆਨੀ ਗਿਆਨ ਸਿੰਘ ਜੀ ਹੋਏ ਹਨ। ਇਨ੍ਹਾਂ ਨੇ ਸਭ ਤੋਂ ਪਹਿਲਾਂ ਤਾਰੀਖੀ ਢੰਗ ਪੁਰ ਸਿੱਖ ਕੌਮ ਦਾ ਮੁਫਸਲ ਇਤਿਹਾਸ ਲਿਖਿਆ ਹੈ।

## ਖ਼ਾਨਦਾਨ ਛੀਨਾ

ਇਹ ਲੋਕ ਰਾਜੇ ਜੂੰਧਰ ਦੇ ਗਿਆਰ੍ਹਵੇਂ ਬੇਟੇ ਛੀਨੇ ਦੀ ਔਲਾਦ ਹਨ। ਇਹ ਲੋਕ ਮਾਲਵੇ ਵਿਚ ਥੋੜੇ ੨ ਆਬਾਦ ਹਨ। ਇਨ੍ਹਾਂ ਦੀ ਜ਼ਿਆਦਾ ਵਸੋਂ ਮਾਝੇ ਵਿਚ ਹੈ। ਛੀਨਿਆਂ ਵਿਚ ਛੇਵੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਭਾਈ ਬਿਧੀਚੰਦ ਜੀ ਛੀਨਾ ਮਸ਼ਹੂਰ ਬਹਾਦਰ ਜੋਧਾ ਹੋਇਆ ਹੈ। ਇਸਨੇ ਲਾਹੌਰ ਦੇ ਸੂਬੇ ਦੇ ਦੋ ਦਰਿਆਈ ਘੋੜੇ ਲਿਆਕੇ, ਗੁਰੂ ਸਾਹਿਬ ਦੀ ਭੇਟਾ ਕੀਤੇ ਸਨ। ਭਾਈ ਬਿਧੀ ਚੰਦ ਦੇ ਮਤੱਲਕ ਸਿਖਾਂ ਵਿਚ ਇਹ ਮੁਹਾਵਰਾ ਪਰਚਲਤ ਸੀ, 'ਬਿਧੀ ਚੰਦ ਛੀਨਾ, ਗੁਰੂ ਸਾਹਿਬ ਦਾ ਸੀਨਾ। ਛੀਨੇ ਲੋਕ ਮਾਲਵੇ ਵਿਖੇ ਰਿਆਸਤ ਪਟਿਆਲਾ ਵਿਚ ਬੜੇ ੨ ਅਹਿਲਕਾਰ ਹੋ ਚੁੱਕੇ ਹਨ। ਇਨ੍ਹਾਂ ਵਿਚੋਂ ਸਰਦਾਰ ਹਰਬੰਸ ਸਿੰਘ ਛੀਨਾ ਮਸ਼ਹੂਰ ਸਿੱਖ ਸਰਦਾਰ ਹੋਏ ਹਨ।

## ਖਾਨਦਾਨ ਵਿਰਕ

ਇਸ ਖ਼ਾਨਦਾਨ ਦੇ ਲੋਕਾਂ ਦਾ ਕੁਰਸੀ ਨਾਮਾ ਭੀ ਰਾਜੇ ਜੂੰਧਰ ਨਾਲ ਹੈ। ਇਹ ਲੋਕ ਰਾਜੇ ਜੂੰਧਰ ਦੇ ਦਸਵੇਂ ਬੇਟੇ ਵਿਰਕ ਦੀ ਔਲਾਦ ਹਨ (ਵੇਖੋ ਇਸ਼ ਪੁਸਤਕ ਦਾ ਸਫਾ ੧)। ਵਿਰਕ ਲੋਕ ਬੈਰਾੜਾਂ ਵਾਂਗੂੰ ਜੰਗਜੂ ਹਨ। ਅਠਾਰ੍ਹਵੀਂ ਸਦੀ ਬਿਕਰਮੀ ਵਿਚ ਵਿਰਕ ਖ਼ਾਨਦਾਨ ਵਿਚ ਨਵਾਬ ਕਪੂਰ ਸਿੰਘ ਜੀ ਸਿੱਖਾਂ ਦੇ ਸ਼ਰੋਮਣੀ ਜਥੇਦਾਰ ਹੋਏ ਹਨ। ਇਨ੍ਹਾਂ ਵਿਚੋਂ ਸਿੰਘ ਪੁਰੀਏ ਮਸ਼ਹੂਰ ਸਰਦਾਰ ਹਨ। ਪਾਕਿਸਤਾਨ ਬਣਨ ਤੋਂ ਪਹਿਲਾਂ ਵਿਰਕਾਂ ਦੀ ਜ਼ਿਆਦਾ ਆਬਾਦੀ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਵਿਚ ਸੀ। ਇਨ੍ਹਾਂ ਵਿਚੋਂ ਸੰਨ ੧੯੨੧ ਦੇ ਨਨਕਾਣੇ ਸਾਹਿਬ ਦੇ ਸਾਕੇ ਵੇਲੇ ਸਰਦਾਰ ਕਰਤਾਰ ਸਿੰਘ ਝੱਬਰ ਮਸ਼ਹੂਰ ਅਕਾਲੀ ਲੀਡਰ ਸਨ। ਇਸ ਵੇਲੇ ਵਿਰਕ ਲੋਕ ਪਾਕਿਸਤਾਨ ਵਿਚੋਂ ਆਕੇ ਮਾਲਵੇ ਵਿਚ ਖਿੰਡ ਪੁੰਡਕੇ ਆਬਾਦ ਹਨ। ਵਿਰਕਾਂ ਵਿਚ ਸਰਦਾਰ ਬੂਟਾ ਸਿੰਘ ਕੱਠੇ ਪੰਜਾਬ ਸਮੇਂ ਪੰਜਾਬ ਕੌਂਸਲ ਦੇ ਡਿਪਟੀ ਸਪੀਕਰ ਸਨ। ਇਨ੍ਹਾਂ ਦੀ ਵਸੋਂ ਦਾ ਵੱਡਾ ਹਿਸਾ ਜ਼ਿਲ੍ਹਾ ਕਰਨਾਲ ਵਿਚ ਮੁੜ ਆਬਾਦ ਹੋਇਆ।

## ਖਾਨਦਾਨ ਸੇਖੋਂ

ਇਹ ਲੋਕ ਰਾਜਪੂਤਾਂ ਦੀ ਮਸ਼ਹੂਰ ਪਰਮਾਰ ਕੌਮ ਨਾਲ ਮਿਲਦੇ ਹਨ। ਪਰਮਾਰ ਕੌਮ ਦਾ ਰਾਜਪੂਤਾਂ ਦੀਆਂ ਤਾਰੀਖਾਂ ਵਿਚ ਬਹੁਤ ਥਾਈਂ ਜ਼ਿਕਰ

ਆਉਂਦਾ ਹੈ। ਫੂਲਕੀਆਂ ਰਿਆਸਤਾਂ ਕਾਇਮ ਹੋਣ ਦੇ ਜ਼ਮਾਨੇ ਤੋਂ ਸੇਖੋਂ ਲੋਕ ਮਾਲਵੇ ਵਿਚ ਬਹੁਤ ਉਘੇ ਹਨ। ਰਿਆਸਤ ਪਟਿਆਲਾ ਨੂੰ ਕਾਇਮ ਕਰਨ ਵਿਚ ਇਨ੍ਹਾਂ ਨੇ ਬਹੁਤ ਸਾਰਾ ਹਿੱਸਾ ਲਿਆ ਸੀ। ਸਰਦਾਰ ਦਰੀਆ ਸਿੰਘ ਤੇ ਸਰਦਾਰ ਹਰੀਆ ਸਿੰਘ ਸੇਖੋਂ, ਮਹਾਰਾਜਾ ਆਲਾ ਸਿੰਘ ਦੇ ਮਸ਼ਹੂਰ ਸਾਥੀ ਸਨ। ਇਹ ਮਹਾਰਾਜਾ ਆਲਾ ਸਿੰਘ ਦੇ ਧਾਵਿਆਂ ਵੇਲੇ ਅਗੇ ਰਹਿੰਦੇ ਸਨ। ਫੂਲਕੇ ਰਈਸਾਂ ਨਾਲ ਇਸ ਤੋਂ ਪਿਛੋਂ ਵੀ ਇਨ੍ਹਾਂ ਦਾ ਬਹੁਤ ਚੰਗਾ ਤਅੱਲਕ ਰਿਹਾ ਹੈ। ਫੂਲਕੇ ਰਈਸਾਂ ਨਾਲ ਇਨ੍ਹਾਂ ਦੀਆਂ ਰਿਸ਼ਤੇਦਾਰੀਆਂ ਭੀ ਸਨ। ਪਟਿਆਲੇ ਦੀ ਮਸ਼ਹੂਰ ਮਹਾਰਾਣੀ ਆਸ ਕੌਰ ਜੀ ਜਿਨ੍ਹਾਂ ਨੇ ਆਪਣੀ ਲਿਆਕਤ ਨਾਲ ਪਟਿਆਲੇ ਨੂੰ ਮਹਾਰਾਜਾ ਰਣਜੀਤ ਸਿੰਘ ਵਰਗਿਆਂ ਤੋਂ ਬਚਾਇਆ ਸੀ, ਏਸੇ ਖ਼ਾਨਦਾਨ ਵਿਚੋਂ ਸਨ। ਇਸ ਵੇਲੇ ਭੀ ਸੇਖੋਂ ਲੋਕ ਮਾਲਵੇ ਵਿਚ ਚੰਗੇ ਮਸ਼ਹੂਰ ਹਨ। ਪ੍ਰੋਫੇਸਰ ਸੰਤ ਸਿੰਘ ਸੇਖੋਂ ਪੰਜਾਬੀ ਦੇ ਮਸ਼ਹੂਰ ਲਿਖਾਰੀ ਏਸੇ ਖ਼ਾਨਦਾਨ ਵਿਚੋਂ ਹਨ।

## ਖਾਨਦਾਨ ਬੰਗੇਰੀਆਂ

ਇਹ ਖ਼ਾਨਦਾਨ ਰਾਜਪੂਤਾਂ ਦੇ ਕਦੀਮੀ ਖ਼ਾਨਦਾਨਾਂ ਵਿਚੋਂ ਹੈ। ਰਾਜਪੂਤਾਂ ਦੀਆਂ ਤਾਰੀਖਾਂ ਵਿਚ ਇਹ ਖ਼ਾਨਦਾਨ ਮੰਗੇਰੀਆਂ ਮਸ਼ਹੂਰ ਹੈ। ਇਹ ਲੋਕ ਭੀ ਫੂਲਕੇ ਰਈਸਾਂ ਨੂੰ ਫੂਲਕੀਆਂ ਰਿਆਸਤਾਂ ਦੀ ਕਾਇਮੀ ਵੇਲੇ ਬਹੁਤ ਮੱਦਦ ਦਿੰਦੇ ਰਹੇ। ਸਰਦਾਰ ਦੁੱਲਾ ਸਿੰਘ ਬੰਗੇਰੀਆਂ ਮਹਾਰਾਜਾ ਅਮਰ ਸਿੰਘ ਪਟਿਆਲਾ ਦਾ ਮਸ਼ਹੂਰ ਸਾਥੀ ਸੀ। (ਵੇਖੋ ਤਵਾਰੀਖ ਖਾਲਸਾ ਪਟਿ-ਆਲਾ, ਸਫ਼ਾ ੧੪੪)। ਬੰਗੇਰੀਆਂ ਦੀਆਂ ਫੂਲਕੇ ਰਈਸਾਂ ਨਾਲ ਰਿਸ਼ਤੇ-ਦਾਰੀਆਂ ਸਨ। ਇਨ੍ਹਾਂ ਵਿਚੋਂ ਬਠਿੰਡੇ ਦੇ ਜ਼ਿਲੇ ਵਿਚ ਫੱਤੇ ਕੋਟੀਏ ਮਸ਼ਹੂਰ ਸਰਦਾਰ ਹਨ।

## ਖਾਨਦਾਨ ਸਰਾਉਂ

ਇਹ ਖ਼ਾਨਦਾਨ ਮਾਲਵੇ ਦੀ ਮਸ਼ਹੂਰ ਜੱਟ ਕੌਮ ਹੈ। ਸਿੱਧੂਆਂ ਦਾ ਬਜ਼ੁਰਗ ਬਠਿੰਡੇ ਦਾ ਰਾਜਾ ਖੀਵਾ ਏਸੇ ਜੱਟ ਕੌਮ ਦੇ ਬਸੀਰ ਨਾਮੀ ਜੱਟ ਦੀ ਬੇਟੀ ਨਾਲ ਵਿਆਹ ਕਰਾਕੇ ਜੱਟਾਂ ਨਾਲ ਰਲਿਆ ਸੀ (ਵੇਖੋ ਤਵਾਰੀਖ ਰਾਜ ਖਾਲਸਾ ਦਾ, ਸਫ਼ਾ ੨੪੫) ਸਰਾਵਾਂ ਵਿਚ ਕਾਲਿਆਂ ਵਾਲੀ ਵਾਲੇ ਵਕੀਲਾਂ ਦਾ ਮਸ਼ਹੂਰ ਖ਼ਾਨਦਾਨ ਹੈ। ਇਸ ਖਾਨਦਾਨ ਦੇ ਪਹਿਲੇ ਪਰਸਿੱਧ ਵਕੀਲ ਸਰਦਾਰ

ਚੰਦਾ ਸਿੰਘ ਜੀ ਸੂਰਮੇ ਸਿੰਘ ਹੋਏ ਹਨ । ਪੰਜਾਬ ਵਿਚ ਇਨ੍ਹਾਂ ਦਾ ਨਾਮ ਬਹੁਤ ਉਘਾ ਸੀ । ਇਸ ਖ਼ਾਨਦਾਨ ਵਿਚੋਂ ਸਰਦਾਰ ਅਜੀਤ ਸਿੰਘ ਜੀ ਪਟਿਆਲੇ ਦੇ ਹਾਈ ਕੋਰਟ ਦੇ ਮਸ਼ਹੂਰ ਜੱਜ ਸਨ । ਇਸ ਖ਼ਾਨਦਾਨ ਵਿਚੋਂ ਸਰਦਾਰ ਹਰਚਰਨ ਸਿੰਘ ਜੀ ਵਕੀਲ ਬਠਿੰਡਾ, ਪੈਪਸੂ ਦੇ ਮਾਲ ਮੰਤਰੀ ਰਹੇ ਸਨ ।

## ਖਾਨਦਾਨ ਚੀਮਾ

ਇਹ ਖ਼ਾਨਦਾਨ ਮਾਲਵੇ ਦਾ ਮਸ਼ਹੂਰ ਪੁਰਾਣਾ ਖਾਨਦਾਨ ਹੈ । ਇਸ ਖ਼ਾਨਦਾਨ ਦੇ ਨਾਮ ਪੁਰ ਮਾਲਵੇ ਵਿਚ ਕਈ ਪਿੰਡ ਆਬਾਦ ਹਨ । ਇਸ ਖਾਨਦਾਨ ਦੇ ਲੋਕ ਬੜੇ ਬੜੇ ਅਹੁਦੇਦਾਰ ਹਨ । ਪੈਪਸੂ ਵਿਚ ਖੇਤੀ ਬਾੜੀ ਦੇ ਮਸ਼ਹੂਰ ਮਾਹਰ ਸਰਦਾਰ ਅਮਰੀਕ ਸਿੰਘ ਚੀਮਾਂ ਡਾਇਰੈਕਟਰ ਐਕਸਟੈਨਸ਼ਨ ਰਹੇ । ਉਹ ਵਿਸ਼ਵ ਬੈਂਕ ਵਿਚ ਅਮਰੀਕਾ ਵਿਖੇ ਖੇਤੀ ਬਾੜੀ ਸਬੰਧੀ ਸਲਾਹਕਾਰ ਰਹੇ ਅਤੇ ਬਾਅਦ ਵਿਚ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਕੁਲਪਤੀ ਵੀ ਰਹੇ ਸਨ ।

## ਖਾਨਦਾਨ ਰਾੜਾ

ਪਤਾ ਲਗਿਆ ਹੈ ਕਿ ਇਹ ਖ਼ਾਨਦਾਨ ਸਿੱਖਾਂ ਦੇ ਮਸ਼ਹੂਰ ਜੋਧੇ ਸ: ਮਹਿਤਾਬ ਸਿੰਘ ਮੀਰਾਂਕੋਟੀਏ ਨਾਲ ਸਬੰਧਤ ਹੈ । ਇਸ ਖ਼ਾਨਦਾਨ ਨੂੰ ਜ਼ਿਆਦਾ ਮਸ਼ਹੂਰ ਕਰਨ ਵਾਲੇ ਸਰਦਾਰ ਗਿਆਨ ਸਿੰਘ ਜੀ ਰਾੜੇਵਾਲਾ ਸਨ । ਸ਼ਰਦਾਰ ਗਿਆਨ ਸਿੰਘ ਜੀ ਸਿੱਖ ਧਰਮ ਦੇ ਪੱਕੇ ਸ਼ਰਧਾਲੂ ਪੈਪਸੂ ਵਿਚ ਚੋਟੀ ਦੇ ਪੁਲੀਟੀਕਲ ਲੀਡਰ ਸਨ । ਇਹਨਾਂ ਦੀ ਸਿਆਣਪ ਤੇ ਇਨ੍ਹਾਂ ਦੇ ਠਰ੍ਹੰਮੇ ਨੂੰ ਇਹਨਾਂ ਦੇ ਵਿਰੋਧੀ ਭੀ ਮੰਨਦੇ ਸਨ । ਆਪ ਤਿੰਨ ਵਾਰੀ ਪੈਪਸੂ ਦੇ ਮੁੱਖ਼ ਮੰਤਰੀ ਰਹਿ ਚੁੱਕੇ ਸਨ । ਆਪ ਜੀ ਪੈਪਸੂ ਵਿਧਾਨ ਸਭਾ ਵਿੱਚ (ਵਿਰੋਧੀ) ਅਪੋਜੀਸ਼ਨ ਪਾਰਟੀ ਦੇ ਲੀਡਰ ਵੀ ਰਹੇ । ਫਿਰ ਕਾਂਗਰਸ ਵਿਚ ਸ਼ਾਮਲ ਹੋ ਗਏ ਸਨ ਅਤੇ ਪੰਜਾਬ ਵਿਚ ਸਿਖਿਆ ਮੰਤਰੀ ਵੀ ਰਹੇ ਸਨ । ਆਪ ਸਿੱਖਾਂ ਦੀ ਸਭ ਤੋਂ ਵੱਡੀ ਧਾਰਮਕ ਸੰਸਥਾ ਸ਼ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਦੇ ਪਰਧਾਨ ਭੀ ਰਹਿ ਚੁੱਕੇ ਸਨ ।

## ਖਾਨਦਾਨ ਲਿੱਧੜਵਾਂ

ਇਹ ਖ਼ਾਨਦਾਨ ਰਾਜਪੂਤਾਂ ਦੀ ਲੱਧਰਵਾਂ ਕੌਮ ਦੀ ਸ਼ਾਖ ਹੈ । ਰਾਜਪੂਤਾਂ ਦੀਆਂ ਤਾਰੀਖਾਂ ਵਿੱਚ ਲੱਧਰਵਾਂ ਕੌਮ ਦਾ ਕਈ ਥਾਈਂ ਜ਼ਿਕਰ

ਆਉਂਦਾ ਹੈ । ਮਾਲਵੇ ਵਿੱਚ ਵਸਣ ਵਾਲੇ ਲੱਧੜ ਲੋਕ ਸਿੱਖਾਂ ਦੇ ਜ਼ਮਾਨੇ ਵਿੱਚ ਮਾਝੇ ਵਿੱਚੋਂ ਆ ਕੇ ਮਾਲਵੇ ਵਿਖੇ ਆਬਾਦ ਹੋਏ ਹਨ । ਮਾਲਵੇ ਵਿੱਚ ਇਹ ਲੋਕ ਲੱਧੜਾਂ ਵਾਲੇ ਤੇ ਸੋਂਟੀ ਵਾਲੇ ਸਿੰਘ ਮਸ਼ਹੂਰ ਹਨ। ਇਹ ਲੋਕ ਸਿੱਖਾਂ ਦੀ ਨਿਸ਼ਾਨਾਂ ਵਾਲੀ ਮਿਸਲ ਦੇ ਮੈਂਬਰ ਸਨ ।

## ਖਾਨਦਾਨ ਬਲਿੰਗ

ਇਸ ਖ਼ਾਨਦਾਨ ਦੇ ਲੋਕਾਂ ਦੀ ਮਾਲਵੇ ਵਿੱਚ ਜ਼ਿਆਦਾ ਗਿਣਤੀ ਨਹੀਂ ਹੈ । ਇਹਨਾਂ ਵਿੱਚੋਂ ਇਕੋ ਇਕ ਨਾਭੇ ਦੇ ਵਜ਼ੀਰਾਂ ਦਾ ਖ਼ਾਨਦਾਨ ਮਸ਼ਹੂਰ ਹੈ । ਇਸ ਖ਼ਾਨਦਾਨ ਦੇ ਪਹਿਲੇ ਮਸ਼ਹੂਰ ਸ੍ਰ:, ਸਰਦਾਰ ਸੇਵਾ ਸਿੰਘ ਧਾਮੋ ਮਾਜਰੇ ਵਾਲੇ ਮਹਾਰਾਜਾ ਹੀਰਾ ਸਿੰਘ ਨਾਭੇ ਵਾਲੇ ਦੇ ਪਹਿਲੇ ਵਜ਼ੀਰ ਸਨ। ਇਸ ਤੋਂ ਪਿਛੋਂ ਸਰਦਾਰ ਪਰਤਾਪ ਸਿੰਘ ਜੀ ਨਾਭੇ ਦੇ ਵਜ਼ੀਰ ਬਣੇ ਸਨ । ਜਰਨੈਲ ਸ਼ਿਵਦੇਵ ਸਿੰਘ ਨਾਭੇ ਵਾਲੇ ਪੈਪਸੂ ਦੇ ਵਿਦਿਅਕ ਵਜ਼ੀਰ ਸਨ। ਇਹ ਬੜੇ ਧੜਲੇਦਾਰ ਮਨਿਸਟਰ ਮੰਨ ਜਾਂਦੇ ਸਨ। ਇਹਨਾਂ ਦੇ ਬੇਟੇ ਸਰਦਾਰ ਕੁਸ਼ਲਪਾਲ ਸਿੰਘ ਜੀ ਇੰਡੀਅਨ ਆਰਮੀ ਵਿੱਚ ਬਰਗੇਡੀਅਰ ਰਹਿ ਚੁਕੇ ਹਨ ।

## ਖਾਨਦਾਨ ਸਿਬੀਆ

ਇਹ ਖ਼ਾਨਦਾਨ ਭੀ ਉਪਰ ਜਾ ਕੇ ਸਿੱਧੂਆਂ ਨੂੰ ਮਿਲ ਜਾਂਦਾ ਹੈ। ਸਿਵੀਏ ਲੋਕਾਂ ਦਾ ਰਿਆਸਤ ਜੀਂਦ ਨਾਲ ਗੂਹੜਾ ਤਅੱਲਕ ਰਿਹਾ ਹੈ। ਸਰਦਾਰ ਰਤਨ ਸਿੰਘ ਸਿਵੀਆ ਰਿਆਸਤ ਜੀਂਦ ਦੀ ਕੌਂਸਲ ਦੇ ਮਸ਼ਹੂਰ ਪਰੈਜ਼ੀਡੰਟ ਰਹੇ ਹਨ । ਇਨ੍ਹਾਂ ਵਿਚੋਂ ਸਰਦਾਰ ਗੁਰਬਖਸ਼ ਸਿੰਘ ਸਿਵੀਆ ਮਸ਼ਹੂਰ ਸਰਦਾਰ ਸਨ ।

## ਖ਼ਾਨਦਾਨ ਗੁੰਦਾਰਾ

ਇਹ ਖ਼ਾਨਦਾਨ ਭੀ ਸਿੱਧੂਆਂ ਨਾਲ ਹੀ ਮਿਲਦਾ ਹੈ । ਗੁੰਦਾਰਿਆਂ ਦਾ ਫਰੀਦਕੋਟ ਦੇ ਇਲਾਕੇ ਵਿੱਚ ਗੁੰਦਾਰਾ ਨਾਮੀ ਮਸ਼ਹੂਰ ਪਿੰਡ ਹੈ । ਇਸ ਪਿੰਡ ਦੇ ਲੋਕ ਚੰਗੀ ਤਰੱਕੀ ਤੇ ਹਨ । ਸਰਦਾਰ ਜਗਜੀਤ ਸਿੰਘ ਗੁੰਦਾਰਾ ਦੋ ਵਾਰੀ ਪੈਪਸੂ ਅਸੈਂਬਲੀ ਦੀ ਚੋਣ ਲੜ ਚੁੱਕੇ ਹਨ।

## ਖ਼ਾਨਦਾਨ ਭੱਠਲ

ਇਹ ਲੋਕ ਭੀ ਸਿੱਧੂਆਂ ਵਿੱਚੋਂ ਹੀ ਹਨ। ਇਹਨਾਂ ਦਾ ਬਰਨਾਲੇ ਦੇ ਇਲਾਕੇ ਵਿੱਚ ਭੱਠਲ ਨਾਮੀ ਮਸ਼ਹੂਰ ਪਿੰਡ ਹੈ । ਇਸ ਪਿੰਡ ਦੇ ਵਸਨੀਕ

ਸਰਦਾਰ ਹੀਰਾ ਸਿੰਘ ਭੱਠਲ ਤੇ ਕਾਮਰੇਡ ਹਰਦਿੱਤ ਸਿੰਘ ਭੱਠਲ ਪੈਪਸੂ ਅਸੈਂਬਲੀ ਦੇ ਮੈਂਬਰ ਰਹਿ ਚੁਕੇ ਸਨ। ਸਰਦਾਰ ਹਰਦਿਤ ਸਿੰਘ ਭੱਠਲ ਦੂਜੀ ਵਾਰ ਪੈਪਸੂ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ।

## ਖ਼ਾਨਦਾਨ ਘੁਮਾਣ

ਇਸ ਖ਼ਾਨਦਾਨ ਦੇ ਲੋਕ ਮਾਲਵੇ ਦੇ ਬਹੁਤ ਪੁਰਾਣੇ ਵਸਨੀਕ ਹਨ। ਇਹਨਾਂ ਲੋਕਾਂ ਨੇ ਰਿਆਸਤ ਪਟਿਆਲਾ ਨੂੰ ਕਾਇਮ ਕਰਨ ਵੇਲੇ ਪਟਿਆਲਾ ਦੇ ਰਈਸਾਂ ਨੂੰ ਕਾਫੀ ਮਦਦ ਦਿੱਤੀ ਸੀ। ਸਰਦਾਰ ਸ਼ੀਹਾਂ ਸਿੰਘ ਘੁਮਾਣ ਤੇ ਸਰਦਾਰ ਦਲ ਸਿੰਘ ਘੁਮਾਣ ਨੇ ਮਹਾਰਾਜਾ ਅਮਰ ਸਿੰਘ ਵੇਲੇ, ਸਰਦਾਰ ਭਾਗ ਸਿੰਘ ਘੁਮਾਣ ਤੇ ਸਰਦਾਰ ਬੂਟਾ ਸਿੰਘ ਘੁਮਾਣ ਨੇ ਮਹਾਰਾਜਾ ਸਾਹਿਬ ਸਿੰਘ ਵੇਲੇ ਰਿਆਸਤ ਪਟਿਆਲਾ ਦੀ ਉਨਤੀ ਲਈ ਚੋਖਾ ਕੰਮ ਕੀਤਾ ਸੀ। (ਵੇਖੋ ਤਾਰੀਖ ਰਾਜ ਖਾਲਸਾ ਪਟਿਆਲਾ, ਸਫ਼ਾ ੧੫੯ ਤੇ ੧੬੫)।

## ਖ਼ਾਨਦਾਨ ਔਲਖ

ਇਸ ਖ਼ਾਨਦਾਨ ਦੇ ਲੋਕ ਭੀ ਮਾਲਵੇ ਦੇ ਪੁਰਾਣੇ ਵਸਨੀਕ ਹਨ। ਪੰਜਾਬ ਦੇ ਆਖਰੀ ਮਹਾਰਾਜਾ ਦਲੀਪ ਸਿੰਘ ਵਾਲੀਏ ਲਾਹੌਰ ਦੀ ਮਾਈ ਮਹਾਰਾਣੀ ਜਿੰਦ ਕੋਰ ਔਲਖ ਜੱਟਾਂ ਦੀ ਧੀ ਸੀ। ਇਸ ਵੇਲੇ ਮਾਲਵੇ ਵਿੱਚ ਔਲਖ ਲੋਕ ਲੁਧਿਆਣੇ ਦੇ ਜ਼ਿਲੇ ਵਿੱਚ ਜ਼ਿਆਦਾ ਆਬਾਦ ਹਨ।

## ਖ਼ਾਨਦਾਨ ਜੰਜਰ

ਇਹ ਲੋਕ ਸੰਧੂਆ ਵਿਚ ਮਿਲਦੇ ਹਨ। ਮਾਲਵੇ ਵਿਖੇ ਇਹ ਟਾਵੇਂ ਟਾਵੇਂ ਆਬਾਦ ਹਨ। ਭਦੌੜ ਦੇ ਇਲਾਕੇ ਵਿਚ ਇਹਨਾਂ ਦਾ ਨੈਣੇਵਾਲਾ ਮਸ਼ਹੂਰ ਪਿੰਡ ਹੈ। ਇਸ ਪਿੰਡ ਦੇ ਵਸਨੀਕ ਸਰਦਾਰ ਰਣਜੀਤ ਸਿੰਘ ਨੈਣੇਵਾਲੀਆ ਮਸ਼ਹੂਰ ਕਾਂਗਰਸੀ ਵਰਕਰ ਹਨ। ਆਪ ਪੈਪਸੂ ਦੀ ਲੈਜਿਸਲੇਟਿਵ ਕੌਂਸਲ ਦੇ 8 ਸਾਲ ਅਤੇ ਪੰਜਾਬ ਵਿਧਾਨ ਸਭਾ ਦੇ $2\frac{1}{2}$ ਸਾਲ ਮੈਂਬਰ ਰਹਿ ਚੁੱਕੇ ਹਨ। ਬਰਨਾਲਾ ਇੰਪਰੂਵਮੈਂਟ ਟਰਸਟ ਦੇ ਚੇਅਰਮੈਨ ਰਹਿ ਚੁਕੇ ਹਨ। ਆਪ ਨੂੰ ਆਮ ਤੌਰ ਤੇ ਮੁਜ਼ਾਰਾ ਲੀਡਰ ਕਰਕੇ ਜਾਣਿਆਂ ਜਾਂਦਾ ਹੈ। ਆਪ ਨੇ ਰਜਵਾੜਾ ਸ਼ਾਹੀ ਦੇ ਵਿਰੁਧ ਤਗੜੇ ਘੋਲ ਲੜੇ ਹਨ ਤੇ ਲੰਮੀਆਂ ਕੈਦਾਂ ਕੱਟੀਆਂ ਹਨ। ਅੰਗਰੇਜ਼ੀ ਸਰਕਾਰ ਦੇ ਹਰ ਪ੍ਰਕਾਰ ਦੇ ਜ਼ਬਰ ਦੇ ਸ਼ਿਕਾਰ ਰਹੇ ਹਨ। ਇਕ ਸੱਚੇ ਤੇ ਸੁਚੇ ਦੇਸ਼ ਭਗਤ ਤੇ ਅਜ਼ਾਦੀ ਦੇ ਸੰਗ੍ਰਾਮੀਏ ਹਨ।

## ਖ਼ਾਨਦਾਨ ਕੰਗ

ਇਸ ਖ਼ਾਨਦਾਨ ਦੇ ਲੋਕਾਂ ਨੂੰ ਸੈਂਸੀ ਡੂਮ ਰਾਜਪੂਤਾਂ ਨਾਲ ਮਿਲਾਉਂਦੇ ਹਨ। ਇਹ ਲੋਕ ਮਾਲਵੇ ਵਿਚ ਥੋੜੇ ਥੋੜੇ ਆਬਾਦ ਹਨ। ਇਹਨਾਂ ਵਿਚੋਂ ਕਈ ਮਸ਼ਹੂਰ ਖ਼ਾਨਦਾਨ ਹਨ। ਕੰਗ ਲੋਕ ਇਸ ਵੇਲੇ ਪੈਪਸੂ ਤੇ ਪੰਜਾਬ ਵਿਚ ਵੱਡੇ ਅਹੁਦਿਆਂ ਤੇ ਲੱਗੇ ਹੋਏ ਹਨ। ਸਰਦਾਰ ਰਾਜਬੀਰ ਸਿੰਘ ਕੰਗ ਪੈਪਸੂ ਵਿਚ ਤੇ ਪੰਜਾਬ ਸਰਕਾਰ ਵਿਚ ਵੱਡੇ ਅਹੁਦੇਦਾਰ ਸਨ!

## ਖ਼ਾਨਦਾਨ ਖੋਸੈ

ਇਸ ਖ਼ਾਨਦਾਨ ਦੇ ਲੋਕਾਂ ਨੂੰ ਸੈਂਸੀ ਡੂਮ ਚੋਹਾਣ ਰਾਜਪੂਤਾਂ ਨਾਲ ਮਿਲਾਂਦੇ ਹਨ। ਇਹ ਮਾਲਵੇ ਵਿੱਚ ਮੋਗੇ ਦੀ ਤਹਿਸੀਲ ਵਿਚ ਜ਼ਿਆਦਾ ਆਬਾਦ ਹਨ।

## ਖ਼ਾਨਦਾਨ ਡੋਡ

ਇਹ ਖ਼ਾਨਦਾਨ ਵੀ ਯਾਦਵ ਕੌਮ ਵਿੱਚੋਂ ਹੈ। ਮਾਲਵੇ ਵਿਖੇ ਇਸ਼ ਖ਼ਾਨਦਾਨ ਦੇ ਫਰੀਦਕੋਟ ਦੇ ਇਲਾਕੇ ਵਿੱਚ ਕਈ ਪਿੰਡ ਆਬਾਦ ਹਨ। ਰਿਆਸਤ ਫਰੀਦਕੋਟ ਵਿੱਚ ਇਹਨਾਂ ਦੇ ਅਹਿਲਕਾਰ ਭੀ ਰਹੇ ਹਨ। ਇਸ ਵੇਲੇ ਡੋਡਾਂ ਵਿੱਚੋਂ ਸਰਦਾਰ ਕਰਨੈਲ ਸਿੰਘ ਡੋਡ ਮਸ਼ਹੂਰ ਅਕਾਲੀ ਲੀਡਰ ਹਨ। ਇਹ ਦੋ ਵਾਰੀ ਪੈਪਸੂ ਅਸੈਂਬਲੀ ਦੀ ਚੋਣ ਲੜ ਚੁੱਕੇ ਹਨ। ਪਿਛਲੀ ਚੋਣ ਪਿੱਛੋਂ ਇਹਨਾਂ ਨੇ ਪਟੀਸ਼ਨ ਕਰ ਕੇ ਰਾਜਾ ਹਰਿੰਦਰ ਸਿੰਘ ਫਰੀਦ ਕੋਟ ਨੂੰ ਕਈ ਸਾਲ ਵਾਸਤੇ ਡਿਸਕੁਆਲਫਾਈ ਕਰਵਾ ਦਿੱਤਾ ਹੈ।

## ਖ਼ਾਨਦਾਨ ਕੰਬੋ

ਇਹ ਖਾਨਦਾਨ ਖੇਤੀ ਬਾੜੀ ਕਰਨ ਵਿਚ ਬੜਾ ਮਾਹਿਰ ਗਿਣਿਆ ਜਾਂਦਾ ਹੈ। ਮਾਲਵੇ ਦੇ ਮਸ਼ਹੂਰ ਸੂਰਬੀਰ ਸ਼ਹੀਦ ਸਰਦਾਰ ਊਧਮ ਸਿੰਘ ਸੁਨਾਮ ਵਾਲੇ ਜਿਨ੍ਹਾਂ ਨੇ ਪੰਜਾਬ ਵਿਚ ਜਲ੍ਹਿਆਂ ਵਾਲੇ ਬਾਗ ਵਿਚ ਜ਼ੁਲਮ ਕਰਨ ਵਾਲੇ ਪੰਜਾਬ ਦੇ ਸਾਬਕ ਗਵਰਨਰ ਉਡਵਾਇਰ ਨੂੰ ਇੰਗਲੈਂਡ ਵਿੱਚ ਜਾ ਕੇ ਮਾਰਿਆ ਸੀ, ਇਸੇ ਖ਼ਾਨਦਾਨ ਵਿਚੋਂ ਸਨ। ਅਕਾਲੀ ਪਾਰਟੀ ਸ੍ਰ: ਆਤਮਾ ਸਿੰਘ ਅਤੇ ਸ੍ਰ: ਬਲਵੰਤ ਸਿੰਘ ਪੰਜਾਬ ਦੇ ਮੰਤਰੀ ਰਹਿ ਚੁੱਕੇ ਹਨ।

## ਖਾਨਦਾਨ ਮੰਝ

ਇਸ ਖ਼ਾਨਦਾਨ ਦੇ ਲੋਕ ਸੈਂਸੀਡੂੰਮਾਂ ਦੀਆਂ ਇਤਿਹਾਸਕ ਲਿਖਤਾਂ ਦੀਆਂ ਵਹੀਆਂ ਦੇ ਆਧਾਰ ਤੋਂ ਰਾਜੇ ਜੂੰਧਰ ਦੇ ਬੇਟੇ ਮੰਝ ਦੀ ਸੰਤਾਨ ਹਨ। ਮੰਝਾਂ ਵਿੱਚੋਂ ਇੱਕ ਮੰਝ ਨਾਮੀ ਸਿੱਖ ਗੁਰੂ ਅਰਜਨ ਦੇਵ ਜੀ ਦਾ ਮਸ਼ਹੂਰ ਸਿੱਖ ਹੋਇਆ ਹੈ। ਇਸ ਦੀ ਬਾਬਤ ਇਹ ਸ਼ਿਅਰ ਮਸ਼ਹੂਰ ਹੈ, 'ਮੰਝ ਪਿਆਰਾ ਗੁਰੂ ਕੋ ਗੁਰ ਮੰਝ ਪਿਆਰਾ। ਮੰਝ ਗੁਰੂ ਕਾ ਬੋਹਥਾ ਜੱਗ ਲੰਘਣ ਹਾਰਾ'। ਮੰਝ ਲੋਕਾਂ ਦੀ ਮਾਲਵੇ ਵਿਚ ਬੜੀ ਮਸ਼ਹੂਰ ਹਕੂਮਤ ਰਹੀ ਹੈ। ਇਹ ਲੋਕ ਸਤਾਰ੍ਹਵੀਂ ਸਦੀ ਬਿਕ੍ਰਮੀ ਵਿਚ ਮਾਲਵੇ ਦੇ ਇਲਾਕੇ ਤਿਹਾੜੇ ਦੇ ਮਸ਼ਹੂਰ ਰਈਸ ਸਨ। ਇਹ ਲੋਕ ਮੁਸਲਮਾਨ ਬਣ ਚੁਕੇ ਸਨ। ਇਹਨਾਂ ਦਾ ਇਲਾਕਾ ਮੰਝਾਂ ਦੀ ਮੰਝਕੀ ਮਸ਼ਹੂਰ ਸੀ। ਇਹਨਾਂ ਵਿਚ ਅਠਾਰ੍ਹਵੀਂ ਸਦੀ ਬਿਕ੍ਰਮੀ ਵਿਚ ਨਵਾਬ ਈਸੇ ਖਾਂ ਜਿਸ ਦੇ ਨਾਮ ਤੇ ਈਸੇ ਖਾਂ ਦਾ ਕੋਟ ਆਬਾਦ ਹੋਇਆ ਹੈ। ਇਹਨਾਂ ਦੀ ਸਿੱਧੂਆਂ ਬੈਰਾੜਾਂ ਦੇ ਰਈਸਾਂ ਨਾਲ ਟੱਕਰ ਰਹੀ ਹੈ। ਚੌਧਰੀ ਕਪੂਰ ਸਿੰਘ ਇਹਨਾਂ ਨੇ ਮਾਰਿਆ ਸੀ। ਇਹਨਾਂ ਦੀ ਸਰਦਾਰੀ ਦਾ ਸਿੱਖਾਂ ਦੀਆਂ ਬਾਰਾਂ ਮਿਸਲਾਂ ਦੇ ਸਮੇਂ ਖ਼ਾਤਮਾ ਹੋਇਆ ਸੀ। ਇਸ ਖ਼ਾਨਦਾਨ ਦੇ ਮੁਸਲਮਾਨ ਲੋਕ ਸੰਨ ੧੯੪੭ ਈ: ਵਿੱਚ ਪਾਕਿਸਤਾਨ ਬਣਨ ਵੇਲੇ ਪਾਕਿਸਤਾਨ ਚਲੇ ਗਏ ਹਨ।

## ਖ਼ਾਨਦਾਨ ਰਾਇਕਿਆਂ

ਸੈਂਸੀਡੂੰਮ ਲੋਕ ਤਾਂ ਇਸ ਖ਼ਾਨਦਾਨ ਦੇ ਲੋਕਾਂ ਨੂੰ ਰਾਜਾ ਜੂੰਧਰ ਦੇ ਬੇਟੇ ਮੰਝ ਦੀ ਔਲਾਦ ਦਸਦੇ ਹਨ। ਤਾਰੀਖ ਰਾਜਗਾਨ ਪੰਜਾਬ ਵਿਚ ਲਿਖਿਆ ਹੈ ਕਿ ਰਾਇਕਿਆਂ ਦੇ ਬਜ਼ੁਰਗ *ਤੁਲਸੀ ਦਾਸ ਨੇ, ਜੈਸਲਮੇਰ ਵਿਚੋਂ ਆ ਕੇ, ਮੌਕਲ ਨਗਰ (ਅੱਜ ਕੱਲ੍ਹ ਦਾ ਫਰੀਦਕੋਟ) ਆਬਾਦ ਕੀਤਾ ਸੀ। ਇਹ ਮੁਸਲਮਾਨ ਬਣ ਗਿਆ ਸੀ। ਤੁਲਸੀ ਦਾਸ ਦੀ ਔਲਾਦ ਵਿਚੋਂ ਰਾਇ ਨਾਮੀ ਮਸ਼ਹੂਰ ਰਈਸ ਹੋਇਆ ਹੈ। ਇਸ ਦੇ ਨਾਮ ਤੇ ਰਾਇਕਾ ਖ਼ਾਨਦਾਨ ਮਸ਼ਹੂਰ ਹੈ। ਰਾਇਕਿਆਂ ਨੇ ਮਾਲਵੇ ਵਿਚ ਰਾਇਕੋਟ ਨਗਰ ਆਬਾਦ ਕਰਕੇ, ਰਾਇਕੋਟ ਨਾਮੀ ਰਿਆਸਤ ਕਾਇਮ ਕੀਤੀ ਸੀ। ਅਠਾਰ੍ਹਵੀਂ ਸਦੀ ਬਿਕ੍ਰਮੀ ਵਿਚ ਰਾਇਕੋਟ, ਬਸੀਆਂ, ਜੰਡਿਆਲਾ, ਬਦੋਵਾਲ, ਲੁਧਿਆਣਾ

*ਵੇਖੋ ਤਾਰੀਖ ਰਾਜਗਾਨ ਪੰਜਾਬ, ਸਫ਼ਾ ੭੬।

ਆਦਿਕ ਦੇ ਇਲਾਕੇ ਇਸ ਰਿਆਸਤ ਦੇ ਕਬਜ਼ੇ ਵਿਚ ਸਨ । ਇਸ ਖ਼ਾਨਦਾਨ ਵਿਚੋਂ ਰਾਇਕੋਟ ਦਾ ਰਈਸ ਰਾਇ ਕੱਲ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਮਸ਼ਹੂਰ ਤੇ ਅਤਿਅੰਤ ਸ਼ਰਧਾਲੂ ਸਿੱਖ ਹੋਇਆ ਹੈ। ਇਸ ਨੇ ਮਾਛੀਵਾੜੇ ਦੇ ਜੰਗਲਾਂ ਵਿਚੋਂ ਆਏ ਗੁਰੂ ਸਾਹਿਬਾਂ ਨੂੰ ਆਪਣੇ ਪਾਸ ਠਹਿਰਾ ਕੇ, ਬੜੀ ਟਹਿਲ ਖਿਦਮਤ ਕੀਤੀ ਸੀ । ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ, ਗੁਰੂ ਸਾਹਿਬ ਨੂੰ ਮੰਗਵਾ ਕੇ ਦਿੱਤੀ ਸੀ । ਰਿਆਸਤ ਰਾਇਕੋਟ ਨੂੰ ਸੰਨ ੧੮੦੬ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜ਼ਬਤ ਕਰਕੇ, ਇਸ ਦਾ ਇਲਾਕਾ ਦੀਵਾਨ ਮੋਹਕਮ ਚੰਦ ਤੇ ਸਿੱਖ ਰਈਸਾਂ ਨੂੰ ਤਕਸੀਮ† ਕਰ ਦਿੱਤਾ ਸੀ । ਮਹਾਰਾਜਾ ਰਣਜੀਤ ਸਿੰਘ ਨੇ ਰਇਕਿਆਂ ਪਾਸ ਚਾਰ ਪਿੰਡ ਗੁਜ਼ਾਰੇ ਵਾਸਤੇ ਛੱਡੇ ਸਨ । ਰਿਆਸਤ ਖੁੱਸੀ ਮਗਰੋਂ ਇਹ ਏਥੇ ਰਾਇਕੋਟ ਆਦਿਕ ਨਗਰਾਂ ਵਿਚ ਵਸਦੇ ਰਹੇ ਹਨ, ਪਾਕਿਸਤਾਨ ਬਣਨ ਪਿੱਛੋਂ ਇਹ ਲੋਕ ਸੰਨ ੧੯੪੭ ਦੇ ਫਸਾਦਾਂ ਵੇਲੇ ਪਾਕਿਸਤਾਨ ਨੂੰ ਚਲੇ ਗਏ ਹਨ।

## ਖ਼ਾਨਦਾਨ ਚੌਹਾਨ

ਇਹ ਖ਼ਾਨਦਾਨ ਰਾਜਪੂਤਾਂ ਦੀ ਮਸ਼ਹੂਰ ਕੌਮ ਹੈ । ਇਸ ਕੌਮ ਵਿਚ ਮਹਾਰਾਜਾ ਪਿਰਥੀ ਚੰਦ ਚੌਹਾਣ ਦਿੱਲੀ ਦਾ ਮਸ਼ਹੂਰ ਹੁਕਮਰਾਨ ਹੋਇਆ ਹੈ। ਚੋਹਾਣ ਕੌਮ ਮਾਲਵੇ ਅਤੇ ਰਾਜਸਥਾਨ ਵਿਖੇ ਅਠਾਰ੍ਹਵੀਂ ਸਦੀ ਈਸਵੀ ਵਿਚ* ਭਟਿਨੇਰ ਦੇ ਮਾਲਕ ਸਨ । ਮਾਲਵੇ ਦਾ ਮਸ਼ਹੂਰ ਮੁਸਲਮਾਨ ਔਲੀਆਂ ਰਤਨ ਹਾਜ਼ੀ ਜਿਸ ਦੇ ਨਾਮ ਤੇ ਬਠਿੰਡੇ ਵਿਖੇ ਬੜਾ ਮਸ਼ਹੂਰ ਮੇਲਾ ਲਗਦਾ ਰਿਹਾ ਹੈ, ਏਸੇ ਖ਼ਾਨਦਾਨ ਵਿਚੋਂ ਸੀ । ਇਸ ਵੇਲੇ ਮੁਸਲਮਾਨ ਚੋਹਾਣ ਲੋਕ ਪਾਕਿਸਤਾਨ ਨੂੰ ਚਲੇ ਗਏ ਹਨ । ਮਾਲਵੇ ਦੇ ਕਈ ਜੱਟਾਂ ਦੇ ਗੋਤਾਂ ਦੇ ਲੋਕ ਆਪਣੇ ਆਪ ਨੂੰ ਚੋਹਾਣ ਕੌਮ ਵਿਚੋਂ ਸਮਝਦੇ ਹਨ।

## ਖਾਨਦਾਨ ਤੂਰ

ਇਹ ਖ਼ਾਨਦਾਨ ਭੀ ਰਾਜਪੂਤਾਂ ਦੀ ਮਸ਼ਹੂਰ ਕੌਮ ਹੈ । ਇਹ ਲੋਕ ਮਾਲਵੇ ਵਿਚ ਕਿਤੇ ੨ ਆਬਾਦ ਹਨ । ਬਹੁਤ ਸਾਰੇ ਮਲਵਈ ਲੋਕ ਆਪਣੇ ਆਪ ਨੂੰ ਤੂਰਾਂ ਦੀ ਔਲਾਦ ਦਸਦੇ ਹਨ। ਪਿੰਡ ਸਵੱਦੀ (ਤਹਿਸੀਲ

†ਵੇਖੋ ਤਾਰੀਖ ਰਾਜਗਾਨ ਪੰਜਾਬ, ਸਫ਼ਾ ੧੦੯ ।
*ਵੇਖੋ ਤਾਰੀਖ ਰਾਜਗਾਨ ਪੰਜਾਬ, ਸਫ਼ਾ ੫੨ ।

ਜਗਰਾਉਂ) ਵਿਚ ਇਹ ਖ਼ਾਨਦਾਨ ਚੋਖੀ ਗਿਣਤੀ ਵਿਚ ਹੈ ।

## ਖ਼ਾਨਦਾਨ ਚੱਠਾ

ਇਹ ਖ਼ਾਨਦਾਨ ਪੰਜਾਬ ਦਾ ਮਸ਼ਹੂਰ ਪੁਰਾਣਾ ਖ਼ਾਨਦਾਨ ਹੈ। ਇਹ ਲੋਕ ਕਿਤੇ ੨ ਵਿਰਲੇ ੨ ਮਾਲਵੇ ਵਿਚ ਆਬਾਦ ਹਨ । ਇਹਨਾਂ ਦੇ ਮਾਲਵੇ ਵਿਚ ਕਈ ਮਸ਼ਹੂਰ ਸਿੱਖ ਪਰਵਾਰ ਹਨ । ਇਹਨਾਂ ਲੋਕਾਂ ਦੀਆਂ ਫੂਲ ਕੇ ਰਈਸਾਂ ਨਾਲ ਰਿਸ਼ਤੇਦਾਰੀਆਂ ਸਨ । ਚੱਠਾ ਖ਼ਾਨਦਾਨ ਦਾ ਬਹੁਤ ਸਾਰਾ ਹਿੱਸਾ ਮੁਸਲਮਾਨ ਬਾਦਸ਼ਾਹ ਦੇ ਸਮੇਂ ਮੁਸਲਮਾਨ ਬਣ ਗਿਆ ਸੀ। ਇਹਨਾਂ ਦੇ ਪੱਛਮੀ ਪੰਜਾਬ ਵਿਚ ਬੜੇ ਮਸ਼ਹੂਰ ਖ਼ਾਨਦਾਨ ਹਨ ।

## ਖ਼ਾਨਦਾਨ ਟਿਵਾਣਾ

ਇਹ ਖ਼ਾਨਦਾਨ ਪੰਜਾਬ ਦਾ ਬਹੁਤ ਮਸ਼ਹੂਰ ਤੇ ਪੁਰਾਣਾ ਖ਼ਾਨਦਾਨ ਹੈ । ਇਹ ਲੋਕ ਮਾਲਵੇ ਵਿਚ ਕਿਤੇ ੨ ਥੋੜੇ ੨ ਆਬਾਦ ਹਨ । ਇਹਨਾਂ ਵਿਚੋਂ ਕਈ ਮਸ਼ਹੂਰ ਸਿੱਖ ਘਰਾਣੇ ਹਨ । ਇਹ ਲੋਕ ਰਿਆਸਤ ਪਟਿਆਲਾ ਦੇ ਵਿਚ ਬੜੇ ੨ ਅਹਿਲਕਾਰ ਰਹੇ ਹਨ । ਪੱਛਮੀ ਪੰਜਾਬ ਵਿਚ ਟਿਵਾਣਿਆਂ ਦੇ ਬੜੇ ਮਸ਼ਹੂਰ ਤੇ ਵੱਡੇ ੨ ਖ਼ਾਨਦਾਨ ਹਨ। ਇਹਨਾਂ ਖਾਨਦਾਨਾਂ ਵਿਚੋਂ ਖਿਜ਼ਰ ਹਿਯਾਤ ਖਾਂ ਟਿਵਾਣਾ ਪੱਛਮੀ ਪੰਜਾਬ ਦੇ ਸਭ ਤੋਂ ਵਡੇ ਜਾਗੀਰਦਾਰ ਹਨ। ਇਹ ਮੁਸਲਮ ਲੀਗ ਦੇ ਕੱਟਰ ਵਿਰੋਧੀ ਹਨ । ਇਹਨਾਂ ਨੇ ਪਾਕਿਸਤਾਨ ਦੇ ਵਸਨੀਕ ਹੁੰਦਿਆਂ, ਜਿਨਾਹ ਫੰਡ ਵਿਚ ਚੰਦਾ ਦੇਣੋ ਇਨਕਾਰ ਕਰ ਦਿੱਤਾ ਸੀ ।

## ਖ਼ਾਨਦਾਨ ਡੋਗਰ

ਇਹ ਖ਼ਾਨਦਾਨ ਮਾਲਵੇ ਦਾ ਮਸ਼ਹੂਰ ਖ਼ਾਨਦਾਨ ਹੈ । ਉਂਜ ਤਾਂ ਇਸ ਖਾਨਦਾਨ ਨੂੰ ਲੋਕ ਵੱਗ ਚਾਰਨ ਵਾਲੀ ਤੇ ਪਸ਼ੂਆਂ ਦੀਆਂ ਚੋਰੀਆਂ ਕਰਨ ਵਾਲੀ ਸਮਝਦੇ ਹਨ, ਪਰ ਇਸ ਖਾਨਦਾਨ ਵਿਚ ਕਈ ਉੱਘੇ ਘਰਾਣੇ ਭੀ ਹੋ ਚੁੱਕੇ ਹਨ। ਇਹਨਾਂ ਵਿਚੋਂ ਰਿਹਾਉ ਡਸਕੇ ਵਾਲੇ ਡੋਗਰ ਮਸ਼ਹੂਰ ਰਈਸ ਸਨ । ਇਹ ਲੋਕ ਮੁਸਲਮਾਨ ਬਣੇ ਹੋਏ ਸਨ। ਇਹਨਾਂ ਵਿਚੋਂ ਲਖਣਾ ਡੋਗਰ ਮਹਾਰਾਜਾ ਆਲਾ ਸਿੰਘ ਦੀ ਫੌਜ ਦਾ ਬਖਸ਼ੀ ਸੈਨਾਪਤੀ ਸੀ । ਇਸ ਨੇ ਰਿਆਸ਼ਤ ਪਟਿਆਲਾ ਦੀ ਖਾਤਰ ਬਹੁਤ ਲੜਾਈਆਂ ਕੀਤੀਆਂ ਸਨ। ਫਿਰ ਮੁਸਲਮਾਨ ਡੋਗਰ ਪਾਕਿਸਤਾਨ ਬਣਨ ਤੇ ਸੰਨ ੧੯੪੭ ਈ:

ਪਾਕਿਸਤਾਨ ਨੂੰ ਚਲੇ ਗਏ ਹਨ। ਡੋਗਰਾਂ ਦੀ ਇਕ ਸ਼ਾਖ ਦੇ ਨੀਪਾਲ ਲੋਕ ਭੀ ਮਾਲਵੇ ਦੇ ਮਸ਼ਹੂਰ ਵਸਨੀਕ ਹਨ।

## ਖ਼ਾਨਦਾਨ ਪਠਾਨ

ਇਸ ਖ਼ਾਨਦਾਨ ਦੇ ਲੋਕ ਅਫਗਾਨਿਸਤਾਨ ਦੇ ਮਸ਼ਹੂਰ ਪਠਾਣ ਕੌਮ ਦਾ ਅੰਗ ਹਨ। ਇਹ ਕਾਬਲ ਦੇ ਮੁਸਲਮਾਨਾਂ ਦੇ ਹਮਲਿਆਂ ਵੇਲੇ ਦੇ ਮਾਲਵੇ ਵਿਖੇ ਆਬਾਦ ਹੋਏ ਹਨ। ਮਾਲਵੇ ਵਿਖੇ ਇਹਨਾਂ ਦੀਆਂ ਮਲੇਰਕੋਟਲੇ ਤੇ ਮਮਦੋਟ ਨਾਮੀ ਦੋ ਰਿਆਸਤਾਂ ਕਾਇਮ ਹੋ ਗਈਆਂ ਸਨ। *ਮਲੇਰਕੋਟਲਾ ਤਾਂ ਕਈ ਸਦੀਆਂ ਤੋਂ ਪਠਾਣਾਂ ਦੀ ਕਾਇਮ ਕੀਤੀ ਹੋਈ ਰਿਆਸਤ ਹੈ। ਮਮਦੋਟ ਵਾਲੇ ਨਵਾਬ ਮਹਾਰਾਜਾ ਰਣਜੀਤ ਸਿੰਘ ਦੇ ਕਸੂਰੋਂ ਕੱਢੇ ਹੋਏ ਸਨ। ੧੮੦੭ ਈਸਵੀ ਵਿਚ ਮਾਲਵੇ ਵਿਚ ਆਬਾਦ ਹੋਏ ਸਨ। ਮਮਦੋਟ ਵਾਲੇ ਨਵਾਬ ਮਾਲਵੇ ਵਿਚ ਜਲਾਲਾਬਾਦ ਵਾਲੇ ਨਵਾਬ ਮਸ਼ਹੂਰ ਸਨ। ਇਹਨਾਂ ਵਿੱਚੋਂ ਨਵਾਬ ਇਫ਼ਤਖਾਰ ਹੁਸੈਨ ਪੰਜਾਬ ਮੁਸਲਮ ਲੀਗ ਦਾ ਵੱਡਾ ਲੀਡਰ ਸੀ। ਇਹ ਪੱਛਮੀ ਪੰਜਾਬ ਦਾ ਵਜ਼ੀਰ ਆਜ਼ਮ ਭੀ ਰਹਿ ਚੁੱਕਿਆ ਹੈ। ਰਿਆਸਤ ਮਲੇਰਕੋਟਲੇ ਦਾ ਨਵਾਬ ਇਫਤਖਾਰ ਅਲੀ ਖ਼ਾਨ ਪੈਪਸੂ ਵਿਧਾਨ ਸਭਾ ਦਾ ਮੈਂਬਰ ਰਿਹਾ ਹੈ। ਇਹਨਾਂ ਦੇ ਬਜ਼ੁਰਗ ਨਵਾਬ ਸ਼ੇਰ ਅਹਿਮਦ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਾਹਿਬਜ਼ਾਦਿਆਂ ਨੂੰ ਸਰਹੰਦ ਵਿਖੇ ਨੀਹਾਂ ਵਿਚ ਚਿਨਣ ਵੇਲੇ ਹਾ ਦਾ ਨਾਅਰਾ ਮਾਰਿਆ ਸੀ।

## ਖਾਨਦਾਨ ਅੱਗਰਵਾਲ

ਇਹ ਖ਼ਾਨਦਾਨ ਹਿੰਦੁਸਤਾਨ ਦੇ ਮਹਾਂ ਮਸ਼ਹੂਰ ਮਹਾਰਾਜਾ ਚੰਦਰ ਗੁਪਤ ਦੀ ਔਲਾਦ ਹੈ। (ਕਈ ਕਹਿੰਦੇ ਹਨ ਕਿ ਅਗਰਵਾਲ ਲੋਕ ਮਹਾਰਾਜਾ ਉੱਗਰਸੈਨ ਦੀ ਔਲਾਦ ਹਨ)। ਇਹ ਲੋਕ ਬਹੁਤ ਜ਼ਿਆਦਾ ਹੁਸ਼ਿਆਰ ਤੇ ਸਿਆਣੇ ਸਮਝੇ ਜਾਂਦੇ ਹਨ। ਇਹਨਾਂ ਲੋਕਾਂ ਦਾ ਬਹੁਤ ਚਿਰ ਤੋਂ ਜ਼ਿਆਦਾ ਵਣਜ ਦਾ ਕਿੱਤਾ ਅਪਣਾਇਆ ਹੋਇਆ ਹੈ। ਇਹ ਕਿੱਤਾ

*ਰਿਆਸਤ ਮਲੇਰਕੋਟਲਾ ਦਾ ਬਾਨੀ ਸ਼ੇਖ ਸਦਰ ਦੀਨ ਸ਼ੇਰ ਵਾਨੀ ਹੋਇਆ ਹੈ। ਇਸ ਨੂੰ ਬਾਦਸ਼ਾਹ ਬਹਿਲੋਲ ਲੋਧੀ ਦੀ ਲੜਕੀ ਵਿਆਹੀ ਹੋਈ ਸੀ। ਬਾਦਸ਼ਾਹ ਬਹਿਲੋਲ ਲੋਧੀ ਦੀ ਤਰਫੋਂ ੬੮ ਪਿੰਡ (ਰਿਆਸਤ ਮਲੇਰ-ਕੋਟਲੇ ਦਾ ਇਲਾਕਾ) ਦਹੇਜ ਵਿਚ ਮਿਲੇ ਸਨ।

ਅਪਣਾਉਣ ਤੋਂ ਹੀ ਇਹ ਖ਼ਾਨਦਾਨ ਵਣਜ ਕਰਨ ਵਾਲੀ ਬਾਣੀਆਂ ਕੌਮ ਮਸ਼ਹੂਰ ਹੋ ਗਈ ਹੈ। ਪਿਛਲੇ ਸਮੇਂ ਵਿਚ ਵਣਜ ਦਾ ਕੰਮ ਜ਼ਿਆਦਾ ਏਸ ਕੌਮ ਨੇ ਸੰਭਾਲਿਆ ਹੋਇਆ ਸੀ। ਇਹ ਲੋਕ ਮਾਲਵੇ ਦੇ ਪੇਂਡੂ ਲੋਕਾਂ ਨੂੰ (ਜੋ ਕਿਸਾਨੀ ਦਾ ਕਿੱਤਾ ਤੇ ਹੋਰ ਛੋਟੇ ਛੋਟੇ ਕੰਮ ਪਿੰਡਾਂ ਵਿਚ ਕਰਦੇ ਸਨ) ਛੇ ਮਹੀਨੇ ਸੌਦਾ ਦਿੰਦੇ ਰਹਿੰਦੇ ਸਨ। ਛੇ ਮਹੀਨੇ ਮਗਰੋਂ ਫਸਲਾਂ ਆਈਆਂ ਤੋਂ ਬਿਆਜ ਸਣੇ ਸੌਦੇ ਦੇ ਦਾਮ ਵਸੂਲ ਕਰ ਲੈਂਦੇ ਸਨ। ਇਹ ਲੋਕ ਕਿਸਾਨਾਂ ਨੂੰ ਦਾਣੇ ਭੀ ਸਵਾਈ ਡੂਢੀ ਤੇ ਦੇਂਦੇ ਸਨ। ਗੱਲ ਕੀ ਪੇਂਡੂ ਲੋਕਾਂ ਦਾ ਕੁੱਲ ਕਾਰ ਵਿਹਾਰ ਇਹਨਾਂ ਦੇ ਹੱਥ ਵਿਚ ਸੀ। ਪੇਂਡੂ ਲੋਕ ਆਪਣੇ ਕੁੱਲ ਵਿਹਾਰ ਇਨ੍ਹਾਂ ਤੋਂ ਪੁਛ ਕੇ ਕਰਦੇ ਸਨ। ਯਦਪ ਅਗਰਵਾਲ ਲੋਕਾਂ ਦੇ ਰੁਜ਼ਗਾਰ ਦਾ ਜ਼ਿਆਦਾ ਦਾਰੋਮਦਾਰ ਵਪਾਰ ਦੇ ਸਿਰ ਪੁਰ ਸੀ। ਪਰ ਇਹ ਲੋਕ ਮੁਲਕ ਦੇ ਹੋਰ ਮਾਮਲਿਆਂ ਵਿਚ ਭੀ ਹਿੱਸਾ ਲੈਂਦੇ ਸਨ। ਇਹਨਾਂ ਵਿੱਚ ਕਈ ਯੁਧ ਜੰਗ ਕਰਨ ਵਾਲੇ ਸੂਰਬੀਰ ਬਹਾਦਰ ਭੀ ਹੋ ਚੁੱਕੇ ਹਨ। ਕਈ ਰਾਜ ਪਰਬੰਧਕ ਵੀ ਪੈਦਾ ਹੋ ਚੁੱਕੇ ਹਨ। ਅਗਰਵਾਲ ਬਾਣੀਆਂ ਵਿਚੋਂ ਸੁਨਾਮ ਦੇ ਬਾਣੀਏ ਦੀਵਾਨ ਨਾਨੂ ਮਲ ਜੀ, ਰਿਆਸਤ ਪਟਿਆਲਾ ਦੇ ਮਸ਼ਹੂਰ ਵੱਡੇ ਅਹਿਲਕਾਰ ਹੋ ਚੁਕੇ ਹਨ। ਇਹਨਾਂ ਨੇ ਰਿਆਸਤ ਪਟਿਆਲਾ ਨੂੰ ਤਰੱਕੀ ਦੇਣ ਖਾਤਰ ਬੜੀਆਂ ਮਸ਼ਹੂਰ ਮਾਅਰਕੇ ਦੀਆਂ ਲੜਾਈਆਂ ਕੀਤੀਆਂ ਸਨ। ਇਹ ਰਾਜ ਪਰਬੰਧਕ ਭੀ ਬਹੁਤ ਵੱਡੇ ਸਨ। ਜਦ ਸੰਮਤ ੧੮੪੦ ਬਿਕਰਮੀ ਵਿਚ ਭਿਆਨਕ ਕਾਲ ਪੈਣ ਤੇ ਰਿਆਸਤ ਪਟਿਆਲਾ ਵਿੱਚ ਬੜੀ ਭਾਰੀ ਬਦ ਅਮਨੀ ਫੈਲ ਗਈ ਸੀ, ਚਾਰ ਚੁਫੇਰੇ ਲੁਟੇਰੇ ਉਠ ਖੜੋਤੇ ਸਨ, ਥਾਂ ਥਾਂ ਲੁਟ ਮਾਰ ਹੋ ਰਹੀ ਸੀ। ਲੋਕ ਬਾਗੀ ਬਣ ਰਹੇ ਸਨ। ਇਸ ਵੇਲੇ ਦੀਵਾਨ ਨਾਨੂੰ ਮਲ ਨੇ ਡਾਕੂ ਧਾੜਵੀਆਂ ਦੇ ਹਥ ਪੈਰ ਕਟਵਾ ਕਟਵਾ ਇਨ੍ਹਾਂ ਨੂੰ ਖੁਲ੍ਹੇ ਮੈਦਾਨ ਵਿਚ ਸਿਟ ਕੇ, ਲੋਕਾਂ ਨੂੰ ਭੈਭੀਤ ਕਰ ਕੇ, ਛੇਤੀ ਅਮਨ ਕਾਇਮ ਕਰਵਾ ਦਿਤਾ ਸੀ (ਨਿਸਚੇ ਲਈ ਵੇਖੋ ਤਾਰੀਖ ਰਾਜ ਖਾਲਸਾ, ਸਫ਼ਾ ੧੬੧)। ਜਿਸ ਤਰ੍ਹਾਂ ਬਾਣੀਆਂ ਕੌਮ ਵਿੱਚੋਂ ਹਿੰਦੁਸਤਾਨ ਦੇ ਸਭ ਤੋਂ ਵੱਡੇ ਲੀਡਰ ਮਹਾਤਮਾ ਗਾਂਧੀ ਜੀ ਹੋਏ ਹਨ। ਉਸੇ ਤਰ੍ਹਾਂ ਬਾਣੀਆ ਕੌਮ ਵਿਚੋਂ ਪੰਜਾਬ ਦੇ ਸਭ ਤੋਂ ਵਡੇ ਲੀਡਰ ਲਾਲਾ ਲਾਜਪਤ ਰਾਇ ਜੀ ਜਗਰਾਵਾਂ ਵਾਲੇ ਹੋਏ ਹਨ। ਇਹਨਾਂ ਨੇ ਉਸ ਵਕਤ ਬਦੇਸ਼ੀ ਅੰਗਰੇਜ਼ੀ ਸਰਕਾਰ ਦੀ ਜ਼ਬਰਦਸਤ ਵਿਰੋਧਤਾ ਕੀਤੀ ਸੀ। ਜਿਸ ਵਕਤ ਮਾਮੂਲੀ ਤੌਰ ਤੇ ਭੀ ਅੰਗਰੇਜ਼ੀ ਸਰਕਾਰ ਦੇ ਖ਼ਿਲਾਫ

ਕੁਝ ਕਹਿਣਾ ਵੱਡਾ ਭਾਰੀ ਗੁਨਾਹ ਸੀ । ਲਾਲਾ ਜੀ ਨੇ ਹਿੰਦੁਸਤਾਨ ਦੀ ਆਜ਼ਾਦੀ ਖ਼ਾਤਰ ਦੇਸ਼ ਨਿਕਾਲਾ ਲੈਕੇ ਬਹੁਤ ਲੰਬਾ ਅਰਸਾ ਦੇਸ਼ ਬਦਰ ਹੋਣ ਦੀ ਹੈਸੀਅਤ ਵਿਚ ਹਿੰਦੁਸਤਾਨ ਤੋਂ ਬਾਹਰ ਰਹਿਕੇ ਬੜੀ ਭਾਰੀ ਕੌਮੀ ਖਿਦਮਤ ਕੀਤੀ ਸੀ । ਲਾਲਾ ਜੀ ਨੇ ਲੰਬੇ ਅਰਸੇ ਮਗਰੋਂ ਦੇਸ਼ ਨਿਕਾਲਾ ਖਤਮ ਹੋਣ ਤੇ ਹਿੰਦੁਸਤਾਨ ਵਿਚ ਵਾਪਸ ਆਕੇ ਫੇਰ ਮੁਲਕ ਨੂੰ ਆਜ਼ਾਦ ਕਰਾਉਣ ਲਈ ਬੜੀ ਭਾਰੀ ਜਦੋ ਜਹਿਦ ਕੀਤੀ । ਏਸ ਜਦੋ ਜਹਿਦ ਦੇ ਸਿਲਸਿਲੇ ਵਿਚ ਲਾਹੌਰ ਵਿਖੇ ਇੱਕ ਅੰਗਰੇਜ਼ ਪੁਲਸ ਅਫਸਰ ਮਿਸਟਰ ਸਾਂਡਰਸ ੧ ਦੇ ਹੱਥੋਂ ਆਪਦੇ ਬੜੀ ਕਰੜੀ ਸੱਟ ਵਜੀ । ਇਸ ਸੱਟ ਦੀ ਤਕਲੀਫ ਨਾਲ ਕੁਝ ਚਿਰ ਮਗਰੋਂ ਆਪ ਕਾਲ ਵੱਸ ਹੋ ਗਏ । ਲਾਲਾ ਜੀ ਦਾ ਨਾਮ ਦੇਸ਼ ਭਗਤਾਂ ਵਿੱਚ ਹਮੇਸ਼ਾ ਅਮਰ ਰਹੇਗਾ । ਇਸ ਵੇਲੇ ਇਹ ਖਾਨਦਾਨ ਬੜੀ ਤਰਕੀ ਤੇ ਹੈ । ਇਸ ਖਾਨਦਾਨ ਦੇ ਬਹੁਤ ਸਾਰੇ ਮੈਂਬਰ ਪੁਲੀਟੀਕਿਲ ਲੀਡਰ ਹਨ । ਇਨ੍ਹਾਂ ਲੀਡਰਾਂ ਵਿੱਚੋਂ ਇਤਯਾਦਕ ਲੀਡਰ ਮਸ਼ਹੂਰ ਹਨ ਸ੍ਰੀ ਬਿਰਸ਼ਭਾਨ, ਇਹ ਮਸ਼ਹੂਰ ਕਾਂਗਰਸੀ ਲੀਡਰ ਪੈਪਸੂ ਦੇ ਚੀਫ ਮਨਿਸਟਰ ਰਹੇ ਹਨ । ਲਾਲਾ ਸੰਤ ਰਾਮ ਵਕੀਲ ਨਾਭਾ, ਇਹ ਰਿਆਸਤਾਂ ਦੇ ਪਰਜਾ ਮੰਡਲ ਦੇ ਮੋਢੀ ਤੇ ਪੁਰਾਣੇ ਕਾਂਗਰਸੀ ਸਨ । ਪੈਪਸੂ ਪਰਦੇਸ਼ ਕਾਂਗਰਸ ਦੇ ਉਪ ਪਰਧਾਨ ਸਨ । ਸੇਠ ਰਾਮ ਨਾਥ ਜੈਤੋ ਇਹ ਪੈਪਸੂ ਦੇ ਮਨਿਸਟਰ ਰਹਿ ਚੁੱਕੇ ਹਨ । ਇਸ ਵੇਲੇ ਪਰਜਾ ਸੋਸ਼ਲਿਸਟ ਪਾਰਟੀ ਦੇ ਆਗੂ ਹਨ । ਸ੍ਰੀ ਦੇਸ਼ ਰਾਜ ਮਾਨਸਾ, ਇਹ ਭੀ ਪੈਪਸੂ ਵਿਚ ਮਨਿਸਟਰ ਰਹਿ ਚੁੱਕੇ ਹਨ । ਸ੍ਰੀ ਹਰਬੰਸ ਲਾਲ ਬਠਿੰਡਾ, ਇਹ ਪੈਪਸੂ ਪਰਦੇਸ ਕਾਂਗਰਸ ਦੇ ਪਰਧਾਨ ਰਹਿ ਚੁੱਕੇ ਹਨ । ਇਸ ਤੋਂ ਇਲਾਵਾ ਇਹ ਪੰਜਾਬ ਦੀ ਕਾਂਗਰਸ ਸਰਕਾਰ ਵਿਚ ਮੰਤਰੀ ਤੇ ਫਿਰ ਵਿਧਾਨ ਸਭਾ ਦੇ ਸਪੀਕਰ ਵੀ ਰਹੇ । ਆਪ ਪੰਜਾਬ ਹਾਈ ਕੋਰਟ ਦੇ ਜੱਜ ਵੀ ਰਹਿ ਚੁੱਕੇ ਹਨ । ਇਨ੍ਹਾਂ ਕਾਂਗਰਸੀ ਲੀਡਰਾਂ ਤੋਂ ਬਿਨਾਂ ਅਗਰਵਾਲ ਖਾਨਦਾਨ ਵਿੱਚ ਸ੍ਰੀ ਤਾਰਾ ਚੰਦ ਗੁਪਤਾ ਪਟਿਆਲੇ ਦੇ ਮਸ਼ਹੂਰ ਜਰਨਲਿਸਟ ਤੇ ਪੈਪਸੂ ਦੀ ਅਮਨ ਸਭਾ ਦੇ ਮਸ਼ਹੂਰ ਮੋਢੀ ਹਨ ।

## ਖਾਨਦਾਨ ਖੰਨਾ

ਇਹ ਖੱਤਰੀਆਂ ਦਾ ਮਾਲਵੇ ਵਿਚ ਮਸ਼ਹੂਰ ਖਾਨਦਾਨ ਹੈ । ਇਸ ਖਾਨਦਾਨ ਦੇ ਨਾਮ ਤੇ ਜਿਲਾ ਲੁਧਿਆਣੇ ਵਿੱਚ ਖੰਨਾ ਨਾਮੀ ਮਸ਼ਹੂਰ ਨੱਗਰ ਹੈ । ਇਸ ਖਾਨਦਾਨ ਦੇ ਲੋਕ ਵਪਾਰ ਦਾ ਜ਼ਿਆਦਾ ਕੰਮ ਕਰਦੇ ਹਨ ।

ਇਹ ਜ਼ਿਆਦਾ ਸ਼ਹਿਰਾਂ ਵਿਚ ਆਬਾਦ ਹਨ। ਇਹ ਲੋਕ ਬਹੁਤ ਤਰੱਕੀ ਯਾਫਤਾ ਹਨ। ਇਹ ਇੰਡੀਅਨ ਸਿਵਲ ਸਰਵਿਸ ਤੇ ਸੂਬਿਆਂ ਦੀਆਂ ਸਰਵਿਸਾਂ ਵਿੱਚ ਵੱਡੇ ਵੱਡੇ ਅਹੁਦੇਦਾਰ ਹਨ। ਇਨ੍ਹਾਂ ਵਿੱਚੋਂ ਸ੍ਰੀ ਮਿਹਰ ਚੰਦ ਖੰਨਾ ਸੈਂਟਰ ਵਿੱਚ ਮਨਿਸਟਰ ਹਨ।

## ਖਾਨਦਾਨ ਖੋਸਲਾ

ਇਹ ਖਾਨਦਾਨ ਭੀ ਮਾਲਵੇ ਵਿੱਚ ਖੱਤਰੀਆਂ ਦਾ ਮਸ਼ਹੂਰ ਖਾਨਦਾਨ ਹੈ। ਇਸ ਖਾਨਦਾਨ ਦੀ ਪੰਜਾਬ ਵਿਚ ਮਸ਼ਹੂਰ ਹਿਸਟਰੀ ਬਣੀ ਹੋਈ ਹੈ। ਇਨ੍ਹਾਂ ਲੋਕਾਂ ਨੇ ਇਲਮ ਵਿੱਚ ਬੜੀ ਤਰੱਕੀ ਕੀਤੀ ਹੈ। ਪੁਲੀਟੀਕਲ ਮੈਦਾਨ ਵਿੱਚ ਇਨ੍ਹਾਂ ਦੇ ਚੰਗੇ ਖਿਲਾੜੀ ਹਨ। ਪੈਪਸੂ ਦੀ ਵਿਧਾਨ ਸਭਾ ਵਿਚ ਸ੍ਰੀ ਸੁਰਿੰਦਰ ਨਾਥ ਖੋਸਲਾ ਅਪੋਜੀਸ਼ਨ ਪਾਰਟੀ ਵਿੱਚ ਮਸ਼ਹੂਰ ਬਲਾਰੇ ਸਨ।

## ਖਾਨਦਾਨ ਉੱਪਲ

ਇਹ ਖਾਨਦਾਨ ਖੱਤਰੀਆਂ ਦਾ ਬਹੁਤ ਪੁਰਾਣਾ ਉੱਘਾ ਖਾਨਦਾਨ ਹੈ। ਮਾਲਵੇ ਵਿੱਚ ਇਹ ਟਾਂਵੇ ਟਾਂਵੇ ਆਬਾਦ ਹਨ। ਸਿੱਖ ਕੌਮ ਦਾ ਮਸ਼ਹੂਰ ਜੋਧਾ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਏਸ ਖ਼ਾਨਦਾਨ ਵਿਚੋਂ ਸੀ।

## ਮਾਲਵੇ ਦੇ ਹੋਰ ਛੋਟੇ ਛੋਟੇ ਖਾਨਦਾਨਾਂ ਦਾ ਜ਼ਿਕਰ

ਜਿਨ੍ਹਾਂ ਗੋਤਾਂ ਤੇ ਜਿਨ੍ਹਾਂ ਖਾਨਦਾਨਾਂ ਦੇ ਹਾਲਾਤ ਸਾਨੂੰ ਮਿਲ ਚੁਕੇ ਹਨ ਉਨ੍ਹਾਂ ਦਾ ਅਸੀਂ ਬਤੌਰ ਨਮੂਨੇ ਦੇ ਥੋੜਾ ਥੋੜਾ ਜ਼ਿਕਰ ਕਰ ਚੁਕੇ ਹਾਂ। ਇਨ੍ਹਾਂ ਤੋਂ ਬਿਨਾ ਮਾਲਵੇ ਵਿਚ ਜੋ ਹੋਰ ਛੋਟੇ ਛੋਟੇ ਖਾਨਦਾਨ ਵਸੇ ਹਨ ਉਨ੍ਹਾਂ ਦਾ ਇਤਿਹਾਸਕ ਪਿਛੋਕੜ ਜਾਂ ਤਾਂ ਮਾਲਵੇ ਦੇ ਵੱਡੇ ਵੱਡੇ ਖਾਨਦਾਨਾਂ ਨਾਲ ਮਿਲ ਜਾਂਦਾ ਹੈ ਜਾਂ ਰਾਜਸਥਾਨ ਦੇ ਰਾਜਪੂਤਾਂ ਦੇ ਖ਼ਾਨਦਾਨਾ ਨਾਲ।

## ਰਾਮਗੜ੍ਹੀਆਂ ਦਾ ਜ਼ਿਕਰ

ਰਾਮ ਗੜ੍ਹੀਆਂ ਕਿਸੇ ਇੱਕ ਖਾਨਦਾਨ ਜਾਂ ਕਿਸੇ ਇੱਕ ਗੋਤ ਦਾ ਨਾਮ ਨਹੀਂ ਹੈ। ਰਾਮ ਗੜ੍ਹੀਆਂ ਵਿੱਚ ਕਾਰੀਗਰੀ ਦਾ ਕੰਮ ਕਰਨ ਵਾਲੇ ਕਈ, ਖਾਨਦਾਨਾਂ ਦੇ ਲੋਕ ਸ਼ਾਮਲ ਹਨ। ਰਾਮ ਗੜ੍ਹੀਆਂ ਨਾਮ ਨੂੰ ਮਸ਼ਹੂਰ ਕਰਨ ਵਾਲੇ ਸ: ਜੱਸਾ ਸਿੰਘ ਜੀ ਹੋਏ ਹਨ। ਸਰਦਾਰ ਜੱਸਾ ਸਿੰਘ ਜੀ, ਇਹ ਸਿੱਖਾਂ ਦੀ ਰਾਮਗੜ੍ਹੀਆ ਮਿਸਲ ਦੇ ਬਾਨੀ ਸਨ। ਇਹ ਪਹਿਲਾਂ ਦੁਆਬੇ ਦੇ

ਮੁਸਲਮਾਨ ਹਾਕਮ ਨਵਾਬ ਅਦੀਨਾ ਬੇਗ ਦੇ ਨਾਲ ਜਾ ਰਲੇ ਸਨ। ਇਹ ਅਦੀਨਾ ਬੇਗ ਦੀ ਫੋਜ ਵਿਚ ਸ਼ਾਮਲ ਹੋਕੇ ਅੰਮ੍ਰਿਤਸਰ ਦੇ ਮਸ਼ਹੂਰ ਕਿਲੇ ਰਾਮਗੜ੍ਹ ਨੂੰ ਫਤਹਿ ਕਰਨ ਲਈ ਸਿੱਖਾਂ ਨਾਲ ਲੜਾਈ ਕਰਨ ਆਏ ਸਿੱਖਾਂ ਦੀ ਤਰਫ ਹੋ ਗਏ ਸਨ। ਸਿਖਾਂ ਨੇ ਸੂੜੇ ਅਦੀਨਾ ਬੇਗ ਦੇ ਲੱਸ਼ਕਰ ਨੂੰ ਹਾਰ ਦੇ ਕੇ ਪਿੱਛੇ ਮੋੜਕੇ ਅੰਮ੍ਰਿਤਸਰ ਦਾ ਮਸ਼ਹੂਰ ਕਿਲ੍ਹਾ ਰਾਮਗੜ੍ਹ ਸਰਦਾਰ ਜੱਸਾ ਸਿੰਘ ਨੂੰ ਦੇ ਦਿਤਾ ਸੀ। ਸ: ਜੱਸਾ ਸਿੰਘ ਜੀ ਰਾਮਗੜ੍ਹ ਕਿਲੇ ਦੇ ਮਾਲਕ ਬਣਕੇ ਰਾਮ ਗੜ੍ਹੀਏ ਕਹਾਉਂਣ ਲੱਗ ਪਏ ਸਨ। ਇਨ੍ਹਾਂ ਨੇ ਏਸੇ ਨਾਮ ਪੁਰ ਰਾਮਗੜੀਆ ਨਾਮੀ ਮਿਸਲ ਕਇਮ ਕੀਤੀ। ਰਾਮਗੜ੍ਹੀਆਂ ਮਿਸਲ ਦੀ ਵਡਿਤੱਣ ਤੋਂ ਪਰਭਾਵਤ ਹੋਕੇ ਪੰਜਾਬ ਦੇ ਕੁਝ ਸਿੱਖ ਕਾਰੀਗਰ ਰਾਮਗੜ੍ਹੀਏ ਕਹਾਉਣ ਲੱਗ ਪਏ। ਇਸ ਨਾਮ ਨੂੰ ਫਖਰ ਪਰਾਪਤ ਹੋ ਗਿਆ। ਰਾਮ ਗੜ੍ਹੀਆਂ ਵਿਚੋਂ ਸਭ ਤੋਂ ਵੱਡਾ ਤੇ ਉੱਘਾ ਖ਼ਾਨਦਾਨ,ਬਾਗੜੀਆਂ ਹੈ। ਖ਼ਾਨਦਾਨ ਬਾਗੜੀਆਂ ਦੇ ਬਜ਼ੁਰਗ ਭਾਈ ਰੂਪ ਚੰਦ ਜੀ ਹੋਏ ਹਨ। ਭਾਈ ਰੂਪ ਚੰਦ ਜੀ ਛੇਵੇਂ ਸਿੱਖ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਮਸ਼ਹੂਰ ਸ਼ਰਧਾਲੂ ਸਨ। ਭਾਈ ਰੂਪ ਚੰਦ ਦੇ ਸਪੁੱਤਰ ਭਾਈ ਪਰੇਮ ਸਿੰਘ ਤੇ ਧਰਮ ਸਿੰਘ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਸ਼ਹੂਰ ਸ਼ਰਧਾਲੂ ਸਿੱਖ ਸਨ। ਇਹ ਪੰਜਾਬ ਤੋਂ ਨੱਦੇੜ ਦੱਖਣ ਤੀਕ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਗਏ ਸਨ। ਭਾਈ ਰੂਪ ਚੰਦ ਦੀ ਔਲਾਦ ਤਾਂ ਭਾਈ ਰੂਪੇ, ਨੇਹੀਆਂ ਵਾਲੇ, ਜਿਰੀਏ ਵਾਲੇ ਆਦਕ ਕਈ ਪਿੰਡਾਂ ਵਿੱਚ ਵਸਦੀ ਹੈ। ਪਰ ਭਾਈ ਰੂਪ ਚੰਦ ਦੀ ਔਲਾਦ ਵਿਚ ਸਭ ਤੋਂ ਵੱਡਾ ਤੇ ਮਸ਼ਹੂਰ ਖਾਨਦਾਨ ਬਾਗੜੀਆਂ ਹੀ ਹੈ। ਬਾਗੜੀਆਂ ਖਾਨਦਾਨ ਦੇ ਬਜ਼ੁਰਗ ਭਾਈ ਗੁੱਦੜ ਜੀ ਹੋਏ ਹਨ। ਇਹ ਬੜੀ ਕਰਣੀ ਵਾਲੇ ਮਹਾਂ ਪੁਰਖ ਸਨ। ਇਹ ਹਰ ਵੇਲੇ ਗਰੀਬ ਗਰੂਬੇ ਦੀ ਨਵਿਰਤ ਕਰਨ ਲਈ ਲੰਗਰ ਚਲਾਉਂਦੇ ਰਹਿੰਦੇ ਸਨ। ਇਨ੍ਹਾਂ ਨੇ ਜਲੰਧਰ ਦੇ ਨਵਾਬ ਅਦੀਨਾ ਬੇਗ ਦੀ ਫੌਜ ਨੂੰ ਅਟੁਟ ਲੰਗਰ ਛਕਾਇਆ ਸੀ। ਭਾਈ ਸਾਹਿਬ ਗੁੱਦੜ ਜੀ ਦੇ ਭੰਡਾਰੇ ਤੋਂ ਖੁਸ਼ ਹੋ ਕੇ ਨਵਾਬ ਅਦੀਨਾ ਬੇਗ ਨੇ ਬਹੁਤ ਸਾਰੇ ਪਿੰਡ ਭਾਈ ਸਾਹਿਬ ਨੂੰ ਲੰਗਰ ਚਲਾਉਣ ਲਈ ਜਾਗੀਰ ਵਿੱਚ ਦਿੱਤੇ ਸਨ। ਭਾਈ ਗੁੱਦੜ ਜੀ ਦੀ ਬੰਸ ਵਿੱਚ ਭਾਈ ਅਰਜਣ ਸਿੰਘ ਬਾਗੜੀਆਂ ਬੜੀ ਮਸ਼ਹੂਰ ਹਸਤੀ ਦੇ ਮਾਲਕ ਹੋਏ ਹਨ। ਫੂਲ ਕੇ ਰਈਸ ਇਨ੍ਹਾਂ ਦੀ ਬੜੀ ਪੂਜ ਪਰਤਿਸ਼ਠਾ ਕਰਦੇ ਸਨ। ਇਨ੍ਹਾਂ ਨੂੰ ਗੁਰੂ

ਪੀਰਾਂ ਵਾਂਗੂੰ ਮੰਨਦੇ ਸਨ। ਇਹ ਰਾਜਿਆਂ ਨੂੰ ਤਿਲਕ ਦਿੰਦੇ ਸਨ। ਭਾਈ ਅਰਜਨ ਸਿੰਘ ਜੀ ਇਤਿਹਾਸ ਦੇ ਬੜੇ ਖੋਜੀ ਸਨ। ਇਨ੍ਹਾਂ ਨੇ ਆਪਣੇ ਖ਼ਾਨਦਾਨ ਦੀ ਇਕ ਇਤਿਹਾਸਕ ਪੁਸਤਕ ਭੀ ਤਿਆਰ ਕਰਵਾਈ ਹੈ। ਭਾਈਕਿਆਂ ਦੇ ਇਸ ਖ਼ਾਨਦਾਨ ਤੋਂ ਬਿਨਾ ਮਾਲਵੇ ਦੇ ਰਾਮਗੜ੍ਹੀਆਂ ਵਿੱਚ ਦੀਨੇ ਪਿੰਡ ਦੇ ਵਸਨੀਕ ਭਾਈ ਦਿਆਲਾ ਜੀ ਨੌਵੀਂ ਪਾਤਸ਼ਾਹੀ ਗੁਰੂ ਤੇਗ ਬਹਾਦਰ ਜੀ ਦੇ ਸਿਦਕੀ ਸਿਖ ਹੋਏ ਹਨ। ਇਨ੍ਹਾਂ ਨੂੰ ਦਿੱਲੀ ਵਿੱਚ ਬਾਦਸ਼ਾਹ ਔਰੰਗਜ਼ੇਬ ਵਲੋਂ ਉਬਲਦੀ ਦੇਗ ਵਿਚ ਬਹਾਇਆ ਗਿਆ ਸੀ। ਭਾਈ ਦਿਆਲਾ ਜੀ ਦੇ ਭਤੀਜੇ ਭਾਈ ਦੇਸਾ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਅਤਿਅੰਤ ਸ਼ਰਧਾਲੂ ਸਿੱਖ ਹੋਏ ਹਨ। ਇਨ੍ਹਾਂ ਨੇ ਅਨੰਦ ਪੁਰ ਸਾਹਿਬ ਦੀਆਂ ਲੜਾਈਆਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਕਈ ਮਹੀਨੇ ਆਪਣੇ ਦੀਨੇ ਪਿੰਡ ਵਿਚ ਚਉਬਾਰੇ ਵਿਚ ਠਹਿਰਾਇਆ ਸੀ। ਇਨ੍ਹਾਂ ਦੀ ਬੜੀ ਸੇਵਾ ਕੀਤੀ ਸੀ। ਏਥੇ ਠਹਿਰਿਆਂ ਹੋਇਆਂ ਗੁਰੂ ਸਾਹਿਬਾਂ ਨੇ ਔਰੰਗਜ਼ੇਬ ਨੂੰ ਫਤਹਿ ਦਾ ਖਤ ਜ਼ਫ਼ਰ ਨਾਮਾ ਲਿਖਿਆ ਸੀ। ਰਾਮਗੜ੍ਹੀਆਂ ਵਿਚੋਂ ਮਾਲਵੇ ਵਿਚ ਜ਼ਿਲਾ ਲੁਧਿਆਣੇ ਦੇ ਭੈਣੀ ਪਿੰਡ ਵਿਚ ਨਾਮਧਾਰੀ ਕੂਕਿਆਂ ਦੇ ਪੰਥ ਦੇ ਬਾਨੀ ਮਹਾਰਾਜਾ ਬਾਬਾ ਰਾਮ ਸਿੰਘ ਜੀ ਹੋਏ ਹਨ। ਆਪ ਹਿੰਦੁਸਤਾਨ ਦੇ ਧਾਰਮਕ, ਆਗੂਆਂ ਵਿਚੋਂ ਪਹਿਲੇ ਧਾਰਮਕ ਆਗੂ ਸਨ, ਜਿਨ੍ਹਾਂ ਨੇ ਹਿੰਦੁਸਤਾਨ ਵਿੱਚ ਸਭ ਤੋਂ ਪਹਿਲਾਂ ਉਨ੍ਹੀਵੀਂ ਸਦੀ ਈਸਵੀ ਵਿਚ ਬਦੇਸ਼ੀ ਮਾਲ ਦਾ ਤਿਆਗ (ਬਾਈਕਾਟ) ਕੀਤਾ ਸੀ। ਇਸ ਵੇਲੇ ਮਾਲਵੇ ਵਿਚ ਨਾਮਧਾਰੀਆਂ ਦੀ ਗੱਦੀ ਉਤੇ ਮਹਾਰਾਜਾ ਬਾਬਾ ਪਰਤਾਪ ਸਿੰਘ ਜੀ ਤੋਂ ਪਿਛੋਂ ਬਾਬਾ ਜਗਜੀਤ ਸਿੰਘ ਜੀ ਬਿਰਾਜਮਾਨ ਹਨ। ਭਾਰਤ ਦੇ ਧਾਰਮਕ ਆਗੂਆਂ ਵਿਚ ਆਪ ਦਾ ਬੜਾ ਉੱਘਾ ਨਾਮ ਹੈ। ਪੁਲੀਟੀਕਲ ਮੰਡਲ ਵਿਚ ਰਾਮਗੜ੍ਹੀਆਂ ਵਿਚੋਂ ਸਰਦਾਰ ਸਰਦੂਲ ਸਿੰਘ ਕਵੀਸ਼ਰ ਬੜੇ ਉੱਘੇ ਪਲੀਟੀਕਲ ਮੈਂਬਰ ਸਨ। ਆਪ ਕਾਂਗਰਸ ਦੇ ਬਹੁਤ ਪੁਰਾਣੇ ਨੇਤਾ ਸਨ। ਵਿਚਾਲੇ ਜਿਹੇ ਆਪ ਆਲ ਇੰਡੀਆ ਫਾਰਵਰਡ ਬਲਾਕ ਦੇ ਪਰਧਾਨ ਭੀ ਰਹਿ ਚੁਕੇ ਸਨ। ਇਸ ਵੇਲੇ ਰਾਮ ਗੜ੍ਹੀਆਂ ਵਿਚੋਂ ਫਰੀਦਕੋਟ ਦੇ ਇਲਾਕੇ ਦੇ ਸੰਧਵਾਂ ਪਿੰਡ ਦੇ ਵਸਨੀਕ ਗਿਆਨੀ ਜ਼ੈਲ ਸਿੰਘ ਜੀ ਕਾਂਗਰਸ ਦੇ ਮਸ਼ਹੂਰ ਕਾਂਗਰਸੀ ਹਨ। ਇਹ ਪੈਪਸੂ ਦੇ ਵਜ਼ੀਰ ਭੀ ਰਹਿ ਚੁੱਕੇ ਹਨ। ਪੈਪਸੂ ਪਰਦੇਸ਼ ਕਾਂਗਰਸ ਦੇ ਪਰਧਾਨ ਵੀ ਸਨ। ਆਪ ਬੜੀ ਸਰਗਰਮੀ ਨਾਲ

ਕਾਂਗਰਸ ਵਿਚ ਕੰਮ ਕਰਦੇ ਰਹੇ ਹਨ ਇਹ ਪੰਜਾਬ ਦੇ ਮੁੱਖ ਮੰਤਰੀ ਵੀ ਰਹਿ ਚੁੱਕੇ ਤੇ ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਵੀ ਅੱਜ ਕੱਲ ਆਪ ਭਾਰਤ ਦੇ ਰਾਸ਼ਟਰਪਤੀ ਹਨ । ਇਹਨਾਂ ਤੋਂ ਇਲਾਵਾ ਸਰਦਾਰ ਇੰਦਰ ਸਿੰਘ ਕਾਨ੍ਹਪੁਰ ਤੇ ਸਰਦਾਰ ਮੋਹਨ ਸਿੰਘ ਪਰਧਾਨ ਰਾਮਗੜ੍ਹੀਆ ਕਾਲਜ ਫਗਵਾੜਾ ਰਾਮਗੜ੍ਹੀਆਂ ਦੇ ਪ੍ਰਸਿਧ ਆਗੂ ਹਨ ।

## ਮਾਲਵੇ ਦੀਆਂ ਪਿਛੇ ਰਹੀਆਂ ਸ਼ਰੇਣੀਆਂ

ਮਾਲਵੇ ਵਿੱਚ ਵਸਣ ਵਾਲੀਆਂ ਪਿਛੇ ਰਹੀਆਂ ਸ਼ਰੇਣੀਆਂ ਵਿਚ ਰਾਮ ਗੜ੍ਹੀਆਂ ਵਾਂਗੂੰ ਦਸੇ ਇੱਕ ਖਾਨਦਾਨ ਦੇ ਮੈਂਬਰ ਸ਼ਾਮਲ ਨਹੀ । ਇਨ੍ਹਾਂ ਵਿੱਚ ਮਾਲਵੇ ਦੇ ਬਹੁਤ ਸਾਰੇ ਵਡੇ ਛੋਟੇ ਖਾਨਦਾਨਾਂ ਦੇ ਪਿੱਛੇ ਰਹੇ ਲੋਕ ਸ਼ਾਮਲ ਹਨ । ਪਿਛੇ ਰਹੀਆਂ ਸ਼ਰੇਣੀਆਂ ਵਿਚੋਂ ਭਾਈ ਜੀਵ (ਜੀਵਣ ਸਿੰਘ) ਮਜ਼੍ਹਬੀ ਸਿੱਖ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਿਲੀ ਵਿਚੋਂ ਮੁਸਲਮਾਨਾ ਦਾ ਧੜ ਨਾਲੋਂ ਜੁਦਾ ਕੀਤਾ ਸੀਸ ਬੜੀ ਕੁਰਬਾਨੀ ਕਰਕੇ ਅਨੰਦਪੁਰ ਸਹਿਬ ਲੈ ਆਇਆ ਸੀ । ਦਮਦਮੇ ਸਾਹਿਬ ਵਿਖੇ ਭਾਈ ਬੀਰ ਸਿੰਘ ਰਣਧੀਰ ਸਿੰਘ ਦੋ ਸਕੇ ਭਰਾਵਾਂ ਮਜ਼੍ਹਬੀ ਸਿਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ ਹੋ ਕੇ ਬੰਦੂਕ ਦਾ ਨਿਸ਼ਾਨਾਂ ਬਣਕੇ ਆਪਣੀ ਅਪਾਰ ਸ਼ਰਧਾ ਦਾ ਸਬੂਤ ਦਿਤਾ ਸੀ । ਰਵਦਾਸੀਏ ਸਿਖਾਂ ਵਿਚੋਂ ਗਿਆਨੀ ਦਿੱਤ ਸਿੰਘ ਕਲੌੜ ਜੀ ਬੜੇ ਮਸ਼ਹੂਰ ਵਿਦਵਾਨ ਹੋਏ ਹਨ । ਇਹ ਸਿੰਘ ਸਭਾ ਦੀ ਲਹਿਰ ਦੇ ਮੋਢੀਆਂ ਵਿਚੋਂ ਸਨ । ਆਪ ਨੇ ਨਿਰੋਲ ਗੁਰਮਤ ਦੇ ਪਰਚਾਰ ਲਈ ਕਈ ਗ੍ਰੰਥ ਲਿਖੇ ਸਨ । ਇਨ੍ਹਾਂ ਦੇ ਮਗਰੋਂ ਇਨ੍ਹਾਂ ਵਿੱਚ ਸੰਤ ਮਨੀ ਸਿੰਘ ਜੀ ਦਿਆਲ-ਪੁਰੇ ਵਾਲੇ ਮਾਲਵੇ ਵਿਚ ਬੜੇ ਮਸ਼ਹੂਰ ਹੋਏ ਹਨ । ਆਪਨੇ ਦਿਆਲਪੁਰੇ ਦੀ ਜੂਹ ਵਿਚ ਜਿਸ ਜਗ੍ਹਾ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਿਆ ਉਸ ਜਗ੍ਹਾ ਬੜਾ ਆਲੀਸ਼ਾਨ ਗੁਰਦੁਵਾਰਾ ਸ੍ਰੀ ਜ਼ਫਰਨਾਮਾ ਗੜ੍ਹ ਬਣਵਾਇਆ ਹੈ । । ਇਸ ਜਗ੍ਹਾ ਇਕ ਸਰੋਵਰ ਭੀ ਬਣਾਇਆ ਹੈ । ਇਸ ਜਗ੍ਹਾ ਕਈ ਸਾਲ ਮੱਸਿਆ ਵਾਲੇ ਦਿਨ ਬੜਾ ਭਾਰੀ ਮੇਲਾ ਲਗਦਾ ਰਿਹਾ ਹੈ । ਮਾਲਵੇ ਦੀਆਂ ਪਛੜੀਆਂ ਸ਼ਰੇਣੀਆਂ ਵਿੱਚੋਂ ਸਰਦਾਰ ਪ੍ਰਿਥੀ ਸਿੰਘ ਆਜ਼ਾਦ ਪੰਜਾਬ ਵਿੱਚ ਤੇ ਸਰਦਾਰ ਮੀਹਾਂ ਸਿੰਘ ਗਿੱਲ ਪੈਪਸੂ ਵਿੱਚ ਮਨਿਸਟਰ ਰਹਿ ਚੁਕੇ ਹਨ । ਜ਼ਿਲ੍ਹਾ ਲੁਧਿਆਣੇ ਦੇ ਵਸਨੀਕ ਸਰਦਾਰ ਗੋਪਾਲ ਸਿੰਘ ਖਾਲਸਾ ਪੰਜਾਬ ਅਸੈਂਬਲੀ ਦੀ ਅਪੋਜੀਸ਼ਨ

ਪਾਰਟੀ ਦੇ ਲੀਡਰ ਰਹੇ ਸਨ। ਇਨ੍ਹਾਂ ਵਿਚੋਂ ਸਰਦਾਰ ਬਹਾਦਰ ਸਿੰਘ ਐਮ: ਪੀ. ਸ਼ਰੋਮਣੀ ਅਕਾਲੀ ਦਲ ਦੇ ਐਕਟਿੰਗ ਪਰਧਾਨ ਰਹਿ ਚੁਕੇ ਹਨ। ਪੈਪਸੂ ਵਿਚੋਂ ਸਰਦਾਰ ਅਜੀਤ ਸਿੰਘ ਐਮ. ਪੀ. ਆਕਲੀਏ ਵਾਲੇ ਪਿਛੇ ਰਹੀਆਂ ਸ਼ਰੇਣੀਆਂ ਦੇ ਲੀਡਰ ਰਹੇ ਹਨ। ਇਹ ਕਾਮਯਾਬ ਤਾਂ ਅਕਾਲੀ ਟਿਕਟ ਤੇ ਹੋਏ ਸਨ, ਪਰ ਹੁਣ ਕਾਂਗਰਸ ਵਿਚ ਸ਼ਾਮਲ ਹੋ ਗਏ ਹਨ। ਮਜ਼ਬੀ ਸਿੱਖਾਂ ਵਿਚੋਂ ਸਰਦਾਰ ਧੰਨਾ ਸਿੰਘ ਗੁਲਸ਼ਨ ਮਾਲਵੇ ਦੇ ਮਸ਼ਹੂਰ ਅਕਾਲੀ ਲੀਡਰ ਹਨ। ਇਹ ਦੋ ਵਾਰੀ ਪੈਪਸੂ ਅਸੈਂਬਲੀ ਦੀ ਚੋਣ ਵਿੱਚ ਕਾਮਯਾਬ ਹੋ ਚੁਕੇ ਹਨ। ਇਹ ਹਲਕਾ ਬਠਿੰਡੇ ਤੋਂ ਲੋਕ ਸਭਾ ਲਈ ਵੀ ਚੁਣੇ ਗਏ ਸਨ। ਤੇ ਭਾਰਤ ਸਰਕਾਰ ਦੇ ਉਪ-ਮੰਤਰੀ ਰਹਿ ਚੁਕੇ ਹਨ। ਸ: ਬਸੰਤ ਸਿੰਘ ਖਾਲਸਾ ਤੇ ਗਿ: ਕੁੰਦਨ ਸਿੰਘ ਪਤੰਗ ਤੇ ਸ: ਦਲੀਪ ਸਿੰਘ ਪਾਧੀ ਪੰਜਾਬ ਮੰਤਰੀ ਮੰਡਲ ਦੇ ਮੈਂਬਰ ਹਨ। ਸ: ਗੁਰਦਵ ਸਿੰਘ ਸਿੱਧੂ ਐਮ. ਐਲ. ਏ. ਰਹੇ ਹਨ।

## ਮਾਲਵੇ ਦੀਆਂ ਧਾਰਮਕ ਹਸਤੀਆਂ

ਹੁਣ ਅਸੀਂ ਮਾਲਵੇ ਦੀਆਂ ਉਨ੍ਹਾਂ ਪਰਸਿਧ ਧਾਰਮਕ ਹਸਤੀਆਂ ਦਾ ਜ਼ਿਕਰ ਕਰਦੇ ਹਾਂ ਜਿਨ੍ਹਾਂ ਦੇ ਜੀਵਨ ਹਾਲਾਤ ਸਾਨੂੰ ਮਿਲ ਚੁਕੇ ਹਨ ਪਰ ਉਨ੍ਹਾਂ ਦਾ ਪਿੱਛੇ ਕਿਸੇ ਖਾਨਦਾਨ ਵਿਚ ਜ਼ਿਕਰ ਨਹੀਂ ਹੋ ਸਕਿਆ। ਥੋੜਾ ੨ ਜ਼ਿਕਰ ਇਸ ਜਗ੍ਹਾਂ ਕਰਦੇ ਹਾਂ।

## ਸੰਤ ਗੁਰਮੁਖ ਸਿੰਘ ਪਟਿਆਲੇ ਵਾਲੇ

ਇਹ ਦਲੇਰ ਸਿੰਘ ਵਾਲਾ ਜ਼ਿਲਾ ਬਠਿੰਡਾ ਦੇ ਵਸਨੀਕ ਸਨ। ਅਕਾਲੀ ਲਹਿਰ ਸਮੇਂ ਸਿਖੀ ਪ੍ਰਚਾਰ ਦਾ ਕੰਮ ਬੜੀ ਨਿਧੜਕਤਾ ਨਾਲ ਕੀਤਾ। ਅਤੇ ਕਥਾ ਕੀਰਤਨ ਵੀ ਬਹੁਤ ਸੋਹਣਾ ਕਰਦੇ ਸਨ।

## ਭਾਈ ਲਾਹੌਰਾ ਸਿੰਘ

ਭਾਈ ਲਾਹੌਰਾ ਸਿੰਘ ਜੀ ਮਾਲਵੇ ਵਿਖੇ ਉਨ੍ਹੀਵੀਂ ਸਦੀ ਬਿਕ੍ਰਮੀ ਵਿਚ ਅਠਾਹਰ੍ਹ ਦੇ ਇਲਾਕੇ ਅੰਦਰ ਬੜੇ ਮਸ਼ਹੂਰ ਮਾਨਨੀਕ ਹੋਏ ਹਨ। ਆਪ ਤੋਂ ਪਹਿਲਾਂ ਮੁਕਤਸਰ ਵਿਖੇ ਮਝੈਲ ਸ਼ਹੀਦਾਂ ਦੀ ਸ਼ਹੀਦੀ ਦੀ ਯਾਦਗਾਰ ਦਾ ਮੇਲਾ ਇਨ੍ਹਾਂ ਦੇ ਸ਼ਹੀਦ ਹੋਣ ਵਾਲੇ ਮਹੀਨੇ ਜੇਠ ਵਿਚ ਲਗਦਾ ਸੀ। ਇਸ ਮੇਲੇ ਵਿਚ ਗਰਮੀ ਦੀ ਰੁੱਤ ਹੋਣ ਕਰਕੇ ਮੇਲੇ ਵਿਚ ਆਏ ਯਾਤਰੀਆਂ ਨੂੰ ਪਾਣੀ ਵਲੋਂ ਬੜੀ ਤਕਲੀਫ ਹੁੰਦੀ ਸੀ। ਇਸ ਤਕਲੀਫ ਨੂੰ ਅਨੁਭਵ ਕਰਕੇ ਇਨ੍ਹਾਂ ਨੇ ਸਿਖ ਸੰਗਤਾਂ ਦੀ ਰਾਏ ਨਾਲ ਸਰਦੀ ਦੀ ਰੁੱਤ ਵਿਚ ਮਾਘੀ

ਦੇ ਮੌਕੇ ਮੇਲਾ ਲਾਉਣਾ ਸ਼ੁਰੂ ਕਰ ਦਿੱਤਾ ਸੀ। ਉਸ ਵੇਲੇ ਤੋਂ ਇਹ ਮੇਲਾ ਅਜ ਤੱਕ ਮਾਘੀ ਦੇ ਮੌਕੇ ਲਗਦਾ ਹੈ।

## ਸੰਤ ਅਤਰ ਸਿੰਘ ਜੀ ਮਸਤੂਆਣਾ

ਸੰਤ ਅਤਰ ਸਿੰਘ ਜੀ ਮਸਤੂਆਣਾ ਬੀਸਵੀਂ ਸਦੀ ਈਸਵੀਂ ਦੇ ਪਹਿਲੇ ਹਿੱਸੇ ਵਿੱਚ ਮਾਲਵੇ ਵਿਖੇ ਪੂਰਨ ਮਹਾਂ ਪੁਰਖ ਹੋਏ ਹਨ। ਇਨ੍ਹਾਂ ਨੇ ਨਿਰੋਲ ਗੁਰਬਾਣੀ ਰਾਹੀਂ ਸਿੱਖ ਧਰਮ ਦਾ ਪਰਚਾਰ ਕੀਤਾ ਹੈ। ਇਨ੍ਹਾਂ ਦੇ ਮੁਖਾਰ ਬਿੰਦ ਤੋਂ ਨਿਕਲੇ ਹੋਏ ਧਾਰਮਕ ਸ਼ਬਦਾਂ ਦਾ ਸਰੋਤਿਆਂ ਤੇ ਜਾਦੂ ਵਰਗਾ ਅਸਰ ਹੁੰਦਾ ਸੀ। ਇਹ ਅਸਰ ਹੁੰਦਾ ਮੈਂ ਖੁਦ ਅੱਖੀਂ ਦੇਖਿਆ ਹੈ (ਕਰਤਾ)। ਧਾਰਮਕ ਤੇ ਰੁਹਾਨੀ ਉਪਦੇਸ਼ਾਂ ਤੋਂ ਬਿਨ੍ਹਾਂ ਸੰਤਾਂ ਨੇ ਮਾਲਵੇ ਵਿੱਚ ਵਿਦਿਆ ਦੀ ਉਨਤੀ ਲਈ ਬੜਾ ਠੋਸ ਤੇ ਉੱਘਾ ਕੰਮ ਕੀਤਾ ਹੈ। ਮਸਤੂਆਣੇ ਵਿਖੇ ਵਿਦਿਆ ਦਾ ਸੋਮਾ ਅਕਾਲ ਕਾਲਜ ਕਾਇਮ ਕਰਕੇ ਮਾਲਵੇ ਤੇ ਬੜਾ ਪਰਉਪਕਾਰ ਕੀਤਾ ਸੀ। ਇਸ ਤੋਂ ਬਿਨ੍ਹਾਂ ਦਮਦਮੇ ਸਾਹਿਬ ਵਿਖੇ ਬੜੀ ਭਾਰੀ ਇਮਾਰਤ ਪਾਕੇ ਇਸ ਜਗ੍ਹਾ ਧਾਰਮਕ ਵਿਦਿਆ ਦਾ ਕੇਂਦਰ ਸਥਾਪਤ ਕੀਤਾ ਸੀ। ਇਨ੍ਹਾਂ ਦਾ ਜਨਮ ਪਿੰਡ ਚੀਮਾ ਜ਼ਿਲਾ ਸੰਗਰੂਰ ਵਿੱਚ ਹੋਇਆ ਸੀ।

## ਸੰਤ ਨੰਦ ਸਿੰਘ ਕਲੇਰਾਂ ਵਾਲੇ

ਇਹ ਸੰਤ ਭੀ ਮਾਲਵੇ ਵਿਖੇ ਬੜੇ ਧਾਰਮਕ ਮਹਾਂ ਪੁਰਖ ਹੋਏ ਹਨ। ਇਨ੍ਹਾਂ ਨੇ ਭੀ ਗੁਰਬਾਣੀ ਰਾਹੀਂ ਸਿਖ ਧਰਮ ਦਾ ਬਹੁਤ ਜ਼ਿਆਦਾ ਪਰਚਾਰ ਕੀਤਾ ਸੀ। ਆਪ ਬੜੇ ਭਜਨੀਕ ਤੇ ਉਚ ਆਤਮਕ ਸ਼ਕਤੀ ਵਾਲੇ ਮੰਨੇ ਜਾਂਦੇ ਹਨ। ਲੱਖਾਂ ਆਦਮੀ ਆਪਦੇ ਸ਼ਰਧਾਲੂ ਹਨ। ਇਨ੍ਹਾਂ ਦੀ ਬਰਸੀ ਵਾਲੇ ਦਿਨ ਕਲੇਰਾਂ ਵਿਖੇ ਬੜਾ ਭਾਰੀ ਧਾਰਮਕ ਮੇਲਾ ਲਗਦਾ ਹੈ। ਆਪ ਦਾ ਜਨਮ ਪਿੰਡ ਸ਼ੇਰਪੁਰਾ ਤਹਿਸੀਲ ਜਗਰਾਉਂ, ਜ਼ਿਲ੍ਹਾ ਲੁਧਿਆਣਾ ਵਿਖੇ ਰਾਮਗੜ੍ਹੀਆਂ ਦੇ ਘਰ ਹੋਇਆ ਸੀ।

## ਸੰਤ ਸੁੰਦਰ ਸਿੰਘ ਭਿੰਡਰਾਂ ਵਾਲੇ

ਇਹ ਸੰਤ ਮਾਲਵੇ ਵਿਖੇ ਵੱਡੇ ਭਾਰੀ ਵਿਦਵਾਨ ਤੇ ਧਾਰਮਕ ਪ੍ਰਚਾਰਕ ਹੋਏ ਹਨ। ਆਪ ਦੀ ਧਾਰਮਕ ਪਰਚਾਰ ਕਰਨ ਦੀ ਪੈਦਾ ਕੀਤੀ ਹੋਈ ਲਹਿਰ ਸੇਵਕ ਸੰਤ ਗੁਰਚਰਨ ਸਿੰਘ ਜੀ ਭਿੰਡਰਾਂ ਵਾਲਿਆਂ ਕਾਫੀ ਸਮਾ ਚਲਾਈ ਸੀ।

## ਸੰਤ ਗੁਲਾਬ ਸਿੰਘ ਘੋਲੀਆ

ਇਹ ਸੰਤ ਮਾਲਵੇ ਵਿਖੇ ਮੋਗੇ ਦੇ ਇਲਾਕੇ ਵਿਚ ਗੁਰਮਤ ਰਾਹੀਂ ਸਮਾਜਕ ਸੁਧਾਰ ਕਰਨ ਵਾਲੇ ਬੜੇ ਮਸ਼ਹੂਰ ਸੰਤ ਹੋਏ ਹਨ। ਇਹ ਚੋਟੀ ਦੇ ਵੈਦ ਭੀ ਸਨ। ਇਨ੍ਹਾਂ ਨੇ ਆਪਣੇ ਬਹੁਤ ਸਾਰੇ ਸੇਵਕਾਂ ਨੂੰ ਲੋਕਾਂ ਦਾ ਭਲਾ ਕਰਨ ਵਾਸਤੇ ਵੈਦਕ ਵਿਦਿਆ ਭੀ ਦਿੱਤੀ ਸੀ। ਇਨ੍ਹਾਂ ਦੀ ਸਿੱਖ ਕੌਮ ਬੜੀ ਇੱਜ਼ਤ ਕਰਦੀ ਸੀ। ੧੯੨੩ ਈਸਵੀ ਨੂੰ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੀ ਮਸ਼ਹੂਰ ਇਤਿਹਾਸਕ ਕਾਰ ਸੇਵਾ ਵੇਲੇ ਆਪ ਪੰਜ ਪਿਆਰਿਆਂ ਵਿਚ ਸ਼ਾਮਲ ਕੀਤੇ ਗਏ ਸਨ। ਆਪ ਦਾ ਜਨਮ ਨਗਰ ਭਵਾਨੀਗੜ੍ਹ ਦੇ ਇਲਾਕੇ ਵਿਚ ਹੋਇਆ ਸੀ।

## ਸੰਤ ਈਸ਼ਰ ਸਿੰਘ ਰਾੜੇਵਾਲੇ

ਇਹ ਸੰਤ ਭੀ ਗੁਰਮਤ ਦਾ ਪਰਚਾਰ ਕਰਨ ਵਾਲੇ ਮਾਲਵੇ ਵਿਖੇ ਉਘੇ ਸੰਤ ਸਨ। ਆਪ ਨੇ ਧਾਰਮਕ ਸਿਖਿਆ ਦੇ ਕੇ ਬਹੁਤ ਸਾਰੇ ਸੇਵਕਾਂ ਦਾ ਸੁਧਾਰ ਕੀਤਾ ਹੈ। ਇਨ੍ਹਾਂ ਨੇ ਰਾੜਾ ਸਾਹਿਬ ਬੜਾ ਆਲੀਸ਼ਾਨ ਗੁਰਦੁਆਰਾ ਬਣਵਾਇਆ ਹੈ। ਕਾਲਜ ਤੇ ਹਸਪਤਾਲ ਬਣਾਕੇ ਲੋਕਾਂ ਦੀ ਸੇਵਾ ਕੀਤੀ ਹੈ।

## ਸੰਤ ਵਸਾਖਾ ਸਿੰਘ ਜੀ ਕਿਸ਼ਨਪੁਰ ਵਾਲੇ

ਇਹ ਸੰਤ ਗੁਰਮੱਤ ਦਾ ਬੜਾ ਭਾਰੀ ਪਰਚਾਰ ਕਰਦੇ ਰਹੇ ਹਨ। ਆਪ ਇਲਾਕਾ ਤਿਹਾੜਾ ਗੁਰਮਤ ਪਰਚਾਰਕ ਸਭਾ ਦੇ ਪਰਧਾਨ ਸਨ। ਇਸ ਧਾਰਮਕ ਕਾਰਜ ਤੋਂ ਬਿਨ੍ਹਾਂ ਆਪ ਬੜੀ ਕਠਨ ਖੇਚਲ ਕਰ ਕੇ ਸਾਰੇ ਮਾਲਵੇ ਦਾ ਸਮੁੱਚਾ ਇਤਿਹਾਸ ਤਿਆਰ ਕਰਵਾ ਰਹੇ ਸਨ।

## ਸੰਤ ਭਗਵਾਨ ਸਿੰਘ ਜੀ ਫੇਰੂ ਸਾਹਿਬ ਵਾਲੇ

ਇਹ ਭੀ ਮਾਲਵੇ ਵਿਚ ਧਰਮ ਦਾ ਪਰਚਾਰ ਕਰਨ ਵਾਲੇ ਬੜੇ ਮਸ਼ਹੂਰ ਸੰਤ ਹਨ।

## ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ

ਇਹ ਸੰਤ ਭੀ ਮਾਲਵੇ ਵਿਚ ਗੁਰਮਤ ਦਾ ਪਰਚਾਰ ਕਰਨ ਵਾਲੇ ਮਸ਼ਹੂਰ ਮਹਾਤਮਾ ਹੋਏ ਹਨ।

## ਸੰਤ ਨਿਰੰਜਨ ਸਿੰਘ ਜੀ ਮੋਹੀ

ਸੰਤ ਨਰਿੰਜਨ ਸਿੰਘ ਮੋਹੀ ਬੜੇ ਪਰਉਪਕਾਰੀ ਸੰਤ ਹਨ । ਇਹਨਾਂ ਦੇ ਪਰਬੰਧ ਹੇਠ ਮਾਲਵੇ ਵਿਚ ਕਈ ਹਾਈ ਸਕੂਲ ਚਲ ਰਹੇ ਹਨ ।

## ਸੰਤ ਰਾਮ ਸਿੰਘ ਮਲੂਕਾ

ਇਹ ਮਲੂਕੇ ਪਿੰਡ ਦੇ ਵਸਨੀਕ ਭੁੱਚੋ ਵਾਲੇ ਸੰਤਾਂ ਵਿਚੋਂ ਹਨ ।

## ਸੰਤ ਨਰੈਣ ਸਿੰਘ ਮੋਨੀ

ਇਨ੍ਹਾਂ ਨੇ ਤਪੇ ਲਾਗੇ ਦਰਾਜ ਵਿਖੇ ਆਲੀਸ਼ਾਨ ਗੁਰਦੁਆਰਾ ਬਣਵ ਇਆ ਤੇ ਸਿੱਖੀ ਦਾ ਪ੍ਰਚਾਰ ਕੀਤਾ । ਇਨ੍ਹਾਂ ਦੇ ਕੀਰਤਨ ਵਿੱਚ ਮਕਨਾਤੀਸੀ ਖਿਚ ਹੈ ।

## ਮਾਲਵੇ ਵਿਚ ਵਿਦਿਅਕ ਉਸਾਰੀ ਕਰਨ ਵਾਲੀਆਂ ਹਸਤੀਆਂ

ਹੁਣ ਅਸੀਂ ਮਾਲਵੇ ਵਿਚ ਵਿਦਿਅਕ ਉਸ ਰੀ ਦੇ ਨੇਕ ਕੰਮ ਕਰਨ ਵਾਲੀਆਂ ਹਸਤੀਆਂ ਦਾ (ਜਿਨ੍ਹਾਂ ਦੀ ਬਾਬਤ ਸਾਨੂੰ ਵਾਕਫੀ ਹੋ ਚੁਕੀ ਹੈ) ਜ਼ਿਕਰ ਕਰਦੇ ਹਾਂ ।

## ਬਾਬੂ ਤੇਜਾ ਸਿੰਘ ਭਸੋੜ

ਇਹਨਾਂ ਨੇ ਭਸੋੜ ਵਿਖੇ ਕੁਆਰੀ ਕਾਲਜ ਕਾਇਮ ਕਰ ਕੇ, ਮਾਲਵੇ ਦੀਆਂ ਲੜਕੀਆਂ ਨੂੰ ਵਿਦਿਆ ਦੇਣ ਲਈ ਬੜਾ ਨਿੱਗਰ ਤੇ ਠੋਸ ਕੰਮ ਕੀਤਾ ਸੀ । ਬਾਬੂ ਜੀ ਵਿਦਿਆਵਾਨ ਸਨ । ਇਹਨਾਂ ਨੇ ਮਾਲਵੇ ਵਿਚ ਨਿਰੋਲ ਗੁਰਮਤ ਦਾ ਪਰਚਾਰ ਕੀਤਾ ਸੀ । ਸ੍ਰੀ ਗੁਰੂ ਗਰੰਥ ਸਾਹਿਬ ਵਿਚੋਂ ਰਾਗ ਮਾਲਾ ਕੱਢਣ ਤੇ ਇਹਨਾਂ ਦੇ ਵਿਰੁਧ ਰੌਲਾ ਭੀ ਬੜਾ ਪਿਆ ਸੀ ।

## ਭਾਈ ਤਖਤ ਸਿੰਘ ਫੀਰੋਜ਼ਪੁਰ

ਇਹਨਾਂ ਨੇ ਮਾਲਵੇ ਦੀਆਂ ਲੜਕੀਆਂ ਨੂੰ ਵਿਦਿਆ ਦੇਣ ਵਾਸਤੇ ਫੀਰੋਜ਼ਪੁਰ ਵਿਖੇ ਸਿੱਖ ਕੰਨਿਆ ਮਹਾਂ ਵਿਦਿਆਲਾ ਕਾਇਮ ਕਰ ਕੇ ਮਾਲਵੇ ਦੀ ਬੜੀ ਭਾਰੀ ਸੇਵਾ ਕੀਤੀ ਸੀ । ਇਹਨਾਂ ਦੇ ਵਿਦਿਆਲੇ ਵਿਚੋਂ ਮਾਲਵੇ ਦੀਆਂ ਬਹੁਤ ਸਾਰੀਆਂ ਬੀਬੀਆਂ ਨੇ ਵਿਦਿਆ ਪਰਾਪਤ ਕੀਤੀ ਹੈ ।

## ਡਾਕਟਰ ਭਗਤ ਸਿੰਘ

ਅੱਜ ਦੇ ਸਮੇਂ ਡਾਕਟਰ ਭਗਤ ਸਿੰਘ ਮਸ਼ਹੂਰ ਵਿਦਵਾਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ-ਕੁਲਪੱਤੀ ਹਨ ।

## ਉਚ ਅਹੁਦੇਦਾਰ ਮਲਵਈ ਸਰਦਾਰਾਂ ਦਾ ਜ਼ਿਕਰ

ਹੁਣ ਅਸੀਂ ਉਚ ਅਹੁਦੇਦਾਰ ਮਲਵਈ ਸਰਦਾਰਾਂ ਦਾ ਜਿਨ੍ਹਾਂ ਦੀ ਬਾਬਤ ਸਾਨੂੰ ਜਾਣਕਾਰੀ ਹੋ ਚੁਕੀ ਹੈ ਥੋੜਾ ਜਿਹਾ ਜ਼ਿਕਰ ਕਰਦੇ ਹਾਂ ।

## ਸਰਦਾਰ ਸੰਤ ਪਰਕਾਸ਼ ਸਿੰਘ

ਇਹ ਮਾਲਵੇ ਦੇ ਜ਼ਿਲਾ ਲੁਧਿਆਣੇ ਦੇ ਵਸਨੀਕ ਪੰਜਾਬ ਦੇ ਇੰਨਸਪੈਕਟਰ ਜਨਰਲ ਪੁਲੀਸ ਸਨ ।

ਸ੍ਰ. ਬਲਜੀਤ ਸਿੰਘ ਧਾਲੀਵਾਲ ਮਾਲਵੇ ਦੇ ਹੀ ਡਾਰੈਕਟਰ ਜਨਰਲ ਪੁਲੀਸ ਪੰਜਾਬ ਰਹੇ ਹਨ ।

## ਮਾਲਵੇ ਦੇ ਪ੍ਰਸਿਧ ਵਿਦਵਾਨ

ਹੁਣ ਅਸੀਂ ਮਾਲਵੇ ਦੇ ਉਨ੍ਹਾਂ ਵਿਦਵਾਨਾਂ ਦਾ ਜ਼ਿਕਰ ਕਰਦੇ ਹਾਂ ।

## ਪੰਡਤ ਗੁਲਾਬ ਸਿੰਘ ਸੇਖਵਾਂ ਵਾਲੇ

ਇਹ ਮਾਲਵੇ ਦੇ ਸਭ ਤੋਂ ਪਹਿਲੇ ਸਿੱਖ, ਸੰਸਕਿਰਤੀ ਦੇ ਸ਼ਰੋਮਣੀ ਵਿਦਵਾਨ ਸਨ । ਇਨ੍ਹਾਂ ਨੇ ਸੰਸਕਿਰਤੀ ਦੇ ਬਹੁਤ ਸਾਰੇ ਗਰੰਥ ਗੁਰਮੁਖੀ ਭਾਸ਼ਾ ਵਿੱਚ ਉਲਥਾ ਕੀਤੇ ਸਨ ।

## ਪੰਡਤ ਤਾਰਾ ਸਿੰਘ ਨਰੋਤਮ

ਇਹ ਪੰਡਤ ਗੁਲਾਬ ਸਿੰਘ ਦੇ ਸ਼ਗਿਰਦ ਮਸ਼ਹੂਰ ਮਲਵਈ ਪੰਡਤ ਹੋਏ ਹਨ । ਇਨ੍ਹਾਂ ਨੇ ਭੀ ਕਈ ਮਸ਼ਹੂਰ ਗਰੰਥ ਲਿਖੇ ਹਨ ।

## ਭਾਈ ਪ੍ਰੇਮ ਸਿੰਘ ਨਾਭਾ

ਇਹ ਨਾਭੇ ਦੇ ਵਸਨੀਕ ਰਾਮਗੜ੍ਹੀਆ ਖਾਨਦਾਨ ਵਿੱਚ ਸਨ । ਇਨ੍ਹਾਂ ਨੂੰ ਇੱਕ ਪੁਸਤਕ ਅਨਵਰ ਸਹੇਲੀ ਲਿਖਣ ਬਦਲੇ ਮਹਾਰਾਜਾ ਹੀਰਾ ਸਿੰਘ ਨਾਭਾ ਨੇ ਇੱਕ ਲੱਖ ਰੁਪਈਆ ਇਨਾਮ ਦਿੱਤਾ ਸੀ ।

## ਪੰਡਤ ਬਸੰਤ ਸਿੰਘ ਪਟਿਆਲਾ

ਇਹ ਪਟਿਆਲੇ ਵਿਖੇ ਸੰਸਕਿਰਤ ਦੇ ਬੜੇ ਭਾਰੀ ਵਿਦਵਾਨ ਸਨ । ਇਹ ਮਹਾਰਾਜਗਾਨ ਪਟਿਆਲਾ ਨੂੰ ਭੀ ਵਿਦਿਆ ਦਿੰਦੇ ਰਹੇ ਸਨ ।

## ਪੰਡਤ ਇੰਦਰ ਸਿੰਘ ਜੀ ਬੇਦੀ

ਇਹ ਜਲਾਲ ਕੇ ਪਿੰਡਾਂ ਵਿੱਚ ਇੱਕ ਗੁਮਨਾਮ ਜਹੇ ਘਰਾਣੇ ਵਿੱਚ ਪੈਦਾ ਹੋਏ ਸਨ । ਇਨ੍ਹਾਂ ਨੇ ਬਾਹਰ ਨਿਕਲਕੇ ਬੜੀ ਭਾਰੀ ਸੰਸਕਿਰਤ ਵਿਦਿਆ ਪਰਾਪਤ ਕੀਤੀ ਸੀ । ਇਹ ਚਾਰੇ ਵੇਦਾਂ ਦੇ ਵਕਤੇ ਸਨ ਬਹੁਤ ਸਾਰੇ ਬ੍ਰਹਿਮਣ ਪੰਡਤਾਂ ਨੂੰ ਇਨ੍ਹਾਂ ਨੇ ਸਿੱਖ ਧਰਮ ਸਬੰਧੀ ਚਰਚਾ ਕਰ ਕੇ ਹਾਰ ਦਿਤੀ ਸੀ । ਇਹ ਪਹਿਲਾਂ ਮੋਗੇ ਵਿੱਚ ਰਹਿੰਦੇ ਸਨ ਫੇਰ ਇਹ ਨਨਕਾਣਾ ਸਾਹਿਬ ਚਲੇ ਗਏ ਸਨ ।

## ਪੰਡਤ ਕਰਤਾਰ ਸਿੰਘ ਦਾਖਾ

ਪੰਡਤ ਕਰਤਾਰ ਸਿੰਘ ਦਾਖਾ ਸਾਹਿਤਯਾ ਚਾਰਜ ਪੰਡਤ ਮਸ਼ਹੂਰ ਸਨ । ਇਹ ਸੰਸਕਿਰਤ ਦੇ ਬੜੇ ਉਚੇ ਕੋਟੀ ਦੇ ਪੰਡਤ ਸਨ । ਇਨ੍ਹਾਂ ਨੇ ਬਹੁਤ ਸਾਰੇ ਸੰਸਕਿਰਤ ਗਰੰਥਾਂ ਦਾ ਪੰਜਾਬੀ ਵਿੱਚ ਉਲਥਾ ਕੀਤਾ ਹੈ । ਇਹ ਕੰਮ ਕਰਕੇ ਇਹਨਾਂ ਨ ਪੰਜਾਬੀ ਦੀ ਬੜੀ ਭਾਰੀ ਸੇਵਾ ਕੀਤੀ ਹੈ । ਇਸ ਤੋਂ ਬਾਹਰ ਮਾਲਵੇ ਵਿਚ ਬਹੁਤ ਸਾਰੇ ਵਿਦਿਆਰਥੀਆਂ ਨੂੰ ਗੂੜ੍ਹ ਵਿਦਿਆ ਦੇਕੇ ਚੰਗੇ ਵਿਦਵਾਨ ਬਣਾਇਆ ਹੈ । ਆਪਦੀ ਪੰਡਤਾਈ ਪਰ ਮਾਲਵੇ ਦੇ ਲੋਕਾਂ ਨੂੰ ਭਾਰੀ ਫੱਖਰ ਹੈ ।

## ਸੰਤ ਮਾਨ ਸਿੰਘ ਸ਼ਾਸਤਰੀ

ਇਹ ਭੀ ਸੰਸਕਿਰਤ ਦੇ ਚੰਗੇ ਵਿਦਵਾਨ ਸਨ ।

## ਡਾਕਟਰ ਸ਼ੇਰ ਸਿੰਘ

ਇਹ ਪਿੰਡ ਬਲਾਸਪੁਰ ਤਹਿਸੀਲ ਮੋਗਾ ਦੇ ਵਸਨੀਕ ਮਾਲਵੇ ਵਿਚ ਉਚ ਕੋਟੀ ਦੇ ਫਲਾਸਫੀ ਤੇ ਪੰਜਾਬੀ ਦੇ ਬੜੇ ਭਾਰੀ ਵਿਦਵਾਨ ਸਨ । ਇਹ ਪੰਜਾਬ ਯੂਨੀਵਰਸਿਟੀ ਦੇ ਫੈਲੋ ਵੀ ਰਹਿ ਚੁੱਕੇ ਸਨ ।

## ਪ੍ਰਿੰਸੀਪਲ ਇਕਬਾਲ ਸਿੰਘ

ਇਹ ਜ਼ਿਲ੍ਹਾ ਲੁਧਿਆਣੇ ਦੇ ਬੋਪਾ ਰਾਇ ਦੇ ਵਸਨੀਕ ਉਚ ਵਿਦਿਆ ਦੇ ਮਸ਼ਹੂਰ ਮਾਹਰ ਸਨ । ਇਹ ਖਾਲਸਾ ਕਾਲਜ ਸੁਧਾਰ ਦੇ ਪ੍ਰਿੰਸੀਪਲ ਸਨ । ਇਹ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਰਹਿ ਚੁੱਕੇ ਸਨ । ਇਹ ਪੰਜਾਬ

ਅਸੈਂਮਲੀ ਦੇ ਮੈਂਬਰ ਭੀ ਰਹੇ ਸਨ । ਆਪ ਜੀ ਦਾ ਸਪੁੱਤਰ ਪ੍ਰੋ: ਹਰਭਜਨ ਸਿੰਘ ਦਿਉਲ ਪੰਜਾਬ ਲੋਕ ਸੇਵਾ ਚੋਣ ਕਮਿਸ਼ਨ ਦੇ ਮੈਂਬਰ ਹਨ ।

## ਗਿਆਨੀ ਨਿਰੰਜਨ ਸਿੰਘ

ਇਹ ਪ੍ਰਸਿਧ ਕਥਾਵਾਚਕ ਹਨ ਤੇ ਪਟਿਆਲੇ ਵਿਚ ਗੁਰੂ ਨਾਨਕ ਆਸ਼ਰਮ ਬਣਾਇਆ ਹੋਇਆ ਹੈ।

## ਸੰਤ ਇੰਦਰ ਸਿੰਘ ਚਕਰਵਰਤੀ

ਇਹ ਲੱਲ੍ਹ ਪਿੰਡ ਦੇ ਵਸਨੀਕ ਮਾਲਵੇ ਦੇ ਮਸ਼ਹੂਰ ਲਿਖਾਰੀ ਸਨ । ਆਪ ਨੇ ਹਿੰਦੀ ਨੂੰ ਘੋਖਕੇ ਕਈ ਪੁਸਤਕਾਂ ਪੰਜਾਬੀ ਵਿਚ ਲਿਖੀਆਂ ਹਨ । ਇਹ ਪੰਜਾਬੀ ਵਿਭਾਗ ਪਟਿਆਲੇ ਵਿਚ ਕੰਮ ਕਰਦੇ ਰਹੇ ਸਨ । ਇਨ੍ਹਾਂ ਨੇ ਹਿੰਦੀ ਪੰਜਾਬੀ ਕੋਸ਼ ਤਿਆਰ ਕੀਤਾ ਹੈ ।

## ਸਰਦਾਰ ਲਾਲ ਸਿੰਘ ਕਮਲਾ ਅਕਾਲੀ

ਇਹ ਜ਼ਿਲ੍ਹਾ ਲੁਧਿਆਣੇ ਦੇ ਮਸ਼ਹੂਰ ਵਕੀਲ ਤੇ ਬੜੇ ਮਸ਼ਹੂਰ ਲਿਖਾਰੀ ਸਨ । ਇਨ੍ਹਾਂ ਨੇ ਮੇਰਾ ਵਲੈਤੀ ਸਫਰ ਨਾਮਾ ਨਾਮੀ ਪੁਸਤਕ ਲਿਖਕੇ ਪੰਜਾਬੀ ਦੁਨੀਆਂ ਵਿਚ ਬੜੀ ਮਸ਼ਹੂਰੀ ਪਰਾਪਤ ਕੀਤੀ ਹੈ ।

## ਡਾਕਟਰ ਪਰਦੁਮਣ ਸਿੰਘ

ਇਨ੍ਹਾਂ ਨੇ ਅਮ੍ਰੀਕਾ ਦਾ ਸਫਰ ਨਾਮਾ ਲਿਖਿਆ ਹੈ ।

## ਗਿਆਨੀ ਲਾਲ ਸਿੰਘ ਸੰਗਰੂਰ

ਇਨ੍ਹਾਂ ਨੇ ਗੁਰਮਤ ਪਰਚਾਰ ਲਈ ਅਨੇਕਾਂ ਧਾਰਮਕ ਪੁਸਤਕਾਂ ਲਿਖੀਆਂ ਹਨ ।

## ਗਿਆਨੀ ਲਾਲ ਸਿੰਘ ਦੌਧਰ

ਆਪ ਪੰਜਾਬ ਯੂਨੀਵਰਸਿਟੀ ਵਿਚੋਂ ਐਮ. ਏ. ਪੰਜਾਬੀ ਗਿਆਨੀ ਦੀ ਪ੍ਰੀਖਿਆ 'ਚ ਪਹਿਲੇ ਨੰਬਰ ਤੇ ਰਹੇ। ਆਪ ਪੰਜਾਬੀ ਵਿਭਾਗ ਪੈਪਸੂ ਦੇ ਸਹਾਇਕ ਡਾਇਰੈਕਟਰ ਰਹੇ। ਤੇ ਬਾਦ ਵਿਚ ਭਾਸ਼ਾ ਵਿਭਾਗ ਦੇ ਡਾਰਾਇਕਟਰ ਕਨਰਲ ਤੇ ਫਿਰ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਰਹੇ ਹਨ ।

## ਪਿਆਰਾ ਸਿੰਘ ਪਦਮ

ਇਹ ਜ਼ਿਲ੍ਹਾ ਲੁਧਿਆਣੇ ਦੇ ਘੁੰਗਰਾਣੇ ਪਿੰਡ ਦੇ ਵਸਨੀਕ ਸਿਖ ਇਤਿਹਾਸ ਦੇ ਬਹੁਤ ਚੰਗੇ ਖੋਜੀ ਤੇ ਪੰਜਾਬੀ ਦੇ ਮਸ਼ਹੂਰ ਲਿਖਾਰੀ ਹਨ। ੫੦ ਤੋਂ ਉਤੇ ਰਚਨਾਵਾਂ ਦੇ ਕਰਤਾ ਹਨ।

## ਪ੍ਰੋਫੈਸਰ ਸੰਤ ਸਿੰਘ ਸੇਖੋਂ

ਇਹ ਪੰਜਾਬੀ ਦੇ ਮਸ਼ਹੂਰ ਅਗਾਂਹ ਵਧੂ ਲਿਖਾਰੀ ਹਨ। ਇਨ੍ਹਾਂ ਦਾ ਪਿੰਡ ਦਾਖਾ ਜ਼ਿਲ੍ਹਾ ਲੁਧਿਆਣਾ ਹੈ।

## ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ

ਆਪ ਪਿੰਡ ਗੁਆਰਾ ਜ਼ਿਲਾ ਸੰਗਰੂਰ ਦੇ ਹਨ ਆਪ ਨੇ ਹੱਥ ਲਿਖਤਾਂ ਤੇ ਇਤਿਹਾਸ ਦੀ ਖੋਜ ਦਾ ਕੰਮ ਬਹੁਤ ਕੀਤਾ ਹੈ।

## ਸਰਦਾਰ ਅਜਮੇਰ ਸਿੰਘ

ਇਹ ਪਿੰਡ ਲੋਹਗੜ ਦੇ ਵਸਨੀਕ ਪੰਜਾਬੀ ਦੇ ਚੰਗੇ ਲਿਖਾਰੀ ਹਨ।

## ਸ੍ਰੀ ਦੇਵਿੰਦਰ ਸਤਿਆਰਥੀ

ਇਹ ਭਦੌੜ ਦੇ ਵਸਨੀਕ ਮਾਲਵੇ ਦਾ ਨਾਮ ਉਘਾ ਕਰਨ ਵਾਲੇ ਸ੍ਰੀ ਰਾਬਿੰਦਰ ਨਾਥ ਟੈਗੋਰ ਦੀ ਲਾਈਨ ਪੁਰ ਚੱਲਣ ਵਾਲੇ ਮਾਲਵੇ ਦੇ ਇੱਕੋ ਇਕ ਹਿੰਦੁਸਤਾਨੀ ਲਿਖਾਰੀ ਹਨ। ਆਪ ਨੇ ਬੜੀ ਕਠਣ ਮਿਹਨਤ ਕਰਕੇ ਹਿੰਦ ਭਰ ਵਿੱਚੋਂ ਲੋਕ ਗੀਤ ਕੱਠੇ ਕੀਤੇ ਹਨ। ਇਨ੍ਹਾਂ ਦੀ ਗਿੱਧਾ ਨਾਮੀ ਬੜੀ ਮਸ਼ਹੂਰ ਪੁਸਤਕ ਹੈ।

## ਬਲਵੰਤ ਗਾਰਗੀ

ਇਹ ਬਠਿੰਡੇ ਦੇ ਰਹਿਣ ਵਾਲੇ ਮਸ਼ਹੂਰ ਮਲਵਈ ਨਾਟਕਕਾਰ ਹਨ। ਇਨ੍ਹਾਂ ਨੇ ਜਿਥੇ ਬੜੇ ਪ੍ਰਸਿੱਧ ਨਾਟਕ ਲਿਖੇ ਹਨ ਉਥੇ ਪੰਜਾਬੀ ਲੇਖਕਾਂ ਦੇ ਰੇਖਾ-ਚਿੱਤਰ ਵੀ ਬੜੀ ਮਿਹਨਤ ਨਾਲ ਲਿਖੇ ਹਨ ਜਿਨ੍ਹਾਂ ਨੇ ਬੜੀ ਪ੍ਰਸਿਧੀ ਪ੍ਰਾਪਤ ਕੀਤੀ ਹੈ।

## ਜਸਵੰਤ ਸਿੰਘ ਕੰਵਲ

ਇਹ ਮਾਲਵੇ ਦੇ ਪ੍ਰਸਿੱਧ ਨਾਵਲਿਸਟ ਤੇ ਕਹਾਣੀ ਕਾਰ ਹਨ। ਇਹ ਪਿੰਡ ਢੁੱਡੀਕੇ, ਤਸੀਲ ਮੋਗਾ ਦੇ ਰਹਿਣ ਵਾਲੇ ਹਨ।

# ਮਾਲਵੇ ਦੇ ਸੰਪਾਦਕਾਂ ਦਾ ਜ਼ਿਕਰ

## ਜਗਜੀਤ ਸਿੰਘ 'ਦਰਦੀ'

ਮਾਲਵੇ ਵਿਚ ਸਭ ਤੋਂ ਵੱਧ ਛਪਣ ਵਾਲੇ ਰੋਜ਼ਾਨਾ ''ਚੜ੍ਹਦੀਕਲਾ'' ਅਖਬਾਰ ਦੇ ਮੁੱਖ ਸੰਪਾਦਕ ਹਨ। ਅਤੇ 1969 ਤੋਂ ਲਗਾਤਾਰ ਪ੍ਰਕਾਸ਼ਨਾਂ ਸਦਕਾ ਦੁਨੀਆਂ ਭਰ ਵਿੱਚ ਪ੍ਰਸਿਧੀ ਪ੍ਰਾਪਤ ਕਰ ਚੁਕੇ ਹਹ।

## ਸ. ਮੰਗਲ ਸਿੰਘ ਬੀ. ਏ.

ਇਹ ਅਕਾਲੀ ਲਹਿਰ ਦੇ ਮਸ਼ਹੂਰ ਅਖਬਾਰ ਅਕਾਲੀ ਦੇ ਐਡੀਟਰ ਸਨ। ਅਤੇ ਉਘੇ ਅਕਾਲੀ ਨੇਤਾ ਰਹੇ ਹਨ।

## ਗਿਆਨੀ ਸ਼ੇਰ ਸਿੰਘ

ਇਹ ਖਾਲਸਾ ਸੇਵਕ ਅਖਬਾਰ ਦੇ ਚੀਫ ਐਡੀਟਰ ਸਨ।

## ਨਿਰੰਜਨ ਸਿੰਘ ਤਾਲਬ

ਇਹ ਨਾਭੇ ਦੇ ਵਸਨੀਕ ਬੰਗਾਲ ਦੇ ਸਿੱਖਾਂ ਦੇ ਇਕੋ ਇੱਕ ਅਖਬਾਰ 'ਦੇਸ਼ ਦਰਪਨ' ਦੇ ਐਡੀਟਰ ਸਨ। ਸੁਭਾਸ਼ ਚੰਦਰ ਬੋਸ ਨਾਲ ਕੰਮ ਕਰਦੇ ਰਹੇ।

## ਸਰਦਾਰ ਪ੍ਰੀਤਮ ਸਿੰਘ ਚਾਹਲ

ਇਹ ਪੁਰਾਣੇ ਪੱਤਰਕਾਰ ਹਨ ਤੇ ੧੯੪੩ ਤੋਂ ਜੀਵਨ ਪ੍ਰੀਤੀ ਮਾਸਕ ਪੱਤਰ ਕੱਢਦੇ ਆ ਰਹੇ ਹਨ।

## ਗਿਆਨੀ ਗੁਰਦਿੱਤ ਸਿੰਘ

ਇਹ ਮਲੇਰ ਕੋਟਲੇ ਦੇ ਇਲਾਕੇ ਦੇ ਪਿੰਡ ਮਿੱਠੇਵਾਲ ਦੇ ਵਸਨੀਕ ਪਟਿਆਲਾ ਦੇ ਰੋਜ਼ਾਨਾ ਅਖਬਾਰ ਪਰਕਾਸ਼ ਦੇ ਚੀਫ ਐਡੀਟਰ ਰਹੇ ਹਨ।

## ਜਗਜੀਤ ਸਿੰਘ ਗੋਗੋਆਣੀਆਂ

ਇਹ ਭੀ ਮਾਲਵੇ ਦੇ ਚੰਗੇ ਸੰਪਾਦਕ ਤੇ ਅੰਮ੍ਰਿਤਸਰ ਤੋਂ ਖਾਲਸਾ ਸੇਵਕ ਕਢਦੇ ਸੀ।

## ਗਿਆਨੀ ਜੰਗ ਸਿੰਘ ਬੈਰਾੜ

ਇਹ ਕਈ ਅਖਬਾਰਾਂ ਦੀ ਐਡੀਟਰੀ ਕਰਦੇ ਰਹੇ ਹਨ।

## ਸ. ਉਜਾਗਰ ਸਿੰਘ ਭੌਰਾ

ਇਹ ਉਘੇ ਦੇਸ ਭਗਤ ਬਰਨਾਲੇ ਤੋਂ 'ਰਿਆਸਤੀ ਦੁਨੀਆਂ' ਅਖਬਾਰ ਕਢਦੇ ਰਹੇ ਸਨ।

## ਗਿਆਨੀ ਆਤਮਾ ਸਿੰਘ

ਇਹ ਮਾਲਵੇ ਦੇ ਮਸ਼ਹੂਰ ਸੱਪਤਾਹਕ ਅਖਬਾਰ 'ਸੁਖਜੀਵਨ' ਮੋਗਾ ਦੇ ਐਡੀਟਰ ਹਨ।

## ਮਾਲਵੇ ਦੇ ਕਵੀਸ਼ਰ

ਕਵੀ ਗਿਰਧਰ ਰਾਇ, ਇਹ ਮਾਲਵੇ ਦੇ ਇੱਕੋ ਇੱਕ ਵੇਦਾਂਤੀ ਕਵੀ ਸਨ। ਸਾਧੂ ਈਸ਼ਰ ਦਾਸ, ਮਾਲਵੇ ਦੇ ਮਸ਼ਹੂਰ ਕਵੀ ਸਨ। ਸਾਧੂ ਦਿਆ ਸਿੰਘ ਆਰਫ ਜਲਾਲਾਬਾਦ ਵਾਲੇ, ਇਹ ਮਾਲਵੇ ਦੇ ਮਸ਼ਹੂਰ ਆਰਫ ਕਵੀ ਸਨ। ਇਹਨਾਂ ਨੇ ਜ਼ਿੰਦਗੀ ਬਿਲਾਸ ਤੇ ਫਨਾਹ ਦਾ ਮੈਦਾਨ ਨਾਮੀ ਪੁਸਤਕਾਂ ਲਿਖ ਕੇ ਬੜੀ ਸ਼ੋਹਰਤ ਹਾਸਲ ਕੀਤੀ ਹੈ। ਸੰਤ ਮੱਘਰ ਸਿੰਘ ਰਾਮਗੜ੍ਹ ਇਹਨਾਂ ਨੇ ਭੀ ਜ਼ਿੰਦਗੀ ਬਿਲਾਸ ਨਾਮੀ ਚੰਗੀ ਮਸ਼ਹੂਰ ਪੁਸਤਕ ਲਿਖੀ ਹੈ। ਪੰਡਤ ਦੌਲਤ ਰਾਮ, ਇਹਨਾਂ ਨੇ ਰੂਪ ਬਸੰਤ ਨਾਮੀ ਕਵਿਤਾਂ ਦੀ ਪੁਸਤਕ ਲਿਖ ਕੇ ਬੜੀ ਮਸ਼ਹੂਰੀ ਪਰਾਪਤ ਕੀਤੀ ਹੈ। ਮਾਘੀ ਰਾਮ, ਇਹ ਭੀ ਗਿੱਲਾਂ ਦੇ ਵਸਨੀਕ ਚੰਗੇ ਕਵੀ ਹੋਏ ਹਨ। ਭਗਵਾਨ ਸਿੰਘ ਮਹਾਰਾਜ ਇਹ ਭੀ ਮਾਲਵੇ ਦੇ ਮਸ਼ਹੂਰ ਕਵੀ ਸਨ। ਇਨ੍ਹਾਂ ਦੀ ਹੀਰ ਮਸ਼ਹੂਰ ਹੈ। ਭਾਈ ਧੰਨਾ ਸਿੰਘ ਗੁਲਸ਼ਨ, ਭਾਈ ਸ਼ੇਰ ਸਿੰਘ ਤਖਤੂਪੁਰਾ, ਭਾਈ ਮੋਹਣ ਸਿੰਘ ਰੋਡਿਆਂ ਵਾਲੇ, ਭਾਈ ਕਰਨੈਲ ਸਿੰਘ ਰਾਮੂ ਵਾਲੀਆਂ, ਭਾਈ ਕਰਨੈਲ ਸਿੰਘ ਮੂੰਮਾਂ ਵਾਲੇ। ਭਾਈ ਜੋਗਿੰਦਰ ਸਿੰਘ ਬਾਲਦ, ਭਾਈ ਦਿਆਲ ਸਿੰਘ ਪ੍ਰਵਾਨਾ ਕੋਟਕਪੂਰਾ ਭਾਈ ਟਹਿਲ ਸਿੰਘ ਭੁਟੀਵਾਲ ਵਾਲੇ, *ਭਾਈ ਪਾਲਾ ਸਿੰਘ ਪੰਛੀ ਮਾਲਵੇ ਦੇ ਮਸ਼ਹੂਰ ਪੁਲੀਟੀਕਲ ਕਵੀ ਹਨ। ਪੰਡਤ ਕਿਸ਼ੋਰ ਚੰਦ ਬਦੋਵਾਲੀਆ ਇਹ ਮਾਲਵੇ ਦੇ ਚੰਗੇ ਮਸ਼ਹੂਰ ਕਿੱਸਾਕਾਰ ਕਵੀ ਹਨ। ਇਹਨਾਂ ਨੇ ਕਈ ਜਾਨੀ ਚੋਰ ਆਦਿਕ ਮਸ਼ਹੂਰ ਕਿੱਸੇ ਲਿਖੇ ਹਨ।

## ਸੰਨ ਸਨਤਾਲੀ ਦੇ ਘੱਲੂਘਾਰੇ ਦਾ ਜ਼ਿਕਰ

ਸੰਨ ੧੯੪੭ ਈਸਵੀ ਨੂੰ ਹਿੰਦੁਸਤਾਨ ਆਜ਼ਾਦ ਹੋਣ ਸਮੇਂ ਹਿੰਦੂ ਸਿਖਾਂ ਦਾ ਮੁਸਲਮਾਨਾਂ ਨਾਲ ਮਹਾਂ ਫਸਾਦ ਹੋ ਕੇ ਭਿਆਨਕ ਘੱਲੂਘਾਰਾ ਹੋਇਆ। ਇਸ ਘਲੂਘਾਰੇ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਸ ਵਿਚ ਲੱਖਾਂ ਬੇਗੁਨਾਹੇ ਆਦਮੀਆਂ ਦਾ ਕਤਲੇ-ਆਮ ਹੋਇਆ।

---

* ਇਹ ਪਾਕਿਸਤਾਨ ਬਣਨ ਪਿੱਛੋਂ ਮਾਲਵੇ ਵਿਚ ਆਏ ਹਨ।

ਅਬਲਾ ਔਰਤਾਂ ਦਾ ਸਤਿ ਭੰਗ ਕਰਨਾ ਆਮ ਸ਼ੁਗਲ ਸਮਝਿਆ ਗਿਆ। ਧਰਮ ਤੇ ਇਖਲਾਕ ਨੂੰ ਖਤਮ ਕਰ ਕੇ ਨੰਗੀਆਂ ਔਰਤਾਂ ਦੇ ਜਲੂਸ ਕਢੇ ਗਏ। ਲੱਖਾਂ ਲੋਕਾਂ ਨੂੰ ਉਹਨਾਂ ਦੀ ਪਿਤਰੀ ਭੂਮੀ ਵਿੱਚੋਂ ਰਫਿਊਜੀ ਬਣਾ ਕੇ ਬਾਹਰ ਕਢਿਆ ਗਿਆ। ਇਹਨਾਂ ਮਹਾਂ ਫਸਾਦਾਂ ਨੂੰ ਹੋਂਦ ਵਿਚ ਲਿਆਉਣ ਵਾਲੇ ਬੇਸ਼ੱਕ ਮਜ਼ਹਬੀ ਤਅੱਸਬ, ਬਦਲੇ ਦੀ ਅੱਗ, ਜੋਸ਼ ਰੋਸ, ਲਾਲਚ ਆਦਿਕ ਕਈ ਛੋਟੇ ੨ ਕਾਰਣ ਸਨ। ਪਰ ਇਹਨਾਂ ਸਾਰਿਆਂ ਨਾਲੋਂ ਵਡਾ ਕਾਰਣ ਪੰਜਾਬ ਦੀ ਸਿਵਲ ਸਰਵਿਸ ਵਿਚ ਤੇ ਸੈਨਾ ਵਿਚ ਲੱਗੇ ਹੋਏ ਵਲਾਇਤ ਦੀ ਪਿਛਾਂਹ ਖਿਚੂ ਪਾਰਟੀ ਦੇ ਅੰਗਰੇਜ਼ ਅਫਸਰਾਂ ਦੀ ਪੰਜਾਬ ਵਿਚ ਮੌਜੂਦਗੀ ਸੀ। ਇਹਨਾਂ ਨੇ ਹਿੰਦੁਸਤਾਨ ਨੂੰ ਬਦਨਾਮ ਕਰਾਉਣ ਲਈ ਇਹ ਭਿਆਨਕ ਘਲੂਘਾਰਾ ਕਰਵਾਇਆ ਸੀ। ਇਹ ਘੱਲੂਘਾਰਾ ਪਹਿਲਾਂ ਪਛਮੀ ਪੰਜਾਬ ਤੇ ਸਰਹਦੀ ਸੂਬੇ ਵਿਚ ਹੋਇਆ। ਫੇਰ ਬਦਲੇ ਵਜੋਂ ਪੂਰਬੀ ਪੰਜਾਬ ਵਿਚ ਮਾਲਵੇ ਵਿਚ ਭੀ ਇਹਨਾਂ ਮਹਾਂ ਫਸਾਦਾਂ ਤੇ ਭਿਆਨਕ ਘੱਲੂਘਾਰੇ ਦਾ ਬਹੁਤ ਅਫਸੋਸਨਾਕ ਅਸਰ ਹੋਇਆ। ਏਥੋਂ ਦੀ ਘੱਟ ਗਿਣਤੀ ਮੁਸਲਮਾਨਾਂ ਨੂੰ ਰਫਿਊਜੀ ਬਣ ਕੇ ਮਾਲਵੇ ਵਿਚੋਂ ਬਾਹਰ ਨਿਕਲਣਾ ਪਿਆ।

## ਮਾਲਵੇ ਦੇ ਪਰਚਾਰਕ

ਭਾਈ ਗੁਰਬਖਸ਼ ਸਿੰਘ ਪਟਿਆਲੇ ਵਾਲੇ, ਭਾਈ ਲਾਲ ਸਿੰਘ ਢਾਡੀ ਘਰਾਚੋਂ ਵਾਲੇ ਸਿੰਘ ਸਭਾ ਦੀ ਲਹਿਰ ਸਮੇਂ ਮਸ਼ਹੂਰ ਮਲਵਈ ਪ੍ਰਚਾਰਕ ਸਨ।

ਭਾਈ ਕਿਸ਼ਨ ਸਿੰਘ ਕੜਤੋੜ,ਇਹ ਮਾਲਵੇ ਦੇ ਪਰਸਿਧ ਨਗਰ ਭਾਈ ਰੂਪੇ ਦੇ ਵਸਨੀਕ ਬੜੇ ਧੜੱਲੇਦਾਰ ਪਰਚਾਰਕ ਸਨ।

ਗਿਆਨੀ ਚੰਨਣ ਸਿੰਘ ਗੁਰਨਿਆਂ ਵਾਲੇ ਇਹ ਕਥਾ ਤੇ ਪਰਚਾਰ ਰਾਹੀਂ ਸਿਖ ਧਰਮ ਦਾ ਪਰਚਾਰ ਕਰਨ ਵਾਲੇ ਸਨ।

ਭਾਈ ਮਸਤਾਨ ਸਿੰਘ ਵੱਡੇ ਘਰ ਵਾਲੇ, ਭਾਈ ਕਰਮ ਸਿੰਘ ਜੋਗੀ ਸਿਵੀਆਂ ਵਾਲੇ, ਭਾਈ ਬਚਨ ਸਿੰਘ ਸੂਰੇਵਾਲੀਏ ਅਕਾਲੀ ਲਹਿਰ ਦੇ ਮਸ਼ਹੂਰ ਪਰਚਾਰਕ ਹੋਏ ਹਨ।

## ਸਰਦਾਰ ਪ੍ਰੀਤਮ ਸਿੰਘ ਖੁੜੰਜ

ਇਹ ਤਹਿਸੀਲ ਮੁਕਤਸਰ ਦੇ ਖੁੜੰਜ ਪਿੰਡ ਦੇ ਵਸਨੀਕ ਸੰਧੂ ਸਰਦਾਰ ਹਨ । ਇਹ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਰਧਾਨ ਰਹਿ ਚੁਕੇ ਹਨ ।

## ਸਰਦਾਰ ਦਾਰਾ ਸਿੰਘ

ਇਹ ਪੁਰਾਣੀ ਰਿਆਸਤ ਨਾਭਾ ਦੇ ਵਸਨੀਕ ਰਿਆਸਤੀ ਅਕਾਲੀ ਦਲ ਦੇ ਕਰਤਾ ਧਰਤਾ ਹਨ। ਇਹ ਯੂਨਾਈਟਿਡ ਫਰੰਟ ਵਜ਼ਾਰਤ ਵੇਲੇ ਪੈਪਸੂ ਦੇ, ਵਿਦਿਆ ਮੰਤਰੀ ਰਹਿ ਚੁਕੇ ਹਨ। ਇਸ ਵੇਲੇ ਇਹ ਪੰਜਾਬ ਦੇ ਮਸ਼ਹੂਰ ਵਕੀਲ ਹਨ। ਇਨ੍ਹਾਂ ਦੇ ਸਪੁੱਤਰ ਕੈਪਟਨ ਕੰਵਲਜੀਤ ਸਿੰਘ ਰਾਜ ਮੰਤਰੀ ਹਨ ।

## ਸ੍ਰ: ਗੁਰਚਰਨ ਸਿੰਘ ਟੌਹੜਾ

ਸ੍ਰ: ਗੁਰਚਰਨ ਸਿੰਘ ਟੋਹੜਾ ਪ੍ਰਸਿਧ ਅਕਾਲੀ ਨੇਤਾ ਹਨ ਤੇ ੧੪ ਸਾਲ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਰਹੇ ਹਨ।

## ਜਥੇਦਾਰ ਪ੍ਰੀਤਮ ਸਿੰਘ ਗੁਜਰਾਂ

ਇਹ ਪੈਪਸੂ ਦੇ ਮਸ਼ਹੂਰ ਜਥੇਦਾਰ ਪੈਪਸੂ ਵਿਧਾਨ ਸਭਾ ਦੇ ਮੈਂਬਰ ਰਹੇ ।

## ਜਥੇਦਾਰ ਵਜ਼ੀਰ ਸਿੰਘ ਦਰਦੀ

ਇਹ ਪੁਰਾਣੇ ਦੇਸ਼ ਭਗਤ ਹਨ । ਇਨ੍ਹਾਂ ਪਰਜਾ ਮੰਡਲ ਲਹਿਰ ਵਿਚ ਬਹੁਤ ਕੰਮ ਕੀਤਾ ਹੈ।

## ਜਥੇਦਾਰ ਜੰਗੀਰ ਸਿੰਘ ਫਗੂਵਾਲੀਆ

ਇਹ ਜ਼ਿਲਾ ਸੰਗਰੂਰ ਦੇ ਫੱਗੂਵਾਲ ਪਿੰਡ ਦੇ ਵਸਨੀਕ ਮਾਲਵੇ ਦੇ ਮਸ਼ਹੂਰ ਨਿਧੜਕ ਜਥੇਦਾਰ ਸਨ ਤੇ ਪੈਪਸੂ ਵਿਧਾਨ ਸਭਾ ਦੇ, ਬਾਅਦ ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹਿ ਚੁੱਕੇ ਸਨ । ਸੰਤ ਫਤਿਹ ਸਿੰਘ ਜੀ ਨਾਲ ਆਤਮ ਦਾਹ ਕਰਨ ਵਾਲਿਆਂ ਵਿਚੋਂ ਇਕ ਸਨ ।

## ਸਰਦਾਰ ਬਹਾਦਰ ਰਣਜੀਤ ਸਿੰਘ

ਇਹ ਸਰਦਾਰ ਨਰਾਇਣ ਸਿੰਘ ਅਕੋਈ ਦੇ ਮਸ਼ਹੂਰ ਠੇਕੇਦਾਰ ਨਵੀਂ ਦਿਲੀ ਦੇ ਬਰਖੁਰਦਾਰ ਹਨ । ਆਪ ਪੈਪਸੂ ਵਲੋਂ ਚੁਣੇ ਹੋਏ ਭਾਰਤ ਲੋਕ ਸਭਾ ਦੇ ਮੈਂਬਰ ਵੀ ਰਹੇ ਹਨ ।

## ਸਰਦਾਰ ਬਹਾਦਰ ਲਾਲ ਸਿੰਘ

ਆਪ ਜ਼ਿਲ੍ਹਾ ਲੁਧਿਆਣੇ ਦੇ ਵਸਨੀਕ ਐਗਰੀਕਲਚਰ ਦੇ ਮਸ਼ਹੂਰ ਮਾਹਰ ਤੇ ਪੂਰਬੀ ਪੰਜਾਬ ਵਲੋਂ ਚੁਣੇ ਹੋਏ ਭਾਰਤ ਲੋਕ ਸਭਾ ਦੇ ਮੈਂਬਰ ਸਨ । ਖੇਤੀਬਾੜੀ ਦੇ ਫਲ ਸੁਰਖਿਆ ਦੇ ਖੇਤਰ ਵਿਚ ਆਪ ਦਾ ਨਾਉਂ ਦੇਸ਼ ਭਰ ਵਿਚ ਸਤਿਕਾਰ ਨਾਲ ਲਿਆ ਜਾਂਦਾ ਹੈ ।

## ਸਰਦਾਰ ਇਕਬਾਲ ਸਿੰਘ ਜੀ. ਐਮ ਪੀ.

ਆਪ ਜ਼ਿਲਾ ਫੀਰੋਜ਼ਪੁਰ ਦੇ ਕਿਲਿਆਂ ਵਾਲੀ ਪਿੰਡ ਦੇ ਵਸਨੀਕ ਹਨ । ਰਾਜਨੀਤੀ ਦੇ ਖੇਤਰ ਵਿਚ ਆਪ ਜੀ ਦੀ ਵਿਸੇਸ਼ ਥਾਂ ਰਹੀ ਹੈ । ਆਪ ਭਾਰਤ ਸਰਕਾਰ ਵਿਚ ਕਾਂਗਰਸੀ ਉਪ-ਮੰਤਰੀ ਰਹਿ ਚੁੱਕੇ ਹਨ ਅਤੇ ਬਾਅਦ ਵਿਚ ਐਫ. ਸੀ. ਆਈ. ਦੇ ਚੇਅਰਮੈਨ ਵੀ ਰਹਿ ਚੁੱਕੇ ਹਨ ।

## ਸ੍ਰ. ਗੁਰਰਾਜ ਸਿੰਘ ਐਮ. ਪੀ.

ਇਹ ਅਕਾਲੀ ਟਿਕਟ ਤੇ ਕਾਮਯਾਬ ਹੋਏ ਐਮ. ਪੀ. ਰਹਿ ਚੁੱਕੇ ਹਨ ।

## ਸ੍ਰ. ਪ੍ਰਕਾਸ਼ ਸਿੰਘ ਬਾਦਲ

ਇਹ ਸਰਦਾਰ ਗੁਰਰਾਜ ਸਿੰਘ ਦੇ ਭਤੀਜੇ ਹਨ । ਆਪ ਦੋ ਵਾਰ ਪੰਜਾਬ ਦੇ ਮੁੱਖ ਮੰਤਰੀ ਰਹਿ ਚੁੱਕੇ ਹਨ । ਅਕਾਲੀ ਲੀਡਰਸ਼ਿਪ ਵਿਚ ਆਪ ਦੀ ਵਿਸੇਸ਼ ਥਾਂ ਹੈ । ਆਪ ਅਕਾਲੀ ਵਿਧਾਨ ਸਭਾ ਪਾਰਟੀ ਦੇ ਆਗੂ ਹਨ ।

## ਸ੍ਰ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ

ਤਹਿਸੀਲ ਮੋਗਾ ਵਿਚ ਪਿੰਡ ਨਿਹਾਲ ਸਿੰਘ ਵਾਲਾ ਦੇ ਵਸਨੀਕ ਹਨ । ਇਹ ਮਹਿਣਾ ਨਿਹਾਲ ਸਿੰਘ ਵਾਲਾ ਦੇ ਇਲਾਕੇ ਦੇ ਪੰਜਾਬ ਨੌਜਵਾਨ ਕਾਂਗਰਸੀ ਐਮ. ਐਲ. ਏ. ਰਹੇ ਹਨ । ਕਾਂਗਰਸੀ ਸਰਕਾਰ ਵਿਚ ਚੀਫ ਪਾਰਲੀਮੈਂਟਰੀ ਸਕੱਤਰ ਵੀ ਰਹਿ ਚੁੱਕੇ ਹਨ । ਅੱਜ ਕੱਲ੍ਹ ਆਪ ਪੰਜਾਬ ਕਾਂਗਰਸ ਵਲੋਂ ਮੈਂਬਰ ਪੰਜਾਬ ਅਸੈਂਬਲੀ ਹਨ ।

## ਸ੍ਰ. ਬਸੰਤ ਸਿੰਘ ਮੋਗਾ

ਤਹਿਸੀਲ ਮੋਗਾ ਵਿਚ ਪਿੰਡ ਚੂਹੜ ਚੱਕ ਦੇ ਵਸਨੀਕ ਹਨ। ਇਹ ਪੁਰਾਣੇ ਅਕਾਲੀ ਤੇ ਕਾਂਗਰਸੀ ਮਾਲਵੇ ਦੇ ਮਸ਼ਹੂਰ ਲੀਡਰ ਹਨ।

## ਸ੍ਰ: ਬਲਵੰਤ ਸਿੰਘ ਚਨਾਰਥਲ

ਇਹ ਪੈਪਸੂ ਦੇ ਪੁਰਾਣੇ ਅਕਾਲੀ ਤੇ ਕਾਂਗਰਸੀ ਲੀਡਰ ਸਨ। ਇਹ ਪੈਪਸੂ ਦੇ ਐਮ. ਐਲ. ਏ. ਤੇ ਗੁਰਦੁਆਰਾ ਇੰਟੈਰਮ ਬੋਰਡ ਦੇ ਪ੍ਰਧਾਨ ਵੀ ਰਹੇ ਸਨ।

## ਸਰਦਾਰ ਅਜਮੇਰ ਸਿੰਘ ਤੇ ਸ੍ਰ: ਵਜ਼ੀਰ ਸਿੰਘ

ਇਹ ਜ਼ਿਲ੍ਹਾ ਲੁਧਿਆਣੇ ਦੇ ਮਸ਼ਹੂਰ ਵਕੀਲ ਤੇ ਪੰਜਾਬ ਅਸੈਂਬਲੀ ਦੇ ਮੈਂਬਰ ਸਨ।

## ਸਰਦਾਰ ਸੁਰਜੀਤ ਸਿੰਘ ਬਰਨਾਲਾ

ਆਪ ਬਰਨਾਲੇ ਦੇ ਉਘੇ ਵਕੀਲ ਤੇ ਅਕਾਲੀ ਆਗੂ ਹਨ। ਅੱਜ ਕੱਲ ਪੰਜਾਬ ਦੇ ਮੁੱਖ ਮੰਤਰੀ ਹਨ।

## ਬਾਬਾ ਰੂੜ ਸਿੰਘ ਚੂਹੜ ਚੱਕ

ਇਹ ਜ਼ਿਲ੍ਹਾ ਫੀਰੋਜ਼ਪੁਰ ਦੇ ਚੂੜ੍ਹ ਚੱਕ ਪਿੰਡ ਦੇ ਵਸਨੀਕ ਮਸ਼ਹੂਰ ਦੇਸ਼ ਭਗਤ ਹੋਏ ਹਨ। ਆਪ ਦੀ ਕਮਿਊਨਿਜ਼ਮ ਦੀ ਬੜੀ ਸਟਡੀ ਕੀਤੀ ਹੋਈ ਸੀ। ਆਪ ਪੰਜਾਬ ਅਸੈਂਬਲੀ ਦੇ ਮਸ਼ਹੂਰ ਕਮਿਊਨਿਸਟ ਮੈਂਬਰ ਸਨ।

## ਬਾਬਾ ਨਿਧਾਨ ਸਿੰਘ ਮਹੇਸ਼ਰੀ

ਇਹ ਇਲਾਕਾ ਮੋਗੇ ਦੇ ਪਰਸਿੱਧ ਕਮਿਊਨਿਸਟ ਲੀਡਰ ਪੰਜਾਬ ਅਸੈਂਬਲੀ ਦੇ ਮੈਂਬਰ ਸਨ।

## ਕਾਮਰੇਡ ਜੰਗੀਰ ਸਿੰਘ ਜੋਗਾ

ਇਹ ਜੋਗਾ ਪਿੰਡ ਦੇ ਵਸਨੀਕ ਹਨ। ਇਹ ਪੈਪਸੂ ਕਿਸਾਨ ਸਭਾ ਦੇ ਪਰਧਾਨ ਤੇ ਪੈਪਸੂ ਵਿਧਾਨ ਸਭਾ ਦੇ ਮਸ਼ਹੂਰ ਕਮਿਊਨਿਸਟ ਮੈਂਬਰ ਰਹੇ ਹਨ। ਆਪ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਹਨ।

## ਸ੍ਰ. ਧਰਮ ਸਿੰਘ ਫੱਕਰ

ਇਹ ਪੈਪਸੂ ਕਿਸਾਨ ਸਭਾ ਦੇ ਮਸ਼ਹੂਰ ਲੀਡਰ ਤੇ ਪੈਪਸੂ ਦੇ ਐਮ. ਐਲ. ਏ. ਰਹੇ ਸਨ।

## ਕਾਮਰੇਡ ਹਰਨਾਮ ਸਿੰਘ ਚਮਕ

ਇਹ ਲੋਹਟਵੱਦੀ ਦੇ ਵਸਨੀਕ ਪੈਪਸੂ ਕਮਿਊਨਿਸਟ ਪਾਰਟੀ ਦੇ ਮਸ਼ਹੂਰ ਲੀਡਰ ਸਨ। ਪੈਪਸੂ ਕਿਸਾਨ ਸਭਾ ਦੇ ਜਨਰਲ ਸੈਕਟਰੀ ਸਨ। ਇਹਨਾਂ ਨੇ ਪੈਪਸੂ ਤੇ ਪੰਜਾਬ ਅਸੈਂਬਲੀ ਦੀ ਚੋਣ ਲੜੀ ਸੀ।

## ਗਿਆਨੀ ਬਚਨ ਸਿੰਘ

ਇਹ ਬਖਸ਼ੀਵਾਲੇ ਪਿੰਡ ਦੇ ਵਸਨੀਕ ਪੈਪਸੂ ਦੇ ਮੁਜਾਰਿਆਂ ਦੇ ਮਸ਼ਹੂਰ ਆਗੂ ਹਨ। ਇਹ ਪਹਿਲੀ ਪੈਪਸੂ ਅਸੈਂਬਲੀ ਦੇ ਮੈਂਬਰ ਭੀ ਰਹਿ ਚੁੱਕੇ ਹਨ।

## ਬਾਬਾ ਹਰਨਾਮ ਸਿੰਘ ਧਰਮਗੜ੍ਹ

ਇਹ ਪੈਪਸੂ ਦੇ ਕਿਸਾਨਾਂ ਦੇ ਬਹੁਤ ਪੁਰਾਣੇ ਆਗੂ ਸਨ।

## ਸ: ਗਿਆਨ ਸਿੰਘ ਰਾੜੇ ਵਾਲਾ

ਇਹ ਰਾੜੇ ਦੇ ਸਰਦਾਰ ਸਿਆਣੇ ਸੁਯੋਗ ਆਗੂ ਸਨ। ਇਹਨਾਂ ਪਹਿਲੀ ਗੈਰ ਕਾਂਗਰਸੀ ਸਰਕਾਰ ਬਣਾਈ ਤੇ ਕਈ ਵਰ੍ਹੇ ਪੈਪਸੂ ਦੇ ਮੁਖ ਮੰਤਰੀ ਰਹੇ।

## ਕਰਨਲ ਰਘਬੀਰ ਸਿੰਘ

ਇਹ ਮਹਾਰਾਜਾ ਭੂਪਿੰਦਰ ਸਿੰਘ ਦੇ ਅਹਿਦ ਵਿੱਚ ਪਟਿਆਲੇ ਵਿਖੇ ਆਬਾਦ ਹੋਏ। ਇਹ ਰਿਆਸਤ ਪਟਿਆਲਾ ਦੇ ਪੁਰਾਣੇ ਅਹਿਲਕਾਰ, ਲੋਕ ਸੇਵਕ ਸਭਾ ਦੇ ਕਰਤਾ ਧਰਤਾ ਪੈਪਸੂ ਕਾਂਗਰਸ ਦੇ ਮਸ਼ਹੂਰ ਨੇਤਾ ਤੇ ਪੈਪਸੂ ਦੇ ਚੀਫ ਮਨਿਸਟਰ ਰਹੇ ਸਨ।

## ਮਹਾਰਾਜਾ ਅਮਰਿੰਦਰ ਸਿੰਘ ਜੀ

ਇਸ ਸਮੇਂ ਸਾਡੇ ਰਾਜਨੀਤਕ ਖੇਤਰ ਵਿਚ ਨੌਜਵਾਨ ਆਗੂ ਅੱਗੇ ਆ ਰਹੇ ਹਨ ਜੋ ਮਾਲਵੇ ਦੇ ਵਿਕਾਸ ਲਈ ਸਿਰ ਤੋੜਵਾਂ ਜਤਨ ਕਰਦੇ ਪ੍ਰਤੀਤ ਹੁੰਦੇ ਹਨ। ਇਹਨਾਂ ਵਿਚ ਸਿੱਧੂ ਘਰਾਣੇ ਦੇ ਮੋਹਰੀ ਮਹਾਰਾਜਾ ਪਟਿਆਲਾ ਅਮਰਿੰਦਰ ਸਿੰਘ ਜੀ ਹਨ। ਜੋ ਲੋਕ ਸਭਾ ਦੇ ਮੈਂਬਰ ਰਹੇ, ਤੇ ਪਿੱਛੇ ਪੰਜਾਬ ਦੇ ਮੰਤਰੀ ਮੰਡਲ ਵਿਚ ਵੀ ਰਹੇ। ਆਪ ਜੀ ਨੂੰ ਮਾਲਵੇ ਦੇ ਇਲਾਕੇ ਨੂੰ ਅੱਗੇ ਅੱਗੇ ਲਿਜਾਣ ਦਾ ਚਾਉ ਤੇ ਉਤਸ਼ਾਹ ਹੈ।